੧ੴ ਸਤਿਗੁਰਪ੍ਰਸਾਦਿ ॥

## ਜੀਵਨ-ਬ੍ਰਿਤਾਂਤ

# ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਲੇਖਕ

**ਪ੍ਰੋ. ਫ਼ੈਸਰ ਸਾਹਿਬ ਸਿੰਘ**

ਡੀ.ਲਿਟ.



**ਸਿੰਘ ਬ੍ਰਦਰਜ਼**

ਅੰਮ੍ਰਿਤਸਰ

# ਤਤਕਰਾ

# ਦੂਜੀ ਛਾਪ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ 'ਜੀਵਨ ਬ੍ਰਿਤਾਂਤ' ਮੈਂ ਸੰਨ ੧੯੫੧-੫੨ ਵਿਚ ਲਿਖਿਆ ਸੀ। ਪਹਿਲਾਂ ਤਾਂ ਇਸ ਦੇ ਛਪਣ ਦੀ ਹੀ ਮੈਨੂੰ ਆਸ ਨਹੀਂ ਸੀ ਤੇ ਫਿਰ ਮੈਨੂੰ ਇਹ ਖ਼ਿਆਲ ਕਦੇ ਵੀ ਨਹੀਂ ਸੀ ਕਿ ਇਹ ਪੁਸਤਕ ਪੰਜਾਬੀ ਵਿਚ ਸਾਢੇ ਪੰਜ ਹਜ਼ਾਰ ਦੀ ਗਿਣਤੀ ਵਿਚ ਛਪ ਕੇ ਚਾਰ ਪੰਜ ਮਹੀਨਿਆਂ ਵਿਚ ਹੀ ਮੁੱਕ ਜਾਵੇਗੀ। ਪਰ ਬੈਂਕੋਕ (ਥਾਈਲੈਂਡ) ਦੀ ਸ੍ਰੀ ਗੁਰੂ ਸਿੰਘ ਸਭਾ ਦੇ ਸਕੱਤਰ ਸਰਦਾਰ ਰਣਜੀਤ ਸਿੰਘ ਜੀ ਦੇ ਪਿਆਰ ਅਤੇ ਮਿਲਵਰਤਣ ਸਦਕਾ ਅਤੇ ਗੁਜਰਾਂਵਾਲਾ-ਨਿਵਾਸੀ ਗਿਆਨੀ ਲਾਲ ਸਿੰਘ ਜੀ ਦੀ ਹਿੰਮਤ ਤੇ ਪ੍ਰੇਰਨਾ ਨਾਲ ਇਹ ਪੁਸਤਕ ਵੱਡੀ ਗਿਣਤੀ ਵਿਚ ਸਿੱਖ-ਸੰਗਤਾਂ ਦੇ ਹੱਥਾਂ ਵਿਚ ਪਹੁੰਚਾਈ ਗਈ। ਇਨ੍ਹਾਂ ਤੋਂ ਬਿਨਾ ਹੋਰ ਮੁਲਕਾਂ—ਸਿੰਘਾਪੁਰ, ਕੁਆਲਾ ਲੰਪੁਰ, ਈਪੋ (ਮਲਾਇਆ) ਹਾਂਗ ਕਾਂਗ, ਕੈਨੇਡਾ ਆਦਿ ਅਤੇ ਦੇਸ ਦੀਆਂ ਵੱਖ ਵੱਖ ਸਿੰਘ ਸਭਾਵਾਂ, ਗੁਰਦੁਆਰਾ ਕਮੇਟੀਆਂ ਅਤੇ ਸੱਜਣਾਂ ਮਿੱਤਰਾਂ ਨੇ ਕਈ ਕਈ ਸੌ ਦੀ ਗਿਣਤੀ ਵਿਚ ਇਹ ਪੁਸਤਕ ਖ਼ਰੀਦ ਕੇ ਸਾਡਾ ਹੱਥ ਵਟਾਇਆ। ਮੈਂ ਸਾਰੇ ਸੱਜਣਾਂ ਦਾ ਅਤੇ ਸਭਾਵਾਂ ਦਾ ਦਿਲੋਂ ਧੰਨਵਾਦ ਕਰਦਾ ਹਾਂ।

ਪਾਠਕਾਂ ਵਲੋਂ ਅਜੇ ਇਸ ਪੁਸਤਕ ਦੀ ਲਗਾਤਾਰ ਮੰਗ ਜਾਰੀ ਹੈ, ਜਿਸ ਕਰਕੇ 'ਸਿੰਘ ਬ੍ਰਦਰਜ਼' ਇਹ ਪੁਸਤਕ ਦੂਜੀ ਵਾਰ ਛਾਪ ਰਹੇ ਹਨ। ਆਸ ਕਰਦਾ ਹਾਂ ਕਿ ਪਾਠਕ ਇਸੇ ਤਰ੍ਹਾਂ ਹੌਸਲਾ ਵਧਾਂਦੇ ਰਹਿਣਗੇ ਅਤੇ ਬਾਕੀ 'ਗੁਰ-ਇਤਿਹਾਸ' ਦੇ ਛਪਣ ਦਾ ਸਮਾ ਛੇਤੀ ਨੇੜੇ ਲਿਆਉਣ ਵਿਚ ਸਹਾਈ ਹੋਣਗੇ।

*ਦਾਸ—*
**ਸਾਹਿਬ ਸਿੰਘ**

# ਧੰਨਵਾਦ

ਪ੍ਰੋ: ਪ੍ਰੀਤਮ ਸਿੰਘ ਜੀ ਗੌਰਮਿੰਟ ਕਾਲਜ ਲੁਧਿਆਣਾ ਤ੍ਰਿਮਾਸਕ 'ਆਲੋਚਨਾ' ਦੇ ਐਡੀਟਰ ਇਨਚਾਰਜ ਬਣੇ। ਉਨ੍ਹਾਂ ਦੀ ਪ੍ਰੇਰਨਾ ਨਾਲ ਗੁਰੂ ਨਾਨਕ ਦੇਵ ਜੀ ਦਾ ਜੀਵਨ 'ਆਲੋਚਨਾ' ਵਿਚ ੧੯੬੫ ਤੋਂ ਕਿਸ਼ਤਾਂ ਰਾਹੀਂ ਛਪਣਾ ਅਰੰਭ ਹੋ ਗਿਆ। ਸੰਨ ੧੯੫੨-੫੩ ਦੀ ਕੀਤੀ ਮੇਰੀ ਮਿਹਨਤ ਨੂੰ ਉਨ੍ਹਾਂ ਨੇ ਪਾਠਕਾਂ ਦੇ ਹੱਥਾਂ ਤਕ ਅਪੜਾਣ ਦੀ ਕਿਰਪਾ ਕੀਤੀ।

ਬੈਂਕੋਕ ਸ੍ਰੀ ਗੁਰੂ ਸਿੰਘ ਸਭਾ ਦੇ ਸਕੱਤਰ ਸ: ਰਣਜੀਤ ਸਿੰਘ ਜੀ ਨੇ ਮੇਰੀ ਇਸ ਮਿਹਨਤ ਨੂੰ ਪਸੰਦ ਕੀਤਾ ਤੇ ਇਛਾ ਪਰਗਟ ਕੀਤੀ ਕਿ ਇਹ ਸਾਰਾ 'ਗੁਰ-ਇਤਿਹਾਸ' ਕਿਤਾਬੀ ਰੂਪ ਵਿਚ ਛਪਣਾ ਚਾਹੀਦਾ ਹੈ। ਉਨ੍ਹਾਂ ਦੇ ਉੱਦਮ ਨਾਲ ਗੁਰੂ ਨਾਨਕ ਦੇਵ ਜੀ ਦੇ ਜੀਵਨ ਵਿਚੋਂ ਪਹਿਲੀ ਉਦਾਸੀ ਦੇ ਅਖ਼ੀਰ ਤਕ ਕਿਤਾਬੀ ਸ਼ਕਲ ਵਿਚ ਦੋ ਹਿੱਸੇ ਛਪੇ।

ਮੇਰੇ ਲੜਕੇ ਡਾ: ਦਲਜੀਤ ਸਿੰਘ ਨੇ ਉਤਸ਼ਾਹ ਦਿੱਤਾ ਕਿ 'ਗੁਰ-ਇਤਿਹਾਸ' ਦਾ ਅੰਗਰੇਜ਼ੀ ਤਰਜਮਾ ਕੀਤਾ ਜਾਏ। ਮੇਰੀ ਬੇਨਤੀ ਤੇ ਸ: ਦਲੀਪ ਸਿੰਘ ਜੀ ਦਿੱਲੀ ਨਿਵਾਸੀ ਨੇ ਪਹਿਲਾਂ ਗੁਰੂ ਨਾਨਕ ਦੇਵ ਜੀ ਦਾ ਕੁਝ ਹਿੱਸਾ ਅੰਗਰੇਜ਼ੀ ਵਿਚ ਉਲਥਾਇਆ ਅਤੇ ਹੁਣ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਨੂੰ ਅੰਗਰੇਜ਼ੀ ਰੂਪ ਦਿੱਤਾ ਹੈ।

ਗੁਰੂ ਗੋਬਿੰਦ ਸਿੰਘ ਜੀ ਦਾ ਹਿੰਦੀ ਅਨੁਵਾਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਦੇ ਅਧਿਆਪਕ ਸ: ਅਮਰ ਸਿੰਘ ਜੀ ਨੇ ਕਰ ਦਿੱਤਾ ਹੈ ਅਤੇ ਪ੍ਰੋਫ਼ੈਸਰ ਸਤਬੀਰ ਸਿੰਘ ਜੀ ਦੇ ਉੱਦਮ ਨਾਲ ਇਹ ਹਿੰਦੀ ਅਨੁਵਾਦ ਪਟਨਾ ਸਾਹਿਬ ਦੀ ਕਮੇਟੀ ਛਪਵਾ ਰਹੀ ਹੈ।

ਇਸ ਪੁਸਤਕ ਦੇ ਅੰਤ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਰੇ ਗ਼ੈਰ-ਸਿੱਖ ਵਿਦਵਾਨਾਂ ਦੀਆਂ ਲਿਖਤਾਂ ਵਿਚੋਂ ਜੋ ਰਾਵਾਂ ਛਾਪੀਆਂ ਗਈਆਂ ਹਨ, ਇਨ੍ਹਾਂ ਨੂੰ ਇਕੱਠਿਆਂ ਕਰਨ ਤੇ ਅਨੁਵਾਦਣ ਦਾ ਉੱਦਮ ਪ੍ਰੋਫ਼ੈਸਰ ਪ੍ਰਕਾਸ਼

ਸਿੰਘ ਜੀ ਰੀਸਰਚ ਸਕਾਲਰ ਖ਼ਾਲਸਾ ਕਾਲਜ, ਅੰਮ੍ਰਿਤਸਰ ਨੇ ਕੀਤਾ ਹੈ।

ਮੈਂ ਉਪਰੋਕਤ ਸਭ ਸੱਜਣਾਂ ਦੇ ਮਿਲਵਰਤਣ ਤੇ ਉਤਸ਼ਾਹ ਲਈ ਦਿਲੋਂ ਧੰਨਵਾਦੀ ਹਾਂ।

'ਗੁਰ-ਇਤਿਹਾਸ' ਵਿਚੋਂ ਗੁਰੂ ਗੋਬਿੰਦ ਸਿੰਘ ਜੀ ਦਾ 'ਜੀਵਨ' ਸਭ ਤੋਂ ਪਹਿਲਾਂ ਛਪਵਾਣ ਦੀਆਂ ਤਾਂਘਾਂ ਵਿਚ ਹੀ ਸਾਂ ਕਿ ਮੇਰੇ ਵੱਡੇ ਲੜਕੇ ਸ: ਕਰਤਾਰ ਸਿੰਘ ਦਾ ਦੂਜਾ ਲੜਕਾ ਕਾਕਾ ਕੁਲਦੀਪ ਸਿੰਘ ਸੈਕੰਡ ਲੈਫ਼ਟੀਨੈਂਟ ਨਾਗਾਲੈਂਡ ਵਿਚ ੨੦ ਜਨਵਰੀ ੧੯੬੬ ਵਿਚ ਮਾਰਿਆ ਗਿਆ। ਗੁਰੂ ਪਾਤਿਸ਼ਾਹ ਉਸਦੀ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖ਼ਸ਼ਣ। ਹੱਥੀਂ ਪਾਲੇ ਹੋਏ ਦਾ ਸਦੀਵੀ ਵਿਛੋੜਾ ਦਿਲ ਨੂੰ ਚੋਟ ਲਾ ਹੀ ਜਾਂਦਾ ਹੈ; ਪਰ "ਕਉਣੁ ਨ ਮੂਆ, ਕਉਣੁ ਨ ਮਰਸੀ ?"

ਗੁਰੂ ਪਾਤਿਸ਼ਾਹ ਦਾ ਧੰਨਵਾਦ ਹੈ, ਜੋ ਆਪਣੀ ਬਾਣੀ ਦੇ ਆਸਰੇ ਇਸ ਚੋਟਾਂ ਖਾਂਦੇ ਮਨ ਨੂੰ ਸਹਾਇਤਾ ਬਖ਼ਸ਼ਦੇ ਹਨ ਅਤੇ ਆਪਣੀ ਸੇਵਾ ਵਿਚ ਲਾ ਰਹੇ ਹਨ।

*ਦਾਸ—*

**ਸਾਹਿਬ ਸਿੰਘ**

# ਜਾਣ ਪਛਾਣ

ਬੜੇ ਚਿਰ ਤੋਂ ਮੇਰੇ ਅੰਦਰ ਇਹ ਖ਼ਿਆਲ ਉੱਠ ਰਿਹਾ ਸੀ ਕਿ 'ਗੁਰ-ਇਤਿਹਾਸ' ਲਿਖਾਂ, ਮੇਰੇ ਕਈ ਮਿੱਤਰਾਂ ਨੇ ਭੀ ਮੈਨੂੰ ਇਹ ਉੱਦਮ ਕਰਨ ਲਈ ਪ੍ਰੇਰਨਾ ਕੀਤੀ ਸੀ, ਪਰ ਗੁਰਬਾਣੀ ਦੇ ਟੀਕੇ ਲਿਖਣ ਨਾਲੋਂ ਇਹ ਕੰਮ ਮੈਨੂੰ ਬਹੁਤ ਵਧੀਕ ਔਖਾ ਦਿੱਸ ਰਿਹਾ ਸੀ। ਕਈ ਸਾਲ ਜਕੋ-ਤਕਿਆਂ ਵਿਚ ਲੰਘਾ ਕੇ ਆਖ਼ਰ ਫ਼ਰਵਰੀ ੧੯੫੧ ਵਿਚ ਗੁਰੂ-ਆਸਰੇ ਮੈਂ ਇਸ ਕੰਮ ਨੂੰ ਸ਼ੁਰੂ ਕਰ ਹੀ ਦਿੱਤਾ।

੧੭ ਫ਼ਰਵਰੀ ਨੂੰ ਗੁਰੂ ਹਰਿ ਰਾਇ ਸਾਹਿਬ ਜੀ ਦੇ 'ਜੀਵਨ' ਤੋਂ ਪਹਿਲ ਕੀਤੀ। ਜਿਉਂ ਜਿਉਂ ਗੁਰੂ-ਪਾਤਿਸ਼ਾਹ ਦੀ ਮਿਹਰ ਨਾਲ ਕਲਮ ਚਲਦੀ ਗਈ, ਝਾਕਾ ਘਟਦਾ ਗਿਆ। ੨੧ ਮਾਰਚ ੧੯੫੧ ਤਕ ਗੁਰੂ ਹਰਿ ਰਾਇ ਸਾਹਿਬ, ਗੁਰੂ ਤੇਗ਼ ਬਹਾਦਰ ਸਾਹਿਬ, ਗੁਰੂ ਹਰਿ ਕ੍ਰਿਸ਼ਨ ਸਾਹਿਬ ਅਤੇ ਗੁਰੂ ਅੰਗਦ ਸਾਹਿਬ ਜੀ ਦਾ 'ਜੀਵਨ' ਲਿਖ ਲਿਆ। ਇਸ ਤੋਂ ਅਗਾਂਹ ਕੰਮ ਰੁਕ ਗਿਆ।

੪ ਮਈ ੧੯੫੧ ਤੋਂ ਕੰਮ ਫਿਰ ਸ਼ੁਰੂ ਕਰ ਦਿਤਾ। ੨੧ ਸਤੰਬਰ ਤਕ ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ, ਗੁਰੂ ਅਰਜਨ ਸਾਹਿਬ, ਗੁਰੂ ਹਰਿਗੋਬਿੰਦ ਸਾਹਿਬ ਦੇ ਸਾਰੇ ਜੀਵਨ ਲਿਖੇ ਗਏ ਅਤੇ ਗੁਰੂ ਗੋਬਿੰਦ ਸਿੰਘ ਜੀ—ਰਿਆਸਤ ਨਾਹਨ ਜਾਣ ਤਕ ਲਿਖਿਆ ਜਾ ਸਕਿਆ।

ਦਸਮ ਪਾਤਿਸ਼ਾਹ ਜੀ ਦਾ 'ਜੀਵਨ' ਫਿਰ ੨੩ ਜੂਨ ੧੯੫੨ ਨੂੰ ਸ਼ੁਰੂ ਕੀਤਾ ਅਤੇ ੧੦ ਸਤੰਬਰ ਨੂੰ ਖ਼ਤਮ ਕੀਤਾ। ਪਰ ਅਜੇ ਭੀ ਇਸ ਵਿਚ ਬਹੁਤ ਸਾਰੀਆਂ ਕਮੀਆਂ ਰਹਿ ਗਈਆਂ।

੨੮ ਜੂਨ ੧੯੫੩ ਨੂੰ ਗੁਰੂ ਨਾਨਕ ਦੇਵ ਜੀ ਦਾ 'ਜੀਵਨ' ਸ਼ੁਰੂ ਕਰ ਕੇ ੧੫ ਸਤੰਬਰ ੧੯੫੩ ਨੂੰ ਪਹਿਲੀ 'ਉਦਾਸੀ' ਦੇ ਅਖ਼ੀਰ ਤਕ ਪਹੁੰਚਿਆ। ਇਸ ਤੋਂ ਅਗਾਂਹ ਚੱਲਣਾ ਫਿਰ ਔਖਾ ਹੋ ਗਿਆ।

ਪੁਸਤਕ ਦਾ ਵਧ ਰਿਹਾ ਅਕਾਰ ਵੇਖ ਕੇ ਭੀ ਮੈਨੂੰ ਨਿਰਾਸਤਾ ਹੋ ਗਈ। ਇਤਨੀ ਵੱਡੀ ਕਿਤਾਬ ਛਾਪਣ ਲਈ ਮੇਰੇ ਪਾਸ ਕਦੇ ਭੀ ਰਕਮ ਨਹੀਂ ਹੋ ਸਕਦੀ ਸੀ। ਭਗਤ-ਬਾਣੀ ਸਟੀਕ ਭੀ ਤਾਂ ਇਸੇ ਕਰਕੇ ਕਈ ਸਾਲਾਂ ਤਕ ਨਹੀਂ ਸੀ ਛਪੀ।

ਫਿਰ ਇਹ ਫੁਰਨਾ ਉੱਠਿਆ ਕਿ ਪਹਿਲਾਂ ਸਿਰਫ਼ ਗੁਰੂ ਗੋਬਿੰਦ ਸਿੰਘ ਜੀ ਦਾ 'ਜੀਵਨ' ਪਾਠਕਾਂ ਦੇ ਸਾਹਮਣੇ ਪੇਸ਼ ਕੀਤਾ ਜਾਏ। ੧੬ ਅਗਸਤ ੧੯੫੪ ਤੋਂ ਇਸ ਨੂੰ ਦੁਹਰਾਣਾ ਸ਼ੁਰੂ ਕੀਤਾ, ਤੇ ਬਾਕੀ ਹੋਰ ਕਮੀਆਂ ਪੂਰੀਆਂ ਕਰਨੀਆਂ ਸ਼ੁਰੂ ਕੀਤੀਆਂ।

ਜੂਨ ੧੯੫੬ ਵਿਚ ਦਿੱਲੀ ਨਿਵਾਸੀ ਸ: ਦਲੀਪ ਸਿੰਘ ਜੀ ਦੀ ਪ੍ਰੇਰਨਾ ਨਾਲ ਮੈਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਾਰੇ ਟੀਕੇ ਵੱਲ ਰੁਝ ਗਿਆ, ਜੋ ਜੂਨ ੧੯੬੧ ਵਿਚ ਸਿਰੇ ਚੜ੍ਹਿਆ ਅਤੇ ਫਿਰ ੧੯੬੪ ਤਕ ਛਪ ਕੇ ਮੁਕੰਮਲ ਹੋ ਗਿਆ।

ਮਈ ੧੯੬੨ ਵਿਚ ਮੈਂ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਛੱਡ ਕੇ ਆਪਣੇ ਲੜਕੇ ਡਾਕਟਰ ਦਲਜੀਤ ਸਿੰਘ ਕੋਲ ਸਿਧਵਾਂ ਬੇਟ (ਜ਼ਿਲਾ ਲੁਧਿਆਣਾ) ਚਲਾ ਗਿਆ ਸਾਂ। ਅੱਖਾਂ ਦੇ ਮਹਿਕਮੇ ਵਿਚ ਸੀਨੀਅਰ ਲੈੱਕਚਰਾਰ ਬਣ ਕੇ ਦਲਜੀਤ ਸਿੰਘ ਨੂੰ ਫਿਰ ਅੰਮ੍ਰਿਤਸਰ ਵਾਪਸ ਆਉਣ ਦਾ ਮੌਕਾ ਮਿਲ ਗਿਆ। ਮੈਂ ਭੀ ਉਸ ਦੇ ਨਾਲ ਮੁੜ ਅੰਮ੍ਰਿਤਸਰ ਆ ਗਿਆ। ਸਤੰਬਰ ੧੯੬੪ ਵਿਚ ਮੈਨੂੰ ਇਕ ਘੰਟਾ ਰੋਜ਼ ਫਿਰ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਵਿਚ ਗੁਰਬਾਣੀ ਪੜ੍ਹਾਣ ਦਾ ਮੌਕਾ ਮਿਲ ਗਿਆ। ਗੁਰੂ ਨਾਨਕ ਸਾਹਿਬ ਦੇ ਜੀਵਨ ਵਿਚੋਂ ਜਿਹੜਾ ਹਿੱਸਾ ਅਣ-ਲਿਖਿਆ ਪਿਆ ਰਹਿ ਗਿਆ ਸੀ, ਉਸ ਨੂੰ ਲਿਖਣ ਦਾ ਫਿਰ ਸਹਿਜੇ ਸਹਿਜੇ ਹੌਸਲਾ ਮਿਲਣ ਲੱਗ ਪਿਆ। ਤੇ, ਇਸ ਤਰ੍ਹਾਂ ਸਾਰਾ ਹੀ ਗੁਰ-ਇਤਿਹਾਸ ਸੰਨ ੧੯੬੫ ਵਿਚ ਮੁਕੰਮਲ ਹੋ ਗਿਆ।

ਹੁਣ ੧੯੬੬ ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ ਕਿਤਾਬੀ ਸ਼ਕਲ ਵਿਚ ਪਾਠਕਾਂ ਦੇ ਸਾਹਮਣੇ ਪੇਸ਼ ਕਰ ਰਿਹਾ ਹਾਂ।

'ਗੁਰ-ਇਤਿਹਾਸ' ਲਿਖਣ ਵੇਲੇ ਮੈਂ ਇਹ ਮਹਿਸੂਸ ਕੀਤਾ ਹੈ ਕਿ ਟੀਕੇ ਲਿਖਣੇ ਸੌਖਾ ਕੰਮ ਸੀ। ਟੀਕਿਆਂ ਦੀ ਸਹਾਇਤਾ ਵਾਸਤੇ ਗੁਰਬਾਣੀ-ਵਿਆਕਰਣ ਮੌਜੂਦ ਹੈ। ਪਰ ਇਤਿਹਾਸਕ ਘਟਨਾਵਾਂ ਦੇ ਸਮਝਣ ਤੇ ਲਿਖਣ ਵਿਚ ਹਰੇਕ

ਲਿਖਾਰੀ ਦਾ ਵੱਖ-ਵੱਖ ਦ੍ਰਿਸ਼ਟੀ-ਕੋਣ ਹੋ ਸਕਦਾ ਹੈ, ਤੇ ਹੋ ਜਾਂਦਾ ਹੈ। ਪੂਰੀ ਨੇਕ-ਨੀਅਤੀ ਨਾਲ ਜਤਨ ਕੀਤਿਆਂ ਭੀ ਮਤ-ਭੇਦ ਬਣ ਸਕਦੇ ਹਨ, ਤੇ ਬਣ ਜਾਂਦੇ ਹਨ। ਮੈਨੂੰ ਨਿਸਚਾ ਹੈ ਕਿ ਪੰਥ ਬਖ਼ਸ਼ਿੰਦ ਹੈ, ਤੇ ਮੇਰੀਆਂ ਭੁੱਲਾਂ ਦੀ ਸੋਧ ਪਿਆਰ-ਹਮਦਰਦੀ ਨਾਲ ਕਰ ਕਰਾ ਦੇਵੇਗਾ।

੭੧੮/੧੪, ਰਾਜ ਵਾਲਾ ਖੂਹ, ਸਾਹਿਬ ਸਿੰਘ
ਜੀ. ਟੀ. ਰੋਡ, ਅੰਮ੍ਰਿਤਸਰ।
ਜੁਲਾਈ, ੧੯੬੬

# ਭੂਮਿਕਾ

ਇਹ ਗੱਲ ਹਰੇਕ ਸਿੱਖ ਜਾਣਦਾ ਹੈ ਕਿ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤਕ ਹਰੇਕ ਗੁਰ-ਵਿਅਕਤੀ ਦਾ ਜੀਵਨ-ਨਿਸ਼ਾਨਾ ਇਕੋ ਸੀ :

**ਜੋਤਿ ਓਹਾ, ਜੁਗਤਿ ਸਾਇ, ਸਹਿ ਕਾਇਆ ਫੇਰਿ ਪਲਟੀਐ ॥**

*—ਬਲਵੰਡ, ਪੰਨਾ ੯੬੬*

ਇਸ ਬੁਨਿਆਦੀ ਨਿਯਮ ਨੂੰ ਸਾਹਮਣੇ ਰਖ ਕੇ ਇਹੀ ਮੰਨਣਾ ਪਏਗਾ ਕਿ ਜਿਸ ਮਨੋਰਥ ਦੀ ਖ਼ਾਤਰ ਗੁਰੂ ਨਾਨਕ ਦੇਵ ਜੀ ਨੇ ਘਰ ਦੇ ਸੁਖ ਕੁਰਬਾਨ ਕਰ ਕੇ ੧੨ ਸਾਲ ਪਰਦੇਸਾਂ ਦੇ ਪੈਂਡੇ ਝਾਗੇ ਸਨ, ਅਤੇ ਗਰਮੀ ਸਰਦੀ ਭੁੱਖ ਤ੍ਰੇਹ ਤੇ ਜਾਨੀ ਖ਼ਤਰੇ ਸਹਾਰੇ ਸਨ, ਉਹੀ ਮਨੋਰਥ ਬਾਕੀ ਗੁਰ-ਵਿਅਕਤੀਆਂ ਦੇ ਸਾਹਮਣੇ ਸੀ।

ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਲੰਮੇ ਸਫ਼ਰਾਂ ਦਾ ਮਨੋਰਥ ਇਉਂ ਦੱਸਿਆ ਹੈ :

**"ਚੜ੍ਹਿਆ ਸੋਧਣਿ ਧਰਤਿ ਲੁਕਾਈ ॥੨੪॥ (੧)"**

ਸੁਧਾਈ ਦੀ ਉਥੇ ਹੀ ਲੋੜ ਪੈਂਦੀ ਹੈ, ਜਿਥੇ ਕੋਈ ਵਿਗਾੜ ਹੋਵੇ। ਉਹ ਕਿਹੜੇ ਵਿਗਾੜ ਸਨ, ਜਿਨ੍ਹਾਂ ਨੂੰ ਸੋਧਣ ਲਈ ਗੁਰੂ ਨਾਨਕ ਦੇਵ ਜੀ ਘਰੋਂ ਤੁਰੇ ਸਨ ? ਇਸ ਦਾ ਜ਼ਿਕਰ ਭੀ ਭਾਈ ਗੁਰਦਾਸ ਜੀ ਨੇ ਕਰ ਦਿੱਤਾ ਹੈ :

**ਕਲਿ ਆਈ ਕੁਤੇ ਮੁਹੀ, ਖਾਜੁ ਹੋਆ ਮੁਰਦਾਰੁ ਗੁਸਾਈਂ ॥**
**ਰਾਜੇ ਪਾਪ ਕਮਾਂਵਦੇ, ਉਲਟੀ ਵਾੜ ਖੇਤ ਕਉ ਖਾਈ ॥**
**ਪਰਜਾ ਅੰਧੀ ਗਿਆਨ ਬਿਨੁ, ਕੂੜ ਕੁਸਤੁ ਮੁਖਹੁ ਆਲਾਈ ॥**
**ਚੇਲੇ ਸਾਜ ਵਜਾਇੰਦੇ, ਨੱਚਨਿ ਗੁਰੂ ਬਹੁਤੁ ਬਿਧਿ ਭਾਈ ॥**
**ਸੇਵਕ ਬੈਠਨਿ ਘਰਾਂ ਵਿਚਿ, ਗੁਰੁ ਉਠਿ ਘਰੀਂ ਤਿਨਾੜੈ ਜਾਈ ॥**

**ਕਾਜੀ ਹੋਏ ਰਿਸ਼ਵਤੀ, ਵੱਢੀ ਲੈ ਕੇ ਹਕੁ ਗਵਾਈ॥**
**ਇਸਤ੍ਰੀ ਪੁਰਖੈ ਦਾਮਿ ਹਿਤੁ, ਭਾਵੈ ਆਇ ਕਿਥਾਊਂ ਜਾਈ॥**
**ਵਰਤਿਆ ਪਾਪੁ ਸਭਸਿ ਜਗ ਮਾਂਹੀ॥੩੦॥ (੧)**

ਭਾਈ ਗੁਰਦਾਸ ਜੀ ਦੇ ਦੱਸੇ ਹੋਏ ਇਹ ਵਿਗਾੜ ਮੋਟੇ ਲਫ਼ਜ਼ਾਂ ਵਿਚ ਇਉਂ ਬਿਆਨ ਕੀਤੇ ਜਾ ਸਕਦੇ ਹਨ:

(੧) ਰਾਜ ਪਰਬੰਧ ਬਹੁਤ ਢਿੱਲਾ, ਹਾਕਮਾਂ ਦੀ ਰਿਸ਼ਵਤ-ਖ਼ੋਰੀ ਤੇ ਬਦ-ਚਲਨੀ ਜ਼ੋਰਾਂ ਤੇ।

(੨) ਖੇਰੂ ਖੇਰੂ ਹੋਈ ਪਰਜਾ ਨੂੰ ਇਸ ਹਨੇਰ-ਗਰਦੀ ਵਿਚੋਂ ਬਚਣ ਲਈ ਕੋਈ ਰਾਹ ਨਹੀਂ ਸੀ ਸੁੱਝਦਾ, ਸਹਿਮੇ ਹੋਏ ਲੋਕ ਝੂਠ ਬੋਲਣ ਦੇ ਆਦੀ ਹੋ ਗਏ ਸਨ।

(੩) ਧਾਰਮਿਕ ਆਗੂ ਨਿੱਕੀਆਂ ਨਿੱਕੀਆਂ ਪਰੋਹਤੀਆਂ ਤੇ ਗੁਰਿਆਈਆਂ ਬਣਾ ਕੇ ਸੇਵਕਾਂ ਤੋਂ ਕਾਰ-ਭੇਟਾ ਲੈਣਾ ਹੀ ਆਪਣਾ ਕਰਤੱਵ ਜਾਣਦੇ ਸਨ। ਹਾਕਮਾਂ ਵਲੋਂ ਹੋ ਰਹੇ ਅਤਿਆਚਾਰਾਂ ਵਿਚ ਪਰਜਾ ਦੀ ਸਹੀ ਅਗਵਾਈ ਕਰਨੀ ਉਹਨਾਂ ਕਦੇ ਸੋਚੀ ਹੀ ਨਹੀਂ ਸੀ।

(੪) ਦੁਰਾਚਾਰ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਬਾਣੀ ਪੜ੍ਹ ਕੇ ਵੇਖੋ। ਸਭ ਤੋਂ ਵਧੀਕ ਇਸ ਗੱਲ ਉਤੇ ਜ਼ੋਰ ਹੈ ਕਿ ਮਨੁੱਖ ਪਰਮਾਤਮਾ ਦਾ ਭਜਨ ਕਰੇ, ਇਹੀ ਹੈ ਇਸ ਦੇ ਜੀਵਨ ਦਾ ਮਨੋਰਥ। ਗੁਰਮਤਿ ਅਨੁਸਾਰ ਨਿਸਚਾ ਇਹ ਹੈ ਕਿ ਜਿਤਨਾ ਚਿਰ ਮਨੁੱਖ ਪਰਮਾਤਮਾ ਦੀ ਯਾਦ ਵਿਚ ਰਹਿੰਦਾ ਹੈ, ਇਸ ਦਾ ਮਨ ਖਿੜਿਆ ਰਹਿੰਦਾ ਹੈ, ਦੁਨੀਆ ਦੇ ਵਿਕਾਰ ਇਸ ਦੇ ਮਨ ਉਤੇ ਆਪਣਾ ਪ੍ਰਭਾਵ ਨਹੀਂ ਪਾ ਸਕਦੇ। ਪਰ ਜਦੋਂ ਇਹ ਪਰਮਾਤਮਾ ਦੀ ਯਾਦ ਭੁਲਾ ਦੇਂਦਾ ਹੈ, ਤਾਂ ਇਸ ਦਾ ਮਨ ਅਨੇਕਾਂ ਵਾਸ਼ਨਾਂ ਵਿਚ ਤੂੰਬੇ ਤੂੰਬੇ ਹੋ ਜਾਂਦਾ ਹੈ। ਜਿਵੇਂ ਸਮੁੰਦਰ ਤੋਂ ਵਿਛੜਿਆ ਸੰਖ ਸਵੇਰੇ ਹੀ ਮੰਦਰ ਦੇ ਬੂਹੇ ਅੱਗੇ ਢਾਹਾਂ ਮਾਰਦਾ ਹੈ, ਤਿਵੇਂ ਪਰਮਾਤਮਾ ਦੇ ਚਰਨਾਂ ਤੋਂ ਵਿਛੜਿਆ ਬੱਚਾ ਸੁਖਾਂ ਖ਼ਾਤਰ ਦਰ ਦਰ ਤੇ ਤਰਲੇ ਲੈਂਦਾ ਹੈ:

**ਖਖੜੀਆ ਸੁਹਾਵੀਆ ਲਗੜੀਆ ਅਕ ਕੰਠਿ॥**
**ਬਿਰਹ ਵਿਛੋੜਾ ਧਣੀ ਸਿਉ, ਨਾਨਕ ਸਹਸੈ ਗੰਠਿ॥੧॥**

*—ਮ: ੫, ਪੰਨਾ ੩੧੯*

**ਕਬੀਰ ਰੈਨਾਇਰ ਬਿਛੋਰਿਆ, ਰਹੁ ਰੇ ਸੰਖ ਮਝੂਰਿ ॥**
**ਦੇਵਲ ਦੇਵਲ ਧਾਹੜੀ, ਦੇਸਹਿ ਉਗਵਤ ਸੂਰ ॥੧੨੬॥**

*—ਸਲੋਕ ਕਬੀਰ, ਪੰਨਾ ੧੩੭੧*

ਪਰ ਜਿਸ ਨੂੰ ਮੁੜ ਮੁੜ ਯਾਦ ਕਰਦੇ ਰਹੀਏ, ਉਸ ਨਾਲ ਪਿਆਰ ਵਧਦਾ ਜਾਂਦਾ ਹੈ। ਪਿਆਰ ਦੀ ਬਰਕਤ ਕਰਕੇ ਉਸ ਨਾਲ ਸੁਭਾਉ ਮਿਲਣ ਲੱਗ ਪੈਂਦਾ ਹੈ। ਭਜਨ-ਸਿਮਰਨ ਦਾ ਇਹ ਕੁਦਰਤੀ ਨਤੀਜਾ ਨਿਕਲਦਾ ਹੈ ਕਿ ਮਨੁੱਖ ਦਾ ਸੁਭਾਉ ਉਸ ਦੇ ਇਸ਼ਟ ਪਰਮਾਤਮਾ ਵਰਗਾ ਬਣਦਾ ਜਾਵੇਗਾ। ਜੇ ਨਹੀਂ ਬਣ ਰਿਹਾ, ਤਾਂ ਕਿਤੇ ਕੋਈ ਉਕਾਈ ਕੀਤੀ ਜਾ ਰਹੀ ਹੈ। ਹਰੇਕ ਦਵਾਈ ਦੇ ਨਾਲ ਅਨੁਪਾਨ ਭੀ ਹੋਇਆ ਕਰਦਾ ਹੈ।

ਅਸੀ ਆਪਣੀ ਰੋਜ਼ਾਨਾ ਜ਼ਿੰਦਗੀ ਵਲ ਧਿਆਨ ਮਾਰ ਕੇ ਵੇਖੀਏ, ਸਾਡੀ ਸਾਰੇ ਦਿਨ ਦੀ ਦੌੜ-ਭੱਜ ਸਾਡੇ ਆਪਣੇ ਹੀ ਨਿੱਕੇ ਜਿਹੇ ਵਿਤ ਵਾਸਤੇ ਹੈ। ਆਪਣੇ ਹੀ ਸੁਖ ਦੇ ਸਾਧਨ ਅਸੀ ਸਾਰਾ ਦਿਨ ਸੋਚਦੇ ਤੇ ਕਰਦੇ ਹਾਂ। ਜੇ ਸਾਡੇ ਕਿਸੇ ਸੁਆਰਥ ਦੀ ਟੱਕਰ ਹੋ ਜਾਏ, ਤਾਂ ਅਸੀ ਉਸ ਦਾ ਨੁਕਸਾਨ ਕਰਨੋਂ ਭੀ ਸੰਕੋਚ ਘੱਟ ਹੀ ਕਰਦੇ ਹਾਂ। ਪਰਾਈ ਨਿੰਦਾ ਆਦਿਕ ਦਾ ਸੁਭਾਉ ਤਾਂ ਇਤਨਾ ਮਿੱਠਾ ਲੱਗਦਾ ਹੈ ਕਿ ਇਸ ਵਿਚ ਸਾਨੂੰ ਕੋਈ ਭੈੜ ਹੀ ਨਹੀਂ ਜਾਪਦਾ।

ਸਿਮਰਨ-ਭਜਨ ਕਰਦਿਆਂ ਜੇ ਸਾਡੇ ਅੰਦਰ ਪਰ-ਤਨ, ਪਰ-ਧਨ, ਪਰਾਈ ਨਿੰਦਾ ਆਦਿਕ ਦਾ ਸੁਭਾਉ ਕਾਇਮ ਹੈ, ਤਾਂ ਅਸੀ ਅਜੇ ਸਹੀ ਰਾਹੇ ਨਹੀਂ ਪਏ।

ਪਿਆਰ ਵਿਚ ਇਕ ਹੋਰ ਗੁਣ ਭੀ ਹੈ। ਜਿਸ ਨਾਲ ਸੱਚਾ ਡੂੰਘਾ ਪਿਆਰ ਪੈ ਜਾਏ, ਉਸ ਪਿਆਰੇ ਨਾਲ ਸੰਬੰਧ ਰੱਖਣ ਵਾਲੀਆਂ ਸਭ ਚੀਜ਼ਾਂ ਪਿਆਰੀਆਂ ਲੱਗਦੀਆਂ ਹਨ। ਸਿੱਖ-ਧਰਮ ਜਿਸ ਪਰਮਾਤਮਾ ਦੇ ਸਿਮਰਨ ਉਤੇ ਜ਼ੋਰ ਦੇਂਦਾ ਹੈ, ਉਹ ਗੁਰਮਤਿ ਅਨੁਸਾਰ ਸਾਰੇ ਜੀਵਾਂ ਵਿਚ ਭੀ ਵਿਆਪਕ ਹੈ, ਜਗਤ ਦੇ ਜ਼ੱਰੇ ਜ਼ੱਰੇ ਵਿਚ ਮੌਜੂਦ ਹੈ, ਇਹ ਸਾਰਾ ਜਗਤ ਉਸ ਦੇ ਆਪੇ ਤੋਂ ਪਰਗਟ ਹੋਇਆ ਹੈ :

**ਏਹੁ ਵਿਸੁ ਸੰਸਾਰੁ ਤੁਮ ਦੇਖਦੇ**
**ਏਹੁ ਹਰਿ ਕਾ ਰੂਪੁ ਹੈ,**
**ਹਰਿ ਰੂਪੁ ਨਦਰੀ ਆਇਆ ॥**

*—ਮ: ੩, ਅਨੰਦੁ, ਪੰਨਾ ੯੨੨*

ਉਸ ਪਰਮਾਤਮਾ ਦੀ ਆਪਣੀ ਭੀ ਖ਼ਾਸ ਗੁਣਾਂ ਵਾਲੀ ਸ਼ਖ਼ਸੀਅਤ ਹੈ। ਉਹ ਨਿਰਮਲ ਹੈ। ਸੁੱਧ-ਸਰੂਪ ਹੈ। ਉਹ ਨਿਰੋਲ ਪਰਕਾਸ਼ ਹੈ। ਕੋਈ ਵਿਕਾਰ ਉਸ ਨੂੰ ਪੋਹ ਨਹੀਂ ਸਕਦਾ। ਉਹ ਪਿਆਰ-ਸਰੂਪ ਹੈ, ਸਭ ਨੂੰ ਪਿਆਰ ਕਰਦਾ ਹੈ, ਕਿਸੇ ਨਾਲ ਉਸ ਦਾ ਵੈਰ ਨਹੀਂ ਹੈ।

**ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ॥**
**ਹਉ ਸੰਮਲਿ ਥਕੀ ਜੀ, ਓਹੁ ਕਦੇ ਨ ਬੋਲੈ ਕਉਰਾ॥**
**ਕਉੜਾ ਬੋਲਿ ਨ ਜਾਨੈ, ਪੂਰਨ ਭਗਵਾਨੈ, ਅਉਗਣੁ ਕੋ ਨ ਚਿਤਾਰੇ॥**
**ਪਤਿਤ ਪਾਵਨੁ ਹਰਿ ਬਿਰਦੁ ਸਦਾਏ, ਇਕੁ ਤਿਲੁ ਨਹੀ ਭੰਨੈ ਘਾਲੇ॥**
**ਘਟ ਘਟ ਵਾਸੀ ਸਰਬ ਨਿਵਾਸੀ, ਨੇਰੈ ਹੀ ਤੇ ਨੇਰਾ॥**
**ਨਾਨਕ ਦਾਸੁ ਸਦਾ ਸਰਣਾਗਤਿ, ਹਰਿ ਅੰਮ੍ਰਿਤ ਸਜਣੁ ਮੇਰਾ॥੧॥**

*—ਮ: ੫, ਸੂਹੀ, ਪੰਨਾ ੭੮੪*

ਮੁੜ ਮੁੜ ਦੀ ਯਾਦ ਤੇ ਯਾਦ ਤੋਂ ਉਪਜੇ ਡੂੰਘੇ ਪਿਆਰ ਦੀ ਬਰਕਤ ਨਾਲ, ਸਿਮਰਨ ਕਰਨ ਵਾਲੇ ਦੇ ਅੰਦਰ ਭੀ ਇਹ ਦੋ ਕਿਸਮ ਦਾ ਨਵਾਂ ਜੀਵਨ ਪਲ੍ਰੇਗਾ—ਜ਼ਾਤੀ ਪਵਿੱਤ੍ਰਤਾ ਅਤੇ ਖ਼ਲਕਤ ਨਾਲ ਪਿਆਰ।

ਜਗਤ ਇਕ ਰਣ-ਭੂਮੀ ਹੈ। ਇਸ ਵਿਚ ਅਨੇਕਾਂ ਵਿਕਾਰ ਮਨੁੱਖ ਨੂੰ ਡੇਗਣ ਦੇ ਜਤਨ ਕਰਦੇ ਹਨ। ਸੂਰਮਾ ਉਹੀ ਹੈ ਜੋ ਇਹਨਾਂ ਦੀ ਮਾਰ ਤੋਂ ਬਚਦਾ ਹੈ:

**ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ, ਸੋ ਕਹੀਅਤ ਹੈ ਸੂਰਾ॥**
**ਆਤਮ ਜਿਣੈ ਸਗਲ ਵਸਿ ਤਾ ਕੈ, ਜਾ ਕਾ ਸਤਿਗੁਰੁ ਪੂਰਾ॥੧॥**

*—ਮ: ੫, ਧਨਾਸਰੀ, ਪੰਨਾ ੬੭੯*

ਸਿਮਰਨ ਦਾ ਸਭ ਤੋਂ ਪਹਿਲਾ ਇਹੀ ਨਤੀਜਾ ਹੈ, ਦੂਜਾ ਨਤੀਜਾ ਹੈ ਖ਼ਲਕਤ ਨਾਲ ਪਿਆਰ। ਪਰਮਾਤਮਾ ਸਾਰੀ ਖ਼ਲਕਤ ਵਿੱਚ ਵੱਸਦਾ ਹੈ। ਪਰਮਾਤਮਾ ਨਾਲ ਇਕ-ਮਿਕ ਹੋਣ ਦੇ ਰਸਤੇ ਵਿਚ ਪੌੜੀ ਦੇ ਇਹ ਪਹਿਲੇ ਦੋ ਡੰਡੇ ਹਨ। ਕਬੀਰ ਜੀ ਨੇ ਇਹਨਾਂ ਨੂੰ ਇਉਂ ਬਿਆਨ ਕੀਤਾ ਹੈ:

**ਨੀਚੇ ਲੋਇਨ ਕਰਿ ਰਹਉ, ਲੇ ਸਾਜਨ ਘਟ ਮਾਹਿ॥**
**ਸਭ ਰਸ ਖੇਲਉ ਪੀਅ ਸਉ, ਕਿਸੀ ਲਖਾਵਉ ਨਾਹਿ॥੨੩੪॥**

**ਆਠ ਜਾਮ ਚਉਸਠਿ ਘਰੀ, ਤੁਅ ਨਿਰਖਤ ਰਹੈ ਜੀਉ ॥**
**ਨੀਚੇ ਲੋਇਨ ਕਿਉ ਕਰਉ, ਸਭ ਘਟ ਦੇਖਉ ਪੀਉ ॥੨੩੫॥**

*—ਸਲੋਕ ਕਬੀਰ, ਪੰਨਾ ੧੩੭੭*

ਸੋ, ਖ਼ਾਲਕ ਦੀ ਯਾਦ ਤੋਂ ਸ਼ੁਰੂ ਕਰ ਕੇ, ਇਸ ਯਾਦ ਦੀ ਬਰਕਤ ਨਾਲ ਸੁੱਚਾ ਸ਼ਖ਼ਸੀ ਆਚਰਨ ਪ੍ਰਾਪਤ ਕਰ ਕੇ, ਮਨੁੱਖ ਸੁਤੇ ਹੀ ਸਾਰੀ ਖ਼ਲਕਤ ਦੀ ਭਲਾਈ ਚਿਤਵਦਾ ਹੈ, ਕਿਉਂਕਿ ਮਨੁੱਖ ਨੂੰ ਸਾਰੀ ਖ਼ਲਕਤ ਵਿੱਚ ਇੱਕੋ ਹੀ ਪਰਮਾਤਮਾ ਵਿਆਪਕ ਮਹਿਸੂਸ ਹੁੰਦਾ ਹੈ।

ਗੁਰੂ ਗੋਬਿੰਦ ਸਿੰਘ ਜੀ ਨੇ ਭੀ ਇਸ ਬਾਰੇ ਇਉਂ ਫ਼ੁਰਮਾਇਆ ਹੈ:

**ਭਜੋ ਹਰੀ ॥ ਥਪੋ ਹਰੀ ॥**
**ਤਪੋ ਹਰੀ ॥ ਜਪੋ ਹਰੀ ॥੧੨॥੬੨॥** *—ਅਕਾਲ ਉਸਤਤਿ*

ਪ੍ਰਭੂ-ਸਿਮਰਨ ਤੇ ਜ਼ੋਰ ਦੇ ਕੇ ਫਿਰ ਦੱਸਦੇ ਹਨ ਕਿ ਜਿਸ ਪ੍ਰਭੂ ਨੂੰ ਸਿਮਰਨਾ ਹੈ:

**ਜਲਸ ਤੁਹੀ ॥ ਥਲਸ ਤੁਹੀ ॥ ਨਦਿਸ ਤੁਹੀ ॥ ਨਦਸ ਤੁਹੀ ॥੧੩॥੬੩॥**
**ਬ੍ਰਿਛਸ ਤੁਹੀ ॥ ਪਤਸ ਤੁਹੀ ॥ ਛਿਤਸ ਤੁਹੀ ॥ ਉਰਧਸ ਤੁਹੀ ॥੧੪॥੬੪॥**
**ਜ਼ਿਮੀ ਤੁਹੀ ॥ ਜ਼ਮਾ ਤੁਹੀ ॥ ਮਕੀਂ ਤੁਹੀ ॥ ਮਕਾਂ ਤੁਹੀ ॥੧੬॥੬੬॥**
**ਜਤਸ ਤੁਹੀ ॥ ਬ੍ਰਤਸ ਤੁਹੀ ॥ ਗਤਸ ਤੁਹੀ ॥ ਮਤਸ ਤੁਹੀ ॥੧੮॥੬੮॥**
**ਤੁਹੀ ਤੁਹੀ ॥ ਤੁਹੀ ਤੁਹੀ ॥ ਤੁਹੀ ਤੁਹੀ ॥ ਤੁਹੀ ਤੁਹੀ ॥੧੯॥੬੯॥**

*—ਅਕਾਲ ਉਸਤਤਿ*

ਸਰਬ-ਵਿਆਪਕ ਪਰਮਾਤਮਾ ਨੂੰ ਹਰ ਵੇਲੇ ਚੇਤੇ ਰੱਖਿਆਂ ਮਨੁੱਖ ਦਾ ਹਿਰਦਾ ਇਤਨਾ ਵਿਸ਼ਾਲ ਹੋ ਜਾਂਦਾ ਹੈ ਕਿ:

**ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ,**
**ਕੋਊ ਬ੍ਰਹਮਚਾਰੀ, ਕੋਊ ਜਤੀ ਅਨੁਮਾਨਬੋ ॥**
**ਹਿੰਦੂ ਤੁਰਕ ਕੋਊ ਰਾਫ਼ਜ਼ੀ ਇਮਾਮ ਸ਼ਾਫ਼ੀ,**
**ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ ॥**
**ਕਰਤਾ ਕਰੀਮ ਸੋਈ, ਰਾਜ਼ਕ 'ਰਹੀਮ ਓਈ',**
**ਦੂਸਰੋ ਨ ਭੇਦ ਕੋਈ, ਭੂਲਿ ਭ੍ਰਮ ਮਾਨਬੋ ॥**
**ਏਕ ਹੀ ਕੀ ਸੇਵ, ਸਬ ਹੀ ਕੋ ਗੁਰਦੇਵ ਏਕੁ,**
**ਏਕ ਹੀ ਸਰੂਪ, ਸਬੈ ਏਕੈ ਜੋਤ ਜਾਨਬੋ ॥੧੫॥੮੫॥**

ਦੇਹੁਰਾ ਮਸੀਤ ਸੋਈ, ਪੂਜਾ ਔ ਨਿਵਾਜ ਓਈ,
ਮਾਨਸ ਸਬੈ ਏਕ, ਪੈ ਅਨੇਕ ਕੋ ਭ੍ਰਮਾਉ ਹੈ॥
ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ,
ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ॥
ਏਕੈ ਨੈਨ, ਏਕੈ ਕਾਨ, ਏਕੈ ਦੇਹ, ਏਕੈ ਬਾਨ,
ਖ਼ਾਕ, ਬਾਦ, ਆਤਸ਼ ਔ ਆਬ ਕੋ ਰਲਾਉ ਹੈ॥
ਅਲਹ ਅਭੇਖ ਸੋਈ, ਪੁਰਾਨ ਔ ਕੁਰਾਨ ਓਈ,
ਏਕ ਹੀ ਸਰੂਪ, ਸਭੈ ਏਕ ਹੀ ਬਨਾਉ ਹੈ॥੧੬॥੮੬॥
ਜੈਸੇ ਏਕ ਆਗ ਤੇ, ਕਨੂਕਾ ਕੋਟਿ ਆਗ ਉਠੈਂ,
ਨਿਆਰੇ ਨਿਆਰੇ ਹੁਇ ਕੈ ਫੇਰਿ ਆਗ ਮਹਿ ਮਿਲਾਹਿੰਗੇ॥
ਜੈਸੇ ਏਕ ਧੂਰਿ ਤੇ ਅਨੇਕ ਧੂਰਿ ਪੂਰਤ ਹੈ,
ਧੂਰਿ ਕੇ ਕਨੂਕਾ ਫੇਰਿ, ਧੂਰਿ ਹੀ ਸਮਾਹਿੰਗੇ॥
ਜੈਸੇ ਏਕ ਨਦ ਤੇ ਤਰੰਗ ਕੋਟਿ ਉਪਜਤ ਹੈਂ,
ਪਾਨਿ ਕੇ ਤਰੰਗ ਸਭੈ ਪਾਨਿ ਹੀ ਕਹਾਹਿੰਗੇ॥
ਤੈਸੇ ਬਿਸ੍ਵ-ਰੂਪ ਤੇ ਅਭੂਤ ਭੂਤ ਪ੍ਰਗਟਿ ਹੋਇ,
ਤਾਹੀ ਤੇ ਉਪਜਿ ਸਬੈ ਤਾਹੀ ਮੈਂ ਸਮਾਹਿੰਗੇ॥੧੭॥੮੭॥

*—ਅਕਾਲ ਉਸਤਤਿ*

ਆਤਮ-ਸੰਸਾਰ ਵਿਚ ਇਹ ਇਕ ਮੰਨਿਆ-ਪ੍ਰਮੰਨਿਆ ਨਿਯਮ ਹੈ ਕਿ :

'ਜੈਸਾ ਸੇਵੈ ਤੈਸੋ ਹੋਇ' *—ਮ: ੧, ਗਉੜੀ, ਪੰਨਾ ੨੨੪*

ਸਰਬ-ਵਿਆਪਕ ਤੇ ਸਰਬ-ਪ੍ਰਿਯ ਨੂੰ ਸਿਮਰਨ ਵਾਲੇ ਦਾ ਵਿਤ ਵੱਡਾ ਹੋ ਜਾਏਗਾ, ਉਹ ਸਾਰੀ ਖ਼ਲਕਤ ਵਿਚ ਇਕੋ ਹੀ ਸਾਂਝ ਵੇਖੇਗਾ। ਪਰ ਜੋ ਮਨੁੱਖ ਨਿੱਕੇ ਨਿੱਕੇ ਦੇਵੀ ਦੇਵਤਿਆਂ ਦੀ ਪੂਜਾ ਵਿਚ ਉਮਰ ਗੁਜ਼ਾਰੇਗਾ, ਉਸ ਦਾ ਵਿਤ ਭੀ ਛੋਟਾ ਹੁੰਦਾ ਜਾਏਗਾ, ਉਸ ਤੰਗ-ਦਿਲ ਮਨੁੱਖ ਨੂੰ ਵਰਨ-ਵੰਡ ਦੇ ਵਿਤਕਰੇ ਚੰਗੇ ਲੱਗਣਗੇ। ਸੋ ਗੁਰੂ ਪਾਤਿਸ਼ਾਹ ਨੇ ਇਸ ਅਨ-ਪੂਜਾ ਤੋਂ ਬੜੇ ਜ਼ੋਰ ਨਾਲ ਵਰਜਿਆ ਹੈ:

ਇਕ ਬਿਨੁ ਦੂਸਰ ਸੋ ਨ ਚਿਨਾਰਿ॥
ਭੰਜਨ ਗੜ੍ਹਨ ਸਮਰਥ ਸਦਾ ਪ੍ਰਭੁ, ਜਾਨਤ ਹੈ ਕਰਤਾਰੁ॥੧॥ ਰਹਾਉ॥
ਕਹਾ ਭਇਓ ਜੋ ਅਤਿ ਹਿਤੁ ਚਿਤਿ ਕਰਿ, ਬਹੁ ਬਿਧਿ ਸਿਲਾ ਪੁਜਾਈ॥

**ਪ੍ਰਾਨ ਥਕਿਓ ਪਾਹਨ ਕਹ ਪਰਸਤ, ਕਛੁ ਕਰਿ ਸਿਧਿ ਨ ਆਈ ॥੧॥**
**ਅੱਛਤ ਧੂਪ ਦੀਪ ਅਰਪਤ ਹੈ, ਪਾਹਨੁ ਕਛੂ ਨ ਖੈ ਹੈ ॥**
**ਤਾ ਮੈ ਕਹਾ ਸਿਧਿ ਹੈ, ਰੇ ਜੜ ! ਤੋਹਿ ਕਛੂ ਬਰੁ ਦੈ ਹੈ ॥੨॥**
**ਜੌ ਜੀਯ ਹੋਤ ਤੌ ਦੇਤ ਕਛੁ ਤੁਹਿ, ਕਰ ਮਨ ਬਚ ਕਰਮ ਬਿਚਾਰਿ ॥**
**ਕੇਵਲ ਏਕ ਸਰਣ ਸੁਆਮੀ ਬਿਨੁ, ਯੌ ਨਹਿ ਕਤਹਿ ਉਧਾਰ ॥੩॥੧॥੯॥੩੩॥**

*—ਦੇਵਗੰਧਾਰੀ ਪਾਤਿਸ਼ਾਹੀ ੧੦*

ਅਸਾਂ ਵੇਖ ਲਿਆ ਹੈ ਕਿ ਸਰਬ-ਵਿਆਪਕ ਪਰਮਾਤਮਾ ਦੀ ਬੰਦਗੀ ਮਨੁੱਖ ਦੇ ਅੰਦਰ ਇਕ ਅਜਿਹੀ ਆਤਮਕ ਅਵਸਥਾ ਪੈਦਾ ਕਰ ਦੇਂਦੀ ਹੈ ਕਿ ਉਹ ਸਾਰੀ ਖ਼ਲਕਤ ਦਾ ਭਲਾ ਚਿਤਵਦਾ ਹੈ। ਪਰ ਇਹ ਅਵਸਥਾ ਨਿਰੇ ਚਿਤਵਨ ਤਕ ਨਹੀਂ ਟਿਕੀ ਰਹਿੰਦੀ। ਬੰਦਗੀ ਵਾਲੇ ਦਾ ਵਿਸ਼ਾਲ ਹਿਰਦਾ ਭਲਾਈ ਕਰਨ ਲਈ ਭੀ ਉਮਾਹ ਵਿੱਚ ਆਉਂਦਾ ਹੈ। ਪਿਆਰ ਦੇ ਪਲ੍ਰਨ ਵਾਸਤੇ ਕੁਰਬਾਨੀ ਦੀ ਲੋੜ ਪੈਂਦੀ ਹੈ। ਖ਼ਲਕਤ ਦੀ ਭਲਾਈ ਦੇ ਪਿਆਰ-ਹੁਲਾਰੇ ਵਿਚ ਆਇਆ ਹੋਇਆ ਵਡਭਾਗੀ ਮਨੁੱਖ ਆਪਣੇ ਸੁਖ ਕੁਰਬਾਨ ਕਰ ਕੇ ਦੁਖੀਆਂ ਦੇ ਦੁੱਖ ਦੂਰ ਕਰਨ ਦੇ ਜਤਨ ਤੋਂ ਰਹਿ ਨਹੀਂ ਸਕਦਾ। ਪਿਆਰ ਦਾ ਨਿਰਾ ਵਲਵਲਾ ਮਰ ਕੇ ਮੁੱਕ ਜਾਂਦਾ ਹੈ, ਜੇ ਇਹ ਅਮਲੀ ਸ਼ਕਲ ਵਿਚ ਨਾ ਆਵੇ, ਤੇ ਜੇ ਇਸ ਨੂੰ ਕੁਰਬਾਨੀ ਦੀ ਖ਼ੁਰਾਕ ਮਿਲਦੀ ਨਾ ਰਹੇ।

ਇਸ ਆਤਮਕ ਟਿਕਾਣੇ ਤੇ ਪਹੁੰਚ ਕੇ ਭਜਨੀਕ ਬੰਦੇ ਦੇ ਅੰਦਰ ਸੂਰਮਤਾ ਦਾ ਦੂਜਾ ਲੱਛਣ ਪੈਦਾ ਹੁੰਦਾ ਹੈ, ਉਹ ਹੈ ਦੁਖੀਆਂ ਦੀ ਬਾਂਹ ਫੜਨੀ, ਤੇ ਉਹਨਾਂ ਦੇ ਦੁੱਖ ਦੂਰ ਕਰਨ ਵਾਸਤੇ ਜੇ ਲੋੜ ਪਵੇ ਤਾਂ ਆਪਣਾ ਆਪ ਭੀ ਕੁਰਬਾਨ ਕਰ ਦੇਣਾ।

ਸ੍ਰੀ ਕ੍ਰਿਸ਼ਨ ਜੀ ਇਕ ਵਾਰੀ ਹਸਤਨਾਪੁਰ ਗਏ। ਰਾਜ ਸੀ ਕੈਰਵਾਂ ਦਾ। ਉਹਨਾਂ ਆਉ-ਭਗਤਿ ਲਈ ਪਰਬੰਧ ਕੀਤਾ। ਪਰ ਕ੍ਰਿਸ਼ਨ ਜੀ ਚੁਪ ਕੀਤੇ ਗ਼ਰੀਬ ਬਿਦਰ ਦੇ ਘਰ ਚਲੇ ਗਏ। ਕੈਰਵਾਂ ਨੇ ਬੁਰਾ ਮਨਾਇਆ। ਕ੍ਰਿਸ਼ਨ ਜੀ ਨੇ ਉੱਤਰ ਦਿਤਾ ਕਿ ਜਿਹੜਾ ਪਿਆਰ ਗ਼ਰੀਬ ਬਿਦਰ ਦੇ ਦਿਲ ਵਿਚ ਹੈ ਉਹ ਤੁਹਾਡੇ ਦਿਲ ਵਿਚ ਨਹੀਂ ਹੈ। ਤੁਹਾਡੀ ਖੀਰ ਨਾਲੋਂ ਬਿਦਰ ਦਾ ਸਾਗ ਸਾਨੂੰ ਵਧੀਕ ਸੁਆਦਲਾ ਲੱਗਦਾ ਹੈ।

ਇਹ ਸੌਖੀ ਖੇਡ ਨਹੀਂ ਸੀ, ਗ਼ਰੀਬ ਨਾਲ ਪਿਆਰ ਕੀਤਿਆਂ ਰਾਜਿਆਂ ਦੀ ਹੇਠੀ ਹੋ ਗਈ। ਗ਼ਰੀਬਾਂ ਨਾਲ ਪਿਆਰ, ਤੇ ਗ਼ਰੀਬਾਂ ਨੂੰ ਗ਼ਰੀਬ ਬਨਾਣ

ਵਾਲਿਆਂ ਨਾਲ ਪਿਆਰ—ਇਹ ਦੋਵੇਂ ਗੱਲਾਂ ਇਕੱਠੀਆਂ ਨਹੀਂ ਰਹਿ ਸਕਦੀਆਂ। ਅਮੀਰ ਦੀ ਹੇਠੀ ਹੋ ਜਾਏਗੀ, ਉਹ ਰੁੱਸ ਜਾਏਗਾ।

ਕਬੀਰ ਜੀ ਨੇ ਇਹ ਸਾਰੀ ਵਾਰਤਾ ਮਾਰੂ ਰਾਗ ਵਿਚ ਇਉਂ ਲਿਖੀ:

**ਰਾਜਨ, ਕਉਨੁ ਤੁਮਾਰੈ ਆਵੈ ॥**
**ਐਸੋ ਭਾਉ ਬਿਦਰ ਕੋ ਦੇਖਿਓ, ਓਹੁ ਗਰੀਬੁ ਮੋਹਿ ਭਾਵੈ ॥੧॥ ਰਹਾਉ ॥**
**ਹਸਤੀ ਦੇਖਿ ਭਰਮ ਤੇ ਭੂਲਾ, ਸ੍ਰੀ ਭਗਵਾਨੁ ਨ ਜਾਨਿਆ ॥**
**ਤੁਮਰੋ ਦੂਧੁ ਬਿਦਰ ਕੋ ਪਾਨ੍ਹੋ, ਅੰਮ੍ਰਿਤੁ ਕਰਿ ਮੈ ਮਾਨਿਆ ॥੧॥**
**ਖੀਰ ਸਮਾਨਿ ਸਾਗੁ ਮੈ ਪਾਇਆ, ਗੁਨ ਗਾਵਤ ਰੈਨਿ ਬਿਹਾਨੀ ॥**
**ਕਬੀਰ ਕੋ ਠਾਕੁਰੁ ਅਨਦ ਬਿਨੋਦੀ, ਜਾਤਿ ਨ ਕਾਹੂ ਕੀ ਮਾਨੀ ॥੨॥੯॥**
*—ਪੰਨਾ ੧੧੦੫*

ਇਸ ਸ਼ਬਦ ਦੇ ਨਾਲ ਹੀ ਲਿਖੇ ਪਏ ਹਨ ਕਬੀਰ ਜੀ ਦੇ ਦੋ ਸਲੋਕ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਖ਼ੀਰ ਤੇ ਕਬੀਰ ਜੀ ਦੇ ੨੪੩ ਸਲੋਕ ਹਨ; ਪਰ ਉਹਨਾਂ ਵਿਚੋਂ ਵੱਖਰੇ ਕਰ ਕੇ ਇਹ ਦੋ ਸਲੋਕ ਉਚੇਚੇ ਇਥੇ ਦਰਜ ਕੀਤੇ ਗਏ ਹਨ। ਕਿਉਂ ?

ਪਹਿਲਾਂ ਪੜ੍ਹ ਕੇ ਵੇਖੋ ਇਹਨਾਂ ਸਲੋਕਾਂ ਨੂੰ:

**ਗਗਨ ਦਮਾਮਾ ਬਾਜਿਓ, ਪਰਿਓ ਨੀਸਾਨੈ ਘਾਉ ॥**
**ਖੇਤੁ ਜੁ ਮਾਂਡਿਓ ਸੂਰਮਾ, ਅਬ ਜੂਝਨ ਕੋ ਦਾਉ ॥੧॥**
**ਸੂਰਾ ਸੋ ਪਹਿਚਾਨੀਐ, ਜੁ ਲਰੈ ਦੀਨ ਕੇ ਹੇਤ ॥**
**ਪੁਰਜਾ ਪੁਰਜਾ ਕਟਿ ਮਰੈ, ਕਬਹੂ ਨ ਛਾਡੈ ਖੇਤੁ ॥੨॥੨॥**
(ਦੀਨ = ਗ਼ਰੀਬ) *—ਪੰਨਾ ੧੧੦੫*

ਗ਼ਰੀਬ ਬਿਦਰ ਨੂੰ ਆਦਰ ਦੇਣ ਵਾਲਾ ਕ੍ਰਿਸ਼ਨ ਜੀ ਦਾ ਜਿਹੜਾ ਕੰਮ ਕਬੀਰ ਜੀ ਨੇ ਬਿਆਨ ਕੀਤਾ ਹੈ, ਗੁਰੂ ਅਰਜਨ ਸਾਹਿਬ ਨੂੰ ਉਸ ਵਿਚ ਬੜੀ ਸੂਰਮਤਾ ਦਿੱਸੀ। ਉਹਨਾਂ ਦੀਆਂ ਨਜ਼ਰਾਂ ਵਿਚ ਗ਼ਰੀਬ ਦੀ ਬਾਂਹ ਫੜਨੀ ਸੂਰਮਤਾ ਦਾ ਕੰਮ ਹੈ। ਸੋ, ਇਸ ਸੂਰਮਤਾ ਬਾਰੇ ਇਹ ਦੋਵੇਂ ਸਲੋਕ ਇਸ ਸਹੀ ਟਿਕਾਣੇ ਤੇ ਦਰਜ ਕੀਤੇ ਗਏ।

ਹੁਣ ਤਕ ਦੀ ਲਿਖੀ ਵਿਚਾਰ ਨੂੰ ਮੁੜ ਚੇਤੇ ਕਰ ਲਈਏ; ਮਨੁੱਖੀ ਜੀਵਨ ਦਾ ਮਨੋਰਥ ਹੈ ਪਰਮਾਤਮਾ ਦੀ ਭਗਤੀ। ਪਰ ਕਿਹੜੇ ਪਰਮਾਤਮਾ ਦੀ ? ਜੋ

ਸਰਬ-ਵਿਆਪਕ ਹੈ। ਇਸ ਭਗਤੀ ਵਿਚੋਂ ਭਗਤ ਨੂੰ ਦੋ ਗੁਣ ਪ੍ਰਾਪਤ ਹੋਏ—ਸੁੱਚਾ ਆਚਰਨ ਤੇ ਦੁਖੀਆਂ ਦੀ ਖ਼ਾਤਰ ਕੁਰਬਾਨੀ।

## ਪਰ ਕੁਰਬਾਨੀ ਦੀ ਕਿਉਂ ਲੋੜ ਪੈਂਦੀ ਹੈ ?

ਗੁਰੂ ਨਾਨਕ ਦੇਵ ਜੀ ਨੇ ਵੇਖਿਆ ਕਿ ਬ੍ਰਾਹਮਣਾਂ ਦੀ ਵਰਨ-ਵੰਡ ਨੇ ਕਰੋੜਾਂ ਬੰਦਿਆਂ ਨੂੰ ਸ਼ੂਦਰ ਬਣਾਇਆ ਹੋਇਆ ਸੀ। ਉਨ੍ਹਾਂ ਨੂੰ ਹੌਲੇ ਮੇਲ ਦੇ ਤੇ ਗੰਦੇ ਕੰਮ ਕਰਨੇ ਪੈਂਦੇ ਸਨ। ਇਨ੍ਹਾਂ ਕੰਮਾਂ ਵਿਚੋਂ ਉਹਨਾਂ ਦੀ ਆਮਦਨ ਇਤਨੀ ਥੋੜ੍ਹੀ ਸੀ ਕਿ ਉਹ ਢਿੱਡ ਭਰ ਕੇ ਰੋਟੀ ਨਹੀਂ ਖਾ ਸਕਦੇ ਸਨ। ਸੋ, ਧਾਰਮਿਕ ਤੇ ਸਮਾਜਿਕ ਤੌਰ ਤੇ ਉਹ ਨੀਵੀਂ ਸ਼੍ਰੇਣੀ ਦੇ ਬੰਦੇ ਗਿਣੇ ਜਾ ਰਹੇ ਸਨ, ਤੇ ਆਰਥਕ ਤੌਰ ਤੇ ਉਹ ਭੁੱਖੇ ਮਰ ਰਹੇ ਬੇ-ਹੱਦ ਦੁਖੀ ਸਨ। ਦੁਰਕਾਰ ਤੇ ਭੁੱਖ—ਇਹ ਸੀ ਉਨ੍ਹਾਂ ਦੀ ਕਿਸਮਤ। ਇਸ ਵਰਨ-ਵੰਡ ਦਾ ਸਦਕਾ ਬ੍ਰਾਹਮਣ ਨੂੰ ਮੌਜਾਂ। ਦਿਨ-ਦਿਹਾਰ ਨਿੱਤ ਆਏ ਰਹਿੰਦੇ। ਦੂਜੀਆਂ ਸ਼੍ਰੇਣੀਆਂ ਦੇ ਲੋਕ, ਨਾਲੇ ਨਿਤ ਮੱਥੇ ਟੇਕਦੇ, ਨਾਲੇ ਅੰਨ ਧਨ ਭੇਟਾ ਕਰਦੇ।

ਜਗਤ ਵਿਚ ਕਿਸੇ ਤੋਂ ਨਫ਼ਰਤ ਨਾ ਕਰਦਿਆਂ ਭੀ ਦੁਖੀਏ ਦਰਦਵੰਦਾਂ ਨਾਲ ਕੁਦਰਤੀ ਤੌਰ ਤੇ ਹਮਦਰਦੀ ਹੋ ਜਾਂਦੀ ਹੈ। ਸ਼ੂਦਰ-ਰੂਪ ਵਿਚ ਕਰੋੜਾਂ ਦੀ ਗਿਣਤੀ ਵਿਚ ਮਨੁੱਖਤਾ ਰੁਲ ਰਹੀ ਸੀ। ਪਰਮਾਤਮਾ ਨੂੰ ਹਰ ਥਾਂ ਵੇਖਣ ਵਾਲੇ ਗੁਰੂ ਨਾਨਕ ਦੇਵ ਜੀ ਨੀਚ ਅਖਵਾਂਦੇ ਲੋਕਾਂ ਨੂੰ ਮਨੁੱਖਤਾ ਦੀ ਪੱਧਰ ਤੇ ਲਿਆਉਣ ਦੇ ਉੱਦਮ ਤੋਂ ਰਹਿ ਨਾ ਸਕੇ। ਘਰ ਦੇ ਸੁਖ ਛੱਡੇ, ਆਪਣੇ ਪਰਵਾਰ ਨੂੰ ਪਰ-ਅਧੀਨ ਕੀਤਾ, ਸਾਰੇ ਭਾਰਤ ਵਿਚ ਪੈਰਾਂ ਹੇਠ ਦਬਾਏ ਹੋਏ ਬੰਦਿਆਂ ਨੂੰ ਮਨੁੱਖਤਾ ਦੀ ਸੂਝ ਦੇਣ ਲਈ ਹਜ਼ਾਰਾਂ ਮੀਲਾਂ ਦੇ ਸਫ਼ਰ ਤੇ ਚਲ ਪਏ। ਆਪਣੇ ਨਾਲ ਸਾਥੀ ਭੀ ਉਹ ਲਿਆ, ਜੋ ਬ੍ਰਾਹਮਣ ਦੀ ਨਜ਼ਰ ਵਿਚ ਸ਼ੂਦਰ ਜਾਤੀ ਵਿਚੋਂ ਬਣਿਆ ਹੋਇਆ ਮੁਸਲਮਾਨ ਸੀ। ਆਪਣੇ ਉੱਦਮਾਂ ਦਾ ਮਨੋਰਥ ਭੀ ਉਹਨਾਂ ਖੁਲ੍ਹੇ ਲਫ਼ਜ਼ਾਂ ਵਿਚ ਇਉਂ ਬਿਆਨ ਕੀਤਾ :

**ਨੀਚਾ ਅੰਦਰਿ ਨੀਚ ਜਾਤਿ, ਨੀਚੀ ਹੂ ਅਤਿ ਨੀਚੁ ॥**
**ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥**
**ਜਿਥੈ ਨੀਚ ਸਮਾਲੀਅਨਿ, ਤਿਥੈ ਨਦਰਿ ਤੇਰੀ ਬਖਸੀਸ ॥੪॥੩॥**

*—ਸਿਰੀਰਾਗੁ ਮ: ੧, ਪੰਨਾ ੧੫*

ਇਸ ਦਾ ਕੁਦਰਤੀ ਨਤੀਜਾ ਇਹ ਸੀ ਕਿ ਬ੍ਰਾਹਮਣ ਇਸ ਉੱਦਮ ਦੀ

ਵਿਰੋਧਤਾ ਕਰੇ। ਪਹਿਲੀ 'ਉਦਾਸੀ' ਤੇ ਤੁਰੇ ਹੀ ਸਨ ਕਿ ਉੱਚ-ਜਾਤੀਏ ਲੋਕਾਂ ਨੇ ਸਤਿਗੁਰੂ ਜੀ ਨੂੰ 'ਕੁਰਾਹੀਆ' ਧੁਮਾਣਾ ਸ਼ੁਰੂ ਕਰ ਦਿੱਤਾ, ਤਾਕਿ ਸੁਣਨ ਵਾਲੇ ਇਹਨਾਂ ਦੀ ਗੱਲ ਵੱਲ ਗਹੁ ਨਾ ਕਰਨ। ਗੁਰੂ ਨਾਨਕ ਦੇਵ ਜੀ ਨੇ ਇਹ ਪਰਚਾਰ ਪੱਕੀਆਂ ਨੀਹਾਂ ਤੇ ਸ਼ੁਰੂ ਕੀਤਾ। ਥਾਂ ਥਾਂ ਸਾਧ ਸੰਗਤ ਅਸਥਾਪਨ ਕੀਤੀ, ਜਿਥੇ ਸਾਵੀਂ ਮਨੁੱਖਤਾ ਦੇ ਪਰਚਾਰ ਦੇ ਨਾਲ ਨਾਲ ਕੜਾਹ ਪ੍ਰਸ਼ਾਦ ਤੇ ਲੰਗਰ ਦੀ ਮਰਯਾਦਾ ਚਲਾਈ। ਪਹਿਲਾਂ ਛੂਤ-ਛਾਤ ਦੇ ਵਿਰੁੱਧ ਉਪਦੇਸ਼, ਤੇ ਫਿਰ ਉਥੇ ਹੀ ਇਕੱਠੇ ਬੈਠਿਆਂ ਲਈ ਛਕਣ ਦਾ ਅਵਸਰ।

ਇਸ ਪਰਚਾਰ ਦੇ ਕੁਦਰਤੀ ਸਿੱਟੇ ਵਜੋਂ ਉੱਚੀ ਨੀਵੀਂ ਜਾਤ ਦੇ ਵਿਤਕਰੇ ਮਿਟ ਕੇ ਇਕ ਸਾਂਝੀ ਭਾਈਚਾਰਕ ਜਮਾਤ ਬਣਨ ਲੱਗ ਪਈ। ਸਦੀਆਂ ਤੋਂ ਸਹਿਮੀ ਹੋਈ ਸ਼ੂਦਰ ਮਿਥੀ ਹੋਈ ਸ਼੍ਰੇਣੀ ਜਾਗ ਕੇ ਸਹੀ ਮਨੁੱਖਤਾ ਨੂੰ ਸਮਝਣ ਲਗ ਪਈ। ਇਹਨਾਂ ਲੋਕਾਂ ਨੂੰ ਭੀ ਧੌਣ ਉੱਚੀ ਕਰ ਕੇ ਤੁਰਨ ਦਾ ਹੌਸਲਾ ਬਣਨ ਲੱਗ ਪਿਆ। ਜਿਹੜੇ ਇਥੇ ਭੁੱਖ-ਨੰਗ ਤੇ ਅਤਿਆਚਾਰਾਂ ਹੇਠ ਦਬ ਕੇ, ਇਸ ਜਨਮ ਦੀ ਬਾਜ਼ੀ ਹਾਰੀ ਹੋਈ ਜਾਣ ਕੇ, ਅਗਲੇ ਜਨਮ ਦੀਆਂ ਆਸਾਂ ਤੇ ਹੀ ਦਿਨ ਕੱਟ ਰਹੇ ਸਨ, ਉਹਨਾਂ ਨੂੰ ਯਕੀਨ ਬਣਨ ਲੱਗ ਪਿਆ ਕਿ ਪਰਮਾਤਮਾ ਦੀ ਬੰਦਗੀ, ਧਰਮ ਦੀ ਕਿਰਤ ਅਤੇ ਖ਼ਲਕਤ ਨਾਲ ਪਿਆਰ ਦਾ ਸਦਕਾ ਇਥੇ ਭੀ ਸੁਰਗ-ਬਹਿਸ਼ਤ ਬਣ ਸਕਦਾ ਹੈ।

ਵਰਨ-ਵਿਤਕਰੇ ਦਾ ਮਿਟਣਾ ਵਰਨ-ਵੰਡ ਦੇ ਅਸੂਲ ਉਤੇ ਕਾਰੀ ਚੋਟ ਸੀ, ਤੇ ਬ੍ਰਾਹਮਣ ਨੂੰ ਇਸ ਵਿਚ ਘਾਟਾ ਸੀ। ਜਿਉਂ ਜਿਉਂ ਗੁਰੂ ਨਾਨਕ ਦੇਵ ਜੀ ਦੀ ਤਾਲੀਮ ਦਾ ਅਸਰ-ਰਸੂਖ਼ ਵਧਦਾ ਗਿਆ, ਤਿਉਂ ਤਿਉਂ ਉੱਚ-ਜਾਤੀਏ ਲੋਕਾਂ ਵੱਲੋਂ ਗੁਰੂ-ਘਰ ਦੀ ਵਿਰੋਧਤਾ ਤੇਜ਼ ਹੁੰਦੀ ਗਈ।

ਭਾਰਤ ਵਿਚ ਤਦੋਂ ਬਦੇਸੀ ਰਾਜ ਸੀ, ਪਠਾਣਾਂ ਦਾ ਤੇ ਫਿਰ ਮੁਗ਼ਲਾਂ ਦਾ। ਇਕ ਤਾਂ ਬਦੇਸੀ ਰਾਜ ਹੀ ਭਾਰਤ-ਵਾਸੀਆਂ ਵਾਸਤੇ ਬੇਅੰਤ ਮੁਸੀਬਤਾਂ ਦਾ ਮੂਲ ਸੀ, ਇਸ ਨੂੰ ਪਾਹ ਚੜ੍ਹ ਗਈ ਮਜ਼ਹਬੀ ਤੁਅੱਸਬ ਦੀ। ਮੁਸਲਮਾਨ ਹਿੰਦੂਆਂ ਨੂੰ ਕਾਫ਼ਰ ਸਮਝਦੇ ਸਨ, ਅਤੇ ਕਾਫ਼ਰ ਦੇ ਧਨ ਧਾਮ ਇੱਜ਼ਤ ਨੂੰ ਲੁੱਟਣਾ ਉਹਨਾਂ ਵਾਸਤੇ ਸਵਾਬ (ਭਲਾ ਕੰਮ) ਸੀ। ਸੋ, ਦੇਸ ਵਿਚ ਅੱਤਿਆਚਾਰ ਤੇ ਰਿਸ਼ਵਤ ਜ਼ੋਰਾਂ ਤੇ ਸਨ।

ਬ੍ਰਾਹਮਣ ਤੇ ਖਤ੍ਰੀ ਨੂੰ ਹਾਕਮਾਂ ਵੱਲੋਂ ਕੁਝ ਰਿਆਇਤਾਂ ਮਿਲੀਆਂ ਹੋਈਆਂ ਸਨ। ਬਿਦੇਸੀ ਰਾਜ ਦੇ ਜ਼ੁਲਮਾਂ ਦਾ ਬਹੁਤਾ ਭਾਰ ਵੈਸ਼ ਤੇ ਸ਼ੂਦਰ

ਦੇ ਸਿਰ ਉਤੇ ਸੀ।

ਗੁਰੂ ਸਾਹਿਬ ਦੀਆਂ ਨਜ਼ਰਾਂ ਵਿਚ ਮਨੁੱਖਤਾ ਦਾ ਮਿਆਰ ਇਹ ਹੈ ਕਿ ਸਭ ਵਿਚ ਪਰਮਾਤਮਾ ਨੂੰ ਵੇਖਦੇ ਹੋਏ ਕਿਸੇ ਨੂੰ ਨਾ ਡਰਾਓ; ਨਾਲ ਹੀ, ਸ਼ੁੱਧ ਆਚਰਨ ਵਿਚ ਰਹਿ ਕੇ ਧਰਮ ਦੀ ਕਿਰਤ ਕਰਦੇ ਹੋਏ ਕਿਸੇ ਤੋਂ ਡਰੋ ਭੀ ਨਾ।

**ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨਿ ॥**
**ਕਹੁ ਨਾਨਕ ਸੁਨਿ ਰੇ ਮਨਾ, ਗਿਆਨੀ ਤਾਹਿ ਬਖਾਨਿ ॥੧੬॥**

*—ਸਲੋਕ ਮ: ੯, ਪੰਨਾ ੧੪੨੭*

ਪਰ ਦੇਸ ਵਿਚ ਜੋ ਕੁਝ ਹਾਕਮਾਂ ਵੱਲੋਂ ਕੀਤਾ ਜਾ ਰਿਹਾ ਸੀ, ਇਸ ਆਦਰਸ਼ ਦੇ ਬਿਲਕੁਲ ਉਲਟ ਸੀ।

ਰਿਸ਼ਵਤ ਜ਼ੋਰਾਂ ਤੇ ਸੀ :

**ਕਾਜੀ ਹੋਇ ਕੈ ਬਹੈ ਨਿਆਇ ॥**
**ਫੇਰੇ ਤਸਬੀ ਕਰੇ ਖੁਦਾਇ ॥**
**ਵਢੀ ਲੈ ਕੇ ਹਕੁ ਗਵਾਏ ॥**
**ਜੇ ਕੋ ਪੁਛੈ ਤਾ ਪੜਿ ਸੁਣਾਏ ॥** *—ਮ: ੧, ਰਾਮਕਲੀ, ਪੰਨਾ ੯੫੧*

**ਹਰਣਾਂ ਬਾਜਾਂ ਤੈ ਸਿਕਦਾਰਾਂ, ਏਨ੍ਹਾ ਪੜ੍ਹਿਆ ਨਾਉ ॥**
**ਫਾਂਧੀ ਲਗੀ, ਜਾਤਿ ਫਹਾਇਨਿ, ਅਗੈ ਨਾਹੀ ਥਾਉ ॥.........**

**ਰਾਜੇ ਸੀਹ ਮੁਕਦਮ ਕੁਤੇ ॥ ਜਾਇ ਜਗਾਇਨਿ੍ ਬੈਠੇ ਸੁਤੇ ॥**
**ਚਾਕਰ ਨਹਦਾ ਪਾਇਨਿ੍ ਘਾਉ ॥ ਰਤੁ ਪਿਤੁ ਕੁਤਿਹੋ ਚਟਿ ਜਾਹੁ ॥੨॥੨੨॥**

*—ਮ: ੧, ਮਲਾਰ, ਪੰਨਾ ੧੨੮੮*

ਰਿਸ਼ਵਤ-ਖ਼ੋਰ ਮੁਸਲਮਾਨ ਹਾਕਮ, ਪਰ ਬਾਹਰੋਂ ਨਮਾਜ਼ ਪੜ੍ਹਨ ਵਾਲੇ; ਗ਼ਰੀਬਾਂ ਉਤੇ ਜ਼ੁਲਮ ਕਰਨ ਵਾਲੇ, ਜਨੇਊ-ਧਾਰੀ ਤੇ ਕਰਮ-ਕਾਂਡੀ ਖਤ੍ਰੀ ਕਰਮ-ਚਾਰੀ; ਇਹਨਾਂ ਨਿਰਦਈ ਖੱਤ੍ਰੀਆਂ ਦੇ ਘਰੀਂ ਜਾ ਕੇ ਸੰਖ ਵਜਾਣ ਵਾਲੇ ਤੇ ਭੋਜਨ ਪਾਣ ਵਾਲੇ ਬ੍ਰਾਹਮਣ—ਇਹ ਸਾਰੇ ਗ਼ਰੀਬ ਜਨਤਾ ਨੂੰ ਸਤਾਣ ਵਿਚ ਸ਼ਰਮ-ਹਯਾ ਲਾਹ ਚੁਕੇ ਹੋਏ ਸਨ :

**ਮਾਣਸ ਖਾਣੇ ਕਰਹਿ ਨਿਵਾਜ ॥ ਛੁਰੀ ਵਗਾਇਨਿ ਤਿਨ ਗਲਿ ਤਾਗ ॥**
**ਤਿਨ ਘਰਿ ਬ੍ਰਹਮਣ ਪੂਰਹਿ ਨਾਦ ॥ ਉਨ੍ਹਾ ਭਿ ਆਵਹਿ ਓਈ ਸਾਦ ॥**

**ਕੂੜੀ ਰਾਸਿ ਕੂੜਾ ਵਾਪਾਰੁ ॥ ਕੂੜੁ ਬੋਲਿ ਕਰਹਿ ਆਹਾਰੁ ॥**
**ਸਰਮ ਧਰਮ ਕਾ ਡੇਰਾ ਦੂਰਿ ॥ ਨਾਨਕ ਕੂੜੁ ਰਹਿਆ ਭਰਪੂਰਿ ॥**

*—ਮ: ੧, ਆਸਾ ਦੀ ਵਾਰ, ਪੰਨਾ ੪੭੧*

ਥੋੜਿਆਂ ਦੀਆਂ ਮੌਜਾਂ ਦੀ ਖ਼ਾਤਰ ਕਰੋੜਾਂ ਉਤੇ ਜ਼ੁਲਮ ਹੁੰਦਾ ਵੇਖ ਕੇ ਗੁਰੂ ਨਾਨਕ ਦੇਵ ਜੀ ਇਹ ਅਵਾਜ਼ ਉਠਾਣ ਤੇ ਮਜਬੂਰ ਸਨ। ਜੇ ਚੁੱਪ ਰਹਿ ਕੇ ਭਜਨ ਕਰੀ ਜਾਂਦੇ, ਤਾਂ ਉਹ ਭਜਨ ਕਾਹਦਾ ? ਸਰਬ-ਵਿਆਪਕ ਪਰਮਾਤਮਾ ਨੂੰ ਹਰ ਵੇਲੇ ਚੇਤੇ ਰੱਖਣ ਵਾਲਾ ਗੁਰੂ ਪਾਤਿਸ਼ਾਹ ਅੱਤਿਆਚਾਰਾਂ ਹੇਠ ਕਰਾਹ ਰਹੇ ਗ਼ਰੀਬ ਬੰਦਿਆਂ ਨੂੰ ਵੇਖ ਕੇ ਉਹਨਾਂ ਦੇ ਦੁੱਖ ਘਟਾਣ ਦਾ ਉਪਰਾਲਾ ਨਾ ਕਰਦਾ, ਇਹ ਹੋ ਨਹੀਂ ਸੀ ਸਕਦਾ। ਗੁਰੂ ਨਾਨਕ ਸਾਹਿਬ ਨੂੰ ਬ੍ਰਾਹਮਣ, ਖਤ੍ਰੀ ਕਰਮ-ਚਾਰੀ ਅਤੇ ਨਿਰਦਈ ਮੁਗ਼ਲ ਹਾਕਮ—ਇਹਨਾਂ ਤਿੰਨਾਂ ਦੇ ਵਿਰੁੱਧ ਅਵਾਜ਼ ਉਠਾਣੀ ਪਈ। ਜਿਉਂ ਜਿਉਂ ਇਹ ਅਵਾਜ਼ ਤਕੜੀ ਹੁੰਦੀ ਗਈ, ਵਿਰੋਧੀਆਂ ਦਾ ਵਿਰੋਧ ਵੱਧਦਾ ਗਿਆ, ਕਿਉਂਕਿ ਗ਼ਰੀਬ ਜਨਤਾ ਦੇ ਜਾਗਿਆਂ ਉਹਨਾਂ ਲੋਕਾਂ ਦੀਆਂ ਮੌਜਾਂ ਵਿਚ ਫ਼ਰਕ ਪੈਂਦਾ ਸੀ।

ਇਸ ਸਾਰੀ ਵਿਚਾਰ ਨੂੰ ਮੁੜ ਚੇਤੇ ਕਰ ਵੇਖੀਏ—ਸਰਬ-ਵਿਆਪਕ ਪਰਮਾਤਮਾ ਦੀ ਬੰਦਗੀ ਹੀ ਸਿੱਖ-ਧਰਮ ਅਨੁਸਾਰ ਮਨੁੱਖਾ ਜੀਵਨ ਦਾ ਮਨੋਰਥ ਹੈ। ਇਸ ਤੋਂ ਦੋ ਨਤੀਜੇ ਨਿਕਲਦੇ ਹਨ—ਸੁੱਚਾ ਆਚਰਨ ਅਤੇ ਖ਼ਲਕਤ ਨਾਲ ਪਿਆਰ। ਦੁਖੀ ਖ਼ਲਕਤ ਨਾਲ ਪਿਆਰ ਕੀਤਿਆਂ, ਉਹਨਾਂ ਦੇ ਦੁੱਖ-ਕਲੇਸ਼ ਘਟਾਣ ਦੇ ਜਤਨ ਕੀਤਿਆਂ ਸਹਿਜ-ਸੁਭਾਇ ਉਹਨਾਂ ਸ੍ਰੇਣੀਆਂ ਨਾਲ ਟੱਕਰ ਹੋ ਜਾਂਦੀ ਹੈ, ਜੋ ਗ਼ਰੀਬ ਖ਼ਲਕਤ ਦੇ ਦੁਖਾਂ ਦਾ ਕਾਰਨ ਹੁੰਦੀਆਂ ਹਨ।

## ਭਗਤੀ ਤੇ ਤਲਵਾਰ ਦਾ ਮੇਲ

ਰਾਜ-ਜੋਗ ਕਮਾਣ ਵਾਲੇ ਬੰਦੇ ਸੰਸਾਰ ਵਿਚ ਸਦਾ ਵਿਰਲੇ ਹੋਇਆ ਕਰਦੇ ਹਨ। ਸਧਾਰਨ ਤੌਰ ਤੇ ਐਸ਼ਵਰਜ, ਅਹੰਕਾਰ ਪੈਦਾ ਕਰਦਾ ਹੈ, ਤੇ ਅਹੰਕਾਰ ਦੇ ਵੱਸ ਹੋਇਆ ਮਨੁੱਖ ਆਪਣੇ ਵੱਲੋਂ ਕਮਜ਼ੋਰਾਂ ਉਤੇ ਵਧੀਕੀ ਕਰਨੋਂ ਰਹਿ ਨਹੀਂ ਸਕਦਾ। ਸੋ, ਤਕੜੇ ਤੇ ਮਾੜੇ ਦਾ ਯਰਾਨਾ ਕਦੇ ਨਿਭ ਨਹੀਂ ਸਕਦਾ। ਗੁਰਮਤਿ ਵਿਚ ਗ਼ਰੀਬੀ ਤੇ ਨਿਮ੍ਰਤਾ ਨੂੰ ਬੜਾ ਉੱਚਾ ਦਰਜਾ ਮਿਲਿਆ ਹੋਇਆ ਹੈ।

**ਹਉ ਤਿਸੁ ਘੋਲਿ ਘੁਮਾਇਆ, ਗੁਰਮਤਿ ਰਿਦੈ ਗਰੀਬੀ ਆਵੈ ॥੪॥ (੧੨)**

*—ਭਾਈ ਗੁਰਦਾਸ ਜੀ*

ਪਰ ਕੋਈ ਮਾੜਾ ਕੁੱਤਾ ਜੇ ਕਦੇ ਤਕੜੇ ਕੁੱਤਿਆਂ ਦੇ ਵੱਸ ਪੈ ਜਾਏ, ਤਾਂ ਉਹ ਵਿਚਾਰਾ ਜੀ-ਭਿਆਣਾ ਆਪਣੀ ਪੂਛਲ ਪਿਛਲੀਆਂ ਟੰਗਾਂ ਵਿਚ ਦੇ ਕੇ ਲਿਫ ਜਾਂਦਾ ਹੈ ਤੇ ਨਿੱਕੀਆਂ-ਨਿੱਕੀਆਂ ਦੰਦੀਆਂ ਕੱਢ ਕੇ ਤਰਲੇ ਜਿਹੇ ਲੈਂਦਾ ਹੈ। ਦੂਜੇ ਕੁੱਤੇ ਸਮਝ ਲੈਂਦੇ ਹਨ ਕਿ ਇਹ ਸਾਡੀ ਸ਼ਰਨ ਆ ਗਿਆ ਹੈ। ਉਸ ਉਤੇ ਵਾਰ ਕਰਨੋਂ ਹਟ ਜਾਂਦੇ ਹਨ।

ਜੇ ਮਨੁੱਖ ਭੀ ਅਜਿਹੀ ਲਿਫਣੀ ਲਿਫਦਾ ਹੈ, ਤਾਂ ਇਸ ਦਾ ਨਾਮ ਗ਼ਰੀਬੀ ਨਿਮ੍ਰਤਾ ਨਹੀਂ ਹੈ, ਇਹ ਕਾਇਰਤਾ ਹੈ। ਤੇ, ਕਾਇਰਤਾ ਅਤੇ ਮਨੁੱਖਤਾ ਦਾ ਆਪੋ ਵਿਚ ਮੇਲ ਨਹੀਂ ਹੈ।

ਭਾਰਤ ਵਿਚ ਸਦੀਆਂ ਤੋਂ ਬ੍ਰਾਹਮਣ ਹੀ ਧਰਮ ਦੇ ਨੇਤਾ ਮੰਨੇ ਜਾਂਦੇ ਹਨ। ਦੂਰ ਪੁਰਾਣੇ ਸਮਿਆਂ ਦੇ ਹਾਲਾਤ ਅਨੁਸਾਰ ਬ੍ਰਾਹਮਣ ਨੇ ਮਨੁੱਖ-ਜਾਤੀ ਨੂੰ ਚਾਰ ਹਿੱਸਿਆਂ ਵਿਚ ਵੰਡ ਦਿੱਤਾ ਸੀ। ਹਰੇਕ ਵਰਨ ਦੇ ਫ਼ਰਜ਼ ਵੱਖ-ਵੱਖ ਨੀਯਤ ਕਰ ਦਿੱਤੇ ਗਏ ਸਨ। ਧਰਮ-ਪੁਸਤਕਾਂ ਦਾ ਪੜ੍ਹਨਾ ਵਿਚਾਰਨਾ, ਦੇਵ-ਪੂਜਾ ਆਦਿਕ ਬ੍ਰਾਹਮਣ ਦੇ ਹਿੱਸੇ ਆਈ ਹੋਈ ਸੀ। ਸ਼ਸਤ੍ਰ ਫੜ ਕੇ ਦੇਸ ਦੀ ਇੱਜ਼ਤ ਅਣਖ ਬਚਾਣੀ ਖਤ੍ਰੀ ਦੇ ਜ਼ਿਮੇ ਸੀ। ਕਈ ਸਦੀਆਂ ਤੋਂ ਇਹ ਵੰਡ ਤੁਰੀ ਆਉਣ ਕਰਕੇ ਭਾਰਤ-ਵਾਸੀਆਂ ਦੇ ਦਿਲ ਵਿਚ ਇਹ ਖ਼ਿਆਲ ਪੱਕਾ ਬਹਿ ਚੁੱਕਾ ਸੀ ਕਿ ਸਿਰਫ਼ ਪੂਜਾ-ਪਾਠ ਹੀ ਧਰਮ ਦਾ ਅੰਗ ਹੈ; ਤਲਵਾਰ ਫੜਨੀ ਨਿਰ-ਦਇਅਤਾ ਹੈ ਅਤੇ ਧਰਮ ਤੋਂ ਹੇਠਲੇ ਦਰਜੇ ਦਾ ਕਰਤੱਬ ਹੈ। ਸਿੱਖ ਧਰਮ ਨੇ ਭਾਵੇਂ ਉਸ ਵਰਨ-ਵੰਡ ਨੂੰ ਮੁਕਾਣ ਦੇ ਬੜੇ ਜਤਨ ਕੀਤੇ ਸਨ, ਫਿਰ ਭੀ ਸਧਾਰਨ ਮਨੁੱਖ ਦੇ ਅੰਦਰ ਅਜੇ ਇਹੀ ਨਿਸ਼ਚਾ ਸੀ ਕਿ ਸਿਮਰਨ-ਕੀਰਤਨ ਅਤੇ ਤਲਵਾਰ ਦਾ ਆਪੋ ਵਿਚ ਮੇਲ ਨਹੀਂ ਹੈ।

ਪਰ ਸੋਚ-ਸ਼ਕਤੀ ਨੂੰ ਥੋੜ੍ਹਾ ਕੁ ਹੀ ਵਰਤਿਆਂ ਇਹ ਗੱਲ ਪਰਤੱਖ ਸਮਝ ਵਿਚ ਆ ਜਾਂਦੀ ਹੈ ਕਿ ਗੁਰਦੁਆਰੇ ਮੰਦਰ ਵਿਚ ਬੈਠ ਕੇ ਸਿਮਰਨ-ਕੀਰਤਨ ਤਦੋਂ ਹੀ ਹੋ ਸਕਦਾ ਹੈ, ਜੇ ਗੁਰਦੁਆਰੇ ਤੇ ਮੰਦਰ ਦੀ ਹਸਤੀ ਨੂੰ ਕਿਸੇ ਪਾਸੋਂ ਕੋਈ ਖ਼ਤਰਾ ਨਾ ਹੋਵੇ। ਜਰਵਾਣੇ ਤੇ ਕਮਜ਼ੋਰ ਦੀ ਕਾਹਦੀ ਸਾਂਝ ? ਜੇ ਜਰਵਾਣਾ ਆ ਕੇ ਇਹਨਾਂ ਧਰਮ-ਅਸਥਾਨਾਂ ਨੂੰ ਹੀ ਮੁਕਾਣ ਦੇ ਜਤਨ ਕਰਨ ਲੱਗ ਪਏ ਤਾਂ ਸਿਮਰਨ-ਕੀਰਤਨ ਨੂੰ ਕਿਹੜੀ ਥਾਂ ? ਸੋ, ਕਮਜ਼ੋਰ ਰਹਿਣਾ ਮਨੁੱਖਤਾ ਤੋਂ ਡਿੱਗਣ ਦੀ ਨਿਸ਼ਾਨੀ ਹੈ, ਕਮਜ਼ੋਰੀ ਹੀ ਜਰਵਾਣੇ ਨੂੰ ਵਧੀਕੀ ਕਰਨ ਲਈ ਪ੍ਰੇਰਦੀ ਹੈ। ਗ਼ਰੀਬੀ ਤੇ ਨਿਮਰਤਾ ਸ਼ਿੰਗਾਰ ਹੈ, ਪਰ ਸ਼ਿੰਗਾਰ ਹੈ ਬਲਵਾਨ ਮਨੁੱਖ

ਲਈ। ਕਮਜ਼ੋਰ ਮਨੁੱਖ ਦੀ ਗ਼ਰੀਬੀ ਕਾਇਰਤਾ ਵਿਚ ਬਦਲ ਜਾਂਦੀ ਹੈ।

ਬ੍ਰਾਹਮਣ ਦੀ ਵਰਨ-ਵੰਡ ਨੇ ਵੈਸ਼ ਅਤੇ ਸ਼ੂਦਰ ਲੋਕਾਂ ਦੇ ਅੰਦਰ ਬੀਰ-ਰਸ ਦੀ ਕਿਤੇ ਅੰਸ਼ ਨਹੀਂ ਸੀ ਰਹਿਣ ਦਿੱਤੀ। ਇਹੀ ਕਾਰਨ ਸੀ ਕਿ ਦੂਰੋਂ ਆਏ ਜਰਵਾਣੇ ਭਾਰਤ ਉਤੇ ਮਨ-ਮੰਨੇ ਜ਼ੁਲਮ ਅਤਿਆਚਾਰ ਕਰ ਲੈਂਦੇ ਸਨ। ਮੁਸਲਮਾਨ ਰਾਜ ਦੇ ਅਸਰ ਹੇਠ ਹਿੰਦੂ-ਜਾਤੀ ਹੋਰ ਭੀ ਡਰਾਕਲ ਤੇ ਕਮਜ਼ੋਰ ਹੋ ਗਈ। ਮੁਸਲਮਾਨ ਹਾਕਮਾਂ ਦੇ ਸਾਹਮਣੇ ਕੋਈ ਉਭਾਸਰ ਨਹੀਂ ਸਕਦਾ ਸੀ।

ਗੁਰੂ ਨਾਨਕ ਦੇਵ ਜੀ ਅਤੇ ਉਹਨਾਂ ਦੇ ਜਾ-ਨਸ਼ੀਨ ਗੁਰੂ ਸਾਹਿਬਾਨ ਨੇ ਇਹ ਨਿਤਾਣਾ-ਪਨ ਦੂਰ ਕਰਨ ਦੇ ਜਤਨ ਕੀਤੇ। ਪੈਰਾਂ ਹੇਠ ਲਤਾੜੀਂਦੇ ਬੰਦਿਆਂ ਵਿਚ ਮਨੁੱਖਤਾ ਫਿਰ ਰੁਮਕਣ ਲੱਗੀ। ਬਿਦੇਸੀ ਹਾਕਮਾਂ ਵਾਸਤੇ ਇਹ ਤਬਦੀਲੀ ਅਸਹਿ ਸੀ। ਗੁਰੂ ਅਰਜਨ ਸਾਹਿਬ ਨੂੰ ਸ਼ਹੀਦ ਕਰ ਕੇ ਬੜੀ ਭਾਰੀ ਚੋਟ ਮਾਰੀ ਗਈ। ਜਰਵਾਣੇ ਉਸ ਸੋਮੇ ਨੂੰ ਸੁਕਾਣਾ ਚਾਹੁੰਦੇ ਸਨ, ਜਿੱਥੋਂ ਮਨੁੱਖਤਾ ਤੇ ਬੀਰਤਾ ਪੈਦਾ ਹੋ ਰਹੀਆਂ ਸਨ।

ਗੁਰੂ ਗੋਬਿੰਦ ਸਿੰਘ ਜੀ ਦੇ ਸਮੇ ਸਿੱਖ ਮਾਈ ਭਾਈ ਰਲ ਕੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਅਨੰਦਪੁਰ ਆਇਆ ਕਰਦੇ ਸਨ। ਕਈ ਵਾਰੀ ਰਸਤੇ ਵਿਚ ਉਹਨਾਂ ਨੂੰ ਗੁੱਜਰ ਤੇ ਰੰਘੜ ਲੁੱਟ ਲੈਂਦੇ ਸਨ। ਸਿੱਖ ਜਦੋਂ ਸਤਿਗੁਰੂ ਜੀ ਪਾਸ ਸ਼ਿਕਾਇਤ ਕਰਦੇ ਸਨ ਤਾਂ ਉੱਤਰ ਇਹੀ ਮਿਲਦਾ ਸੀ ਕਿ ਮਨੁੱਖਤਾ ਅਤੇ ਕਮਜ਼ੋਰੀ ਦਾ ਮੇਲ ਨਹੀਂ ਹੈ। ਦੂਜਿਆਂ ਉਤੇ ਵਧੀਕੀ ਕਰਨੀ ਮਨੁੱਖਤਾ ਤੋਂ ਗਿਰਾਵਟ ਹੈ, ਪਰ ਆਪਣੀ ਕਮਜ਼ੋਰੀ ਦੇ ਕਾਰਨ ਦੂਜਿਆਂ ਨੂੰ ਵਧੀਕੀ ਕਰਨ ਦਾ ਮੌਕਾ ਦੇਣਾ ਭੀ ਗਿਰਾਵਟ ਹੈ। ਸ਼ਸਤ੍ਰ-ਧਾਰੀ ਹੋ ਕੇ ਬਲਵਾਨ ਬਣੋ। ਵੈਰੀ ਵਧੀਕੀ ਕਰਨ ਦੇ ਥਾਂ ਸਤਿਕਾਰ ਕਰੇਗਾ।

ਪੰਜਾਬੀ ਵਿਚ ਇਕ ਪੁਰਾਣਾ ਅਖਾਣ ਹੈ:

**'ਹੱਥਾਂ ਬਾਝ ਕਰਾਰਿਆਂ, ਵੈਰੀ ਮਿੱਤ ਨ ਹੋਇ।'**

ਅਸੀ ਵੇਖ ਚੁਕੇ ਹਾਂ ਕਿ ਸਦੀਆਂ ਤੋਂ ਪੈਰਾਂ ਹੇਠ ਲਤਾੜੀਂਦੇ ਗ਼ਰੀਬਾਂ ਨੂੰ ਆਪਣੇ ਪੈਰਾਂ ਤੇ ਖੜਾ ਕਰਨ ਦਾ ਕੰਮ ਗੁਰੂ ਨਾਨਕ ਦੇਵ ਜੀ ਨੇ ਹੀ ਸ਼ੁਰੂ ਕੀਤਾ ਸੀ। ਪਰ ਚਾਰੇ ਬੰਨੇ ਅੱਤ ਲੋੜ ਪੈਣ ਤੇ ਕਰਾਰੇ ਹੱਥ ਵਿਖਾ ਸਕਣ ਦੀ ਸਮਰੱਥਾ ਆਉਣ ਤੋਂ ਪਹਿਲਾਂ ਇਹ ਜ਼ਰੂਰੀ ਸੀ ਕਿ ਉਹ ਲੋਕ ਥੋੜ੍ਹ-ਵਿਤੇ ਨਾ ਹੋਣ, ਉਹਨਾਂ ਦੇ ਅੰਦਰ ਜਿਰਾਂਦ ਹੋਵੇ, ਉਹਨਾਂ ਦਾ ਸ਼ਖ਼ਸੀ ਆਚਰਨ ਉੱਚਤਾ

ਦੀ ਚੋਟੀ ਉਤੇ ਅੱਪੜਿਆ ਹੋਇਆ ਹੋਵੇ।

ਵੰਨਗੀ ਵਜੋਂ ਭਾਈ ਗੁਰਦਾਸ ਜੀ ਦੀ ਬਾਣੀ ਵਿਚੋਂ ਉਸ ਆਚਰਨ ਦਾ ਕੁਝ ਕੁ ਦ੍ਰਿਸ਼ ਪੇਸ਼ ਕੀਤਾ ਜਾਂਦਾ ਹੈ:

**ਹਉ ਤਿਸੁ ਵਿਟਹੁ ਵਾਰਿਆ, ਹੋਂਦੈ ਤਾਣਿ ਜੁ ਹੋਇ ਨਿਤਾਣਾ॥**
**ਹਉ ਤਿਸੁ ਵਿਟਹੁ ਵਾਰਿਆ, ਹੋਂਦੈ ਮਾਣਿ ਜੁ ਰਹੈ ਨਿਮਾਣਾ॥੩॥ (੧੨)**
**ਹਉ ਤਿਸ ਦੈ ਚਉਖੰਨੀਐ, ਅਉਗੁਣ ਕੀਤੇ ਗੁਣ ਪਰਵਾਣੈ॥**
**ਹਉ ਤਿਸ ਦੈ ਚਉਖੰਨੀਐ, ਮੰਦਾ ਕਿਸੈ ਨ ਆਖਿ ਵਖਾਣੈ॥**
**ਹਉ ਤਿਸ ਦੈ ਚਉਖੰਨੀਐ, ਆਪੁ ਠਗਾਇ ਲੋਕਾ ਭਾਣੈ॥**
**ਹਉ ਤਿਸ ਦੈ ਚਉਖੰਨੀਐ, ਪਰਉਪਕਾਰ ਕਰੈ ਰੰਗ ਮਾਣੈ॥੫॥ (੧੨)**
**ਹਉ ਤਿਸੁ ਘੋਲਿ ਘੁਮਾਇਆ, ਗੁਰਮਤਿ ਰਿਦੈ ਗਰੀਬੀ ਆਵੈ॥**
**ਹਉ ਤਿਸੁ ਘੋਲਿ ਘੁਮਾਇਆ, ਪਰ ਨਾਰੀ ਦੇ ਨੇੜਿ ਨ ਜਾਵੈ॥**
**ਹਉ ਤਿਸੁ ਘੋਲਿ ਘੁਮਾਇਆ, ਪਰ ਦਰਬੈ ਨੋ ਹਥੁ ਨ ਲਾਵੈ॥**
**ਹਉ ਤਿਸੁ ਘੋਲਿ ਘੁਮਾਇਆ, ਪਰ ਨਿੰਦਾ ਸੁਣਿ ਆਪੁ ਹਟਾਵੈ॥੪॥ (੧੨)**

ਅਜਿਹੇ ਇਨਸਾਨਾਂ ਦੀ ਜਥੇਬੰਦ ਜਮਾਤ ਜਦੋਂ ਸ਼ਸਤ੍ਰ ਧਾਰ ਕੇ ਕਰਾਰੇ ਹੱਥ ਵਿਖਾ ਸਕਣ ਦੇ ਸਮਰੱਥ ਹੋ ਜਾਵੇ, ਤਦੋਂ ਹੀ ਜਰਵਾਣਿਆਂ ਦੀਆਂ ਅੱਖਾਂ ਖੁਲ੍ਹਦੀਆਂ ਹਨ ਤੇ ਉਹ ਮਨੁੱਖਾਂ ਵਿਚ ਮਨੁੱਖ ਬਣ ਕੇ ਰਹਿਣ ਦੀ ਜਾਚ ਸਿੱਖਣ ਤੇ ਮਜਬੂਰ ਹੁੰਦੇ ਹਨ।

ਪਰ ਇਤਨਾ ਉੱਚਾ ਆਚਰਨ ਦਿਨਾਂ ਵਿਚ ਹੀ ਨਹੀਂ ਬਣ ਜਾਂਦਾ। ਹਰੇਕ ਗੁਰ-ਵਿਅਕਤੀ ਨੇ ਬੜੀ ਸੁਚੱਜਤਾ ਨਾਲ ਅਗਵਾਈ ਕੀਤੀ। ਗੁਰੂ ਅਮਰਦਾਸ ਜੀ ਨੂੰ ਗੁਰਿਆਈ ਦੀ ਜ਼ਿਮੇਵਾਰੀ ਨਿਬਾਹੁੰਦਿਆਂ ਛੇ ਸਾਲ ਹੋ ਚੁਕੇ ਸਨ, ਛੂਤ-ਛਾਤ ਦੀ ਬੁਰਾਈ ਦੀਆਂ ਜੜ੍ਹਾਂ ਵੱਢਣ ਲਈ ਉਹਨਾਂ ਹੁਕਮ ਦੇ ਰੱਖਿਆ ਸੀ ਕਿ ਜਿਹੜਾ ਭੀ ਬੰਦਾ ਸਾਡੇ ਸਤਸੰਗ ਵਿਚ ਆਵੇ, ਉਹ ਪਹਿਲਾਂ ਲੰਗਰ ਵਿਚ ਪਰਸ਼ਾਦ ਛਕੇ। ਬ੍ਰਾਹਮਣ ਦੀ ਵਰਨ-ਵੰਡ ਦੇ ਵਿਤਕਰੇ ਉਤੇ ਇਹ ਇਕ ਕਾਰੀ ਚੋਟ ਸੀ। ਉੱਚ-ਜਾਤੀਏ ਲੋਕਾਂ ਨੇ ਖਡੂਰ ਸਾਹਿਬ ਤੋਂ ਗੁਰੂ ਅੰਗਦ ਦੇਵ ਜੀ ਦੇ ਸਾਹਿਬਜ਼ਾਦੇ ਬਾਬਾ ਦਾਤੂ ਜੀ ਨੂੰ ਚੁਕ-ਚੁਕਾ ਕੇ ਲੈ ਆਂਦਾ ਕਿ ਅਸੀ ਤੁਹਾਨੂੰ ਗੁਰੂ ਮੰਨਾਂਗੇ। ਬਾਬਾ ਜੀ ਨੇ ਚੁੱਕ ਵਿਚ ਆ ਕੇ ਗੋਇੰਦਵਾਲ ਭਰੇ ਦੀਵਾਨ ਵਿਚ ਗੁਰੂ ਅਮਰਦਾਸ ਜੀ ਨੂੰ ਲੱਤ ਮਾਰ ਕੇ ਗੱਦੀ ਤੋਂ ਹੇਠਾਂ ਡੇਗ ਦਿੱਤਾ। ਸਿੱਖਾਂ ਦੀ ਜਿਰਾਂਦ ਦੀ ਪਰਖ ਵਾਸਤੇ ਬੜਾ ਕਰੜਾ ਇਮਤਿਹਾਨ

ਸੀ। ਸਿੱਖਾਂ ਵਾਸਤੇ ਇਹ ਕੋਈ ਨਿੱਕੀ ਜਿਹੀ ਗੱਲ ਨਹੀਂ ਸੀ। ਪਰ ਗੁਰੂ ਅਮਰਦਾਸ ਜੀ ਨੇ ਤੁਰਤ ਉਠ ਕੇ ਬਾਬਾ ਦਾਤੂ ਜੀ ਦੇ ਪੈਰ ਘੁੱਟਣੇ ਸ਼ੁਰੂ ਕਰ ਦਿੱਤੇ। ਸਿੱਖਾਂ ਵਾਸਤੇ ਇਹ ਕਠਨ ਪੂਰਨੇ ਸਨ ਕਿ :

.........**ਅਉਗੁਣੁ ਕੀਤੇ ਗੁਣ ਪਰਵਾਣੈ** ॥੫॥ (੧੨)

ਅਸਾਂ ਇਹ ਇਕ ਸਾਖੀ ਵੰਨਗੀ-ਮਾਤਰ ਪੇਸ਼ ਕੀਤੀ ਹੈ। ਪਾਠਕਾਂ ਨੂੰ ਸਿੱਖ-ਇਤਿਹਾਸ ਵਿਚ ਕਈ ਐਸੀਆਂ ਸਾਖੀਆਂ ਮਿਲਣਗੀਆਂ।

ਜਦੋਂ ਗੁਰੂ ਅਰਜਨ ਸਾਹਿਬ ਨੇ ਗ਼ਰੀਬਾਂ ਦੀ ਬਾਂਹ ਫੜਨ ਦੇ ਇਵਜ਼ ਵਿਚ ਬੜੇ ਤਸੀਹੇ ਸਹਾਰ ਕੇ ਸ਼ਾਂਤ-ਚਿੱਤ ਸ਼ਹੀਦ ਹੋਣ ਦੇ ਪੂਰਨੇ ਪਾ ਦਿੱਤੇ, ਤਾਂ ਉਸ ਵੇਲੇ ਗੁਰੂ ਹਰਿਗੋਬਿੰਦ ਸਾਹਿਬ ਨੇ ਵੇਖਿਆ ਕਿ ਇਹਨਾਂ ਆਤਮ-ਜਿੱਤ ਸੂਰਮਿਆਂ ਦੇ ਹੱਥ ਵਿਚ ਤਲਵਾਰ ਫੜਾਣ ਦਾ ਯੋਗ ਸਮਾ ਆ ਗਿਆ ਹੈ।

ਜਿਹੜੇ ਲੋਕ ਸਿਰਫ਼ ਸ਼ਸਤ੍ਰਧਾਰੀ ਹੋਣ ਨੂੰ ਹੀ 'ਹਿੰਸਾ, ਹਿੰਸਾ' ਆਖ ਕੇ ਤ੍ਰਠਦੇ ਹਨ, ਉਹਨਾਂ ਅਜੇ ਆਪਣੀ ਸੁਰੱਖਿਅਤ ਚਾਰ-ਦੀਵਾਰੀ ਵਿਚੋਂ ਬਾਹਰ ਨਿਕਲ ਕੇ ਦੁਨੀਆ ਵੇਖਣ ਦੀ ਖੇਚਲ ਨਹੀਂ ਕੀਤੀ। ਭਾਰਤ ਨੂੰ ਸਦੀਆਂ ਤੋਂ 'ਅਹਿੰਸਾ' ਦੀ ਸਿੱਖਿਆ ਮਿਲੀ ਹੋਈ ਹੈ। ਸ਼ਾਂਤਮਈ ਰਹਿ ਕੇ ਜੀਊਣਾ ਤੇ ਜੀਊਣ ਦੇਣਾ ਇਸ ਦੀ, ਮਾਨੋ ਗੁੜ੍ਹਤੀ ਹੈ। ਪਰ ਜੇ ਭਾਰਤ ਸਰੀਰਕ ਤੌਰ ਤੇ ਬਲੀ ਨਹੀਂ ਹੈ, ਤਾਂ ਕੀ ਇਸ ਨੂੰ ਕੋਈ ਗੁਆਂਢੀ ਜੀਊਂਦਾ ਰਹਿਣ ਦੇਵੇਗਾ ?

ਸੋ, ਸ਼ਾਂਤੀ ਤੇ ਤਲਵਾਰ ਦਾ, ਭਗਤੀ ਤੇ ਖੰਡੇ ਦਾ, ਪਰਸਪਰ ਵਿਰੋਧ ਨਹੀਂ ਹੈ।

ਇਥੇ ਇਕ ਹੋਰ ਗੱਲ ਭੀ ਸਮਝਣ ਦੀ ਲੋੜ ਹੈ। ਤਲਵਾਰ ਨਿਰੀ ਗਾਤਰੇ ਵਿਚ ਪਾ ਕੇ ਮਨੁੱਖ ਸਿਪਾਹੀ ਨਹੀਂ ਬਣ ਜਾਂਦਾ। ਮਰਦਾਨਗੀ ਦੇ ਕਰਤਬ ਸਿੱਖਣ ਲਈ ਰੋਜ਼ਾਨਾ ਅਭਿਆਸ ਦੀ ਲੋੜ ਪੈਂਦੀ ਹੈ। ਇਹ ਗੱਲ ਅੱਤਿਆਚਾਰੀ ਜਾਬਰ ਹਾਕਮਾਂ ਵਾਸਤੇ ਅਸਹਿ ਹੋ ਜਾਂਦੀ ਹੈ। ਜਿਨ੍ਹਾਂ ਨੇ ਹਿੰਦੂ ਜਾਤੀ ਨੂੰ ਕਮਜ਼ੋਰ ਰੱਖਣ ਵਾਸਤੇ ਇਥੋਂ ਤਕ ਹੁਕਮ ਦੇ ਦਿੱਤਾ ਸੀ ਕਿ ਕੋਈ ਹਿੰਦੂ ਆਪਣੀ ਹੱਥੀਂ ਮਾਸ ਬਣਾ ਕੇ ਨਾ ਖਾਏ, ਉਹ ਇਹਨਾਂ ਦਾ ਸ਼ਸਤ੍ਰ-ਧਾਰੀ ਤੇ ਸ਼ਸਤ੍ਰ-ਅਭਿਆਸੀ ਹੋਣਾ ਕਿਵੇਂ ਸਹਾਰ ਸਕਦੇ ਸਨ ? ਗੁਰੂ ਹਰਿਗੋਬਿੰਦ ਸਾਹਿਬ ਗੁਮਟਾਲੇ ਦੇ ਇਲਾਕੇ ਵੱਲ ਸ਼ਿਕਾਰ ਖੇਡਣ ਲਈ ਸਿੱਖਾਂ ਨੂੰ ਲੈ ਕੇ ਜਾਇਆ ਕਰਦੇ ਸਨ। ਇਕ ਵਾਰੀ ਇਧਰ ਲਾਹੌਰ ਦਾ ਇਕ ਤੁਰਕ ਹਾਕਮ ਭੀ ਆ ਪਹੁੰਚਿਆ। ਉਸ

ਦੇ ਸੱਤੀਂ ਕੱਪੜੀਂ ਅੱਗ ਲੱਗ ਗਈ। ਲਾਹੌਰ ਵਾਪਸ ਜਾ ਕੇ ਉਸ ਨੇ ਸਤਿਗੁਰੂ ਜੀ ਦੇ ਵਿਰੁੱਧ ਫ਼ੌਜ ਚੜ੍ਹਵਾ ਭੇਜੀ। ਗੁਰੂ ਹਰਿਗੋਬਿੰਦ ਸਾਹਿਬ ਨੂੰ ਕਿਸੇ ਵੈਰ-ਵਿਰੋਧ ਲੜਾਈ ਝਗੜੇ ਦਾ ਚਿੱਤ-ਚੇਤਾ ਭੀ ਨਹੀਂ ਸੀ। ਉਹਨਾਂ ਦੀ ਬੀਬੀ ਦੇ ਵਿਆਹ ਦੀਆਂ ਤਿਆਰੀਆਂ ਹੋ ਰਹੀਆਂ ਸਨ। ਅਗਲੇ ਦਿਨ ਜੰਞ ਆਉਣੀ ਸੀ, ਜਦੋਂ ਮੁਖ਼ਲਿਸ ਖ਼ਾਂ ਪੰਜ ਹਜ਼ਾਰ ਫ਼ੌਜ ਲੈ ਕੇ ਆ ਪਹੁੰਚਿਆ। ਲਾਹੌਰ ਅੰਮ੍ਰਿਤਸਰ ਦੇ ਵਿਚਕਾਰਲੇ ਇਲਾਕੇ ਦੇ ਸਿੱਖਾਂ ਨੇ ਜਦੋਂ ਇਹ ਫ਼ੌਜ ਵੇਖੀ, ਤਾਂ ਉਹ ਆਪੇ ਹੀ ਜਥੇਬੰਦ ਹੋ ਕੇ ਆਪਣੇ ਗੁਰੂ-ਪਾਤਿਸ਼ਾਹ ਦੀ ਕਮਾਨ ਹੇਠ ਵੈਰੀ ਨੂੰ ਕਰਾਰੇ ਹੱਥ ਵਿਖਾਣ ਲਈ ਘਰਾਂ ਤੋਂ ਨੱਠ ਉਠੇ।

ਘੜੀਆਂ ਪਲਾਂ ਵਿਚ ਸ਼ਹਿਰ ਨੂੰ ਮੋਰਚੇ-ਬੰਦ ਕਰਨਾ ਸੌਖੀ ਖੇਡ ਨਹੀਂ ਸੀ। ਤੁਰਕ ਫ਼ੌਜ ਨੇ ਸ਼ਹਿਰ ਦੇ ਲਹਿੰਦੇ ਪਾਸੇ ਦਾ ਕੁਝ ਹਿੱਸਾ ਲੁੱਟ ਲਿਆ। ਸਤਿਗੁਰੂ ਜੀ ਨੇ ਬੜੀ ਸੁਚੱਜਤਾ ਨਾਲ ਸ਼ਹਿਰ ਦੇ ਇਸਤ੍ਰੀਆਂ ਬੱਚਿਆਂ ਨੂੰ ਤੇ ਆਪਣੇ ਪਰਵਾਰ ਨੂੰ ਸ਼ਹਿਰੋਂ ਚੜ੍ਹਦੇ ਪਾਸੇ ਸੁਰੱਖਿਅਤ ਥਾਂ ਅਪੜਾਇਆ। ਪਰਵਾਰ ਨੂੰ ਝਬਾਲ ਭੇਜ ਕੇ ਜੰਞ ਨੂੰ ਸੁਨੇਹਾ ਭੇਜਿਆ ਕਿ ਉਹ ਝਬਾਲ ਪਹੁੰਚਣ। ਅਗਲੇ ਦਿਨ ਜੰਮ ਕੇ ਲੜਾਈ ਹੋਈ, ਮੁਖ਼ਲਿਸ ਖ਼ਾਂ ਮਾਰਿਆ ਗਿਆ। ਤੁਰਕ ਫ਼ੌਜ ਨੂੰ ਭਾਂਜ ਪਈ। ਪਰ ਸਿੱਖਾਂ ਨੇ ਵੈਰ ਲੈਣ ਦੇ ਜਜ਼ਬੇ ਵਿਚ ਆ ਕੇ ਉਹਨਾਂ ਦਾ ਪਿੱਛਾ ਨਾ ਕੀਤਾ।

ਕੀ ਪਾਠਕ ਨੂੰ ਇਥੇ ਭਗਤੀ ਅਤੇ ਖੰਡੇ ਵਿਚ ਕਿਤੇ ਵਿਰੋਧ ਦਿੱਸ ਰਿਹਾ ਹੈ ?

ਤੁਰਕ ਹਾਕਮਾਂ ਨੇ ਗੁਰੂ ਹਰਿਗੋਬਿੰਦ ਸਾਹਿਬ ਨਾਲ ਚਾਰ ਵਾਰੀ ਤਲਵਾਰ ਦੀ ਟੱਕਰ ਲਈ। ਚਾਰੇ ਵਾਰੀ ਵੈਰੀ ਆਪ ਚੜ੍ਹ ਕੇ ਆਇਆ, ਤੇ ਮਾਰ ਖਾ ਕੇ ਗਿਆ। ਗੁਰੂ ਪਾਤਿਸ਼ਾਹ ਨੇ ਕਿਸੇ ਦੀ ਇਕ ਚੱਪਾ ਭੁਇਂ ਨਾ ਮੱਲੀ, ਤੇ ਨਾ ਹੀ ਕੋਈ ਹੋਰ ਜੰਗੀ ਲਾਭ ਉਠਾਣ ਦਾ ਯਤਨ ਕੀਤਾ।

ਜਿਵੇਂ ਸ਼ਾਹ ਜਹਾਨ ਦੇ ਪੂਰਬੀ ਭਾਰਤ ਵਲ ਦੇ ਰੁਝੇਵਿਆਂ ਦੇ ਕਾਰਨ ਪੰਜਾਬ ਦੇ ਹਾਕਮਾਂ ਨੇ ਗੁਰੂ ਹਰਿਗੋਬਿੰਦ ਸਾਹਿਬ ਨਾਲ ਵੈਰ ਸਹੇੜੇ ਤੇ ਮਾਰ ਖਾਧੀ, ਤਿਵੇਂ ਔਰੰਗਜ਼ੇਬ ਦੇ ਦੱਖਣ ਦੇ ਰੁਝੇਵਿਆਂ ਵੇਲੇ ਪੰਜਾਬ ਦੇ ਪਹਾੜੀ ਰਾਜਿਆਂ ਤੇ ਤੁਰਕ ਹਾਕਮਾਂ ਨੇ ਗੁਰੂ ਗੋਬਿੰਦ ਸਿੰਘ ਜੀ ਉਤੇ ਕਈ ਵਾਰ ਕੀਤੇ। ਕਦੇ ਇਕ ਵਾਰੀ ਭੀ ਪਹਿਲ ਸਤਿਗੁਰੂ ਜੀ ਵਲੋਂ ਨਹੀਂ ਸੀ ਹੋਈ।

ਗੁਰੂ ਗੋਬਿੰਦ ਸਿੰਘ ਜੀ ਕੋਈ ਵੱਖਰਾ ਰਾਜ ਕਾਇਮ ਨਹੀ ਸਨ ਕਰ

ਰਹੇ, ਕੋਈ ਮੱਲਾਂ ਨਹੀਂ ਸਨ ਮੱਲ ਰਹੇ, ਕੋਈ ਬਗ਼ਾਵਤ ਨਹੀਂ ਸਨ ਕਰਾ ਰਹੇ। ਫਿਰ ਪੰਜਾਬ ਦੇ ਹਾਕਮਾਂ ਤੇ ਪਹਾੜੀ ਰਾਜਿਆਂ ਨੂੰ ਕੀ ਤਕਲੀਫ਼ ਸੀ ? ਸਿਰਫ਼ ਇਹੀ ਕਿ ਸਦੀਆਂ ਤੋਂ ਲਤਾੜੇ ਹੋਏ ਲੋਕ ਗੁਰੂ-ਪਾਤਿਸ਼ਾਹ ਦੀ ਤਾਲੀਮ ਦੀ ਬਰਕਤ ਨਾਲ ਧੌਣ ਉੱਚੀ ਕਰ ਕੇ ਤੁਰਨ ਲੱਗ ਪਏ ਸਨ। ਉਹ ਹੁਣ ਵੱਡੇ ਵੱਡੇ ਜਾਬਰਾਂ ਦੇ ਹਥੋਂ ਆਪਣੀ ਅਸਮਤ ਦਾ ਰੁਲਣਾ ਸਹਾਰ ਨਹੀਂ ਸਨ ਸਕਦੇ। ਉਹਨਾਂ ਦਾ ਆਪਣਾ ਆਦਰਸ਼ ਸੀ ਕਿ :

**ਦੇਖਿ ਪਰਾਈਆਂ ਚੰਗੀਆਂ, ਮਾਵਾਂ ਭੈਣਾਂ ਧੀਆਂ ਜਾਣੈ ॥੧੧॥ (੨੯)**

ਪਰ ਉਹ ਹੁਣ ਆਪਣੀਆਂ ਮਾਵਾਂ ਭੈਣਾਂ ਧੀਆਂ ਦੀ ਭੀ ਇੱਜ਼ਤ ਨੂੰ ਬਚਾਣ ਜੋਗੇ ਹੋ ਗਏ ਸਨ। ਇਹ ਗੱਲ ਅਤਿਆਚਾਰੀ ਦੁਰਾਚਾਰੀਆਂ ਨੂੰ ਚੁੱਭ ਰਹੀ ਸੀ।

ਇਕ ਵਾਰੀ ਇਕ ਮੌਕੇ ਤੇ ਇਕ ਮੁਸਲਮਾਨ ਅਮੀਰ ਦੀ ਜਵਾਨ ਔਰਤ ਕੁਝ ਸਿੱਖਾਂ ਦੇ ਹੱਥ ਆ ਗਈ। ਸਿੱਖ ਤੁਰਕ ਹਾਕਮਾਂ ਵਲੋਂ ਹਿੰਦੂ ਇਸਤ੍ਰੀ ਜਾਤੀ ਉਤੇ ਹੋ ਰਹੇ ਸਲੂਕ ਤੋਂ ਅੱਤ ਦੁਖੀ ਹੋਇਆ ਕਰਦੇ ਸਨ। ਬਦਲੇ ਦੀ ਅੱਗ ਬੜੀ ਛੇਤੀ ਭੜਕਿਆ ਕਰਦੀ ਹੈ। ਇਸ ਨੂੰ ਕਾਮ ਹੋਰ ਭੀ ਵਧੀਕ ਤੇਜ਼ ਕਰਦਾ ਹੈ। ਪਰ ਸਿੱਖ ਰੋਜ਼ ਪੜ੍ਹਦੇ ਸਨ :

**ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ ॥** *—ਸੁਖਮਨੀ ਮ: ੫, ਪੰਨਾ ੨੭੪*

ਸਿੱਖ ਘਬਰਾ ਜਿਹੇ ਗਏ। ਇਕ ਪਾਸੇ ਬਦਲਾ ਲੈਣ ਦਾ ਮੌਕਾ, ਦੂਜੇ ਪਾਸੇ ਗੁਰੂ ਪਾਤਿਸ਼ਾਹ ਦਾਂ ਕਰੜਾ ਹੁਕਮ। ਆਖ਼ਰ ਉਸ ਔਰਤ ਨੂੰ ਨਾਲ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਪਾਸ ਆ ਹਾਜ਼ਰ ਹੋਏ। ਸਤਿਗੁਰੂ ਜੀ ਨੇ ਬੜੇ ਤਾੜਨਾ-ਭਰੇ ਲਫ਼ਜ਼ਾਂ ਵਿਚ ਕੁਕਰਮ ਤੋਂ ਵਰਜਿਆ। ਉਹ ਔਰਤ ਪੂਰੇ ਸਤਿਕਾਰ ਨਾਲ ਆਪਣੇ ਘਰ ਅਪੜਾਈ ਗਈ।

ਇਸ ਘਟਨਾ ਨੂੰ ਸਿੱਖ-ਇਤਿਹਾਸ ਇਉਂ ਲਿਖ ਗਿਆ ਹੈ :

**ਪੁਨਿ ਸਿੰਘਨ ਬੂਝੇ ਗੁਣ-ਖਾਨੀ।**
**ਸਕਲ ਤੁਰਕ ਭੂਗਵੇਂ ਹਿੰਦਵਾਨੀ।**
**ਸਿੱਖ ਬਦਲਾ ਲੇ ਭਲਾ ਜਨਾਵੈ।**
**ਗੁਰ-ਸ਼ਾਸਤ੍ਰ ਕਿਉਂ ਵਰਜਿ ਹਟਾਵੈ।**
**ਸੁਣਿ ਸਤਿਗੁਰੁ ਬੋਲੇ ਤਿਸ ਬੇਰੇ।**

**ਹਮ ਲੇ ਜਾਨੋ ਪੰਥ ਉਚੇਰੇ।**
**ਨਾਹਿ ਅਧੋਗਤਿ ਬਿਖੇ ਪੁਚਾਵੈਂ।**
**ਤਾਂ ਤੇ ਕਲਮਲ ਕਰਨ ਹਟਾਵੈਂ॥**

ਜਦੋਂ ਅਹਿਮਦ ਸ਼ਾਹ ਅਬਦਾਲੀ ਨੇ ਪੰਜਾਬ ਉਤੇ ਚੌਥਾ ਹਮਲਾ ਕੀਤਾ ਸੀ ਖ਼ਾਲਸੇ ਨੂੰ ਮੁਕਾਣ ਲਈ, ਤਾਂ ਉਸ ਵੇਲੇ ਕਲਾਤ ਦਾ ਨਵਾਬ ਭੀ ਸ਼ਾਮਲ ਹੋਇਆ ਸੀ। ਨਵਾਬ ਦੇ ਨਾਲ ਉਸ ਦਾ ਇਕ ਕਾਜ਼ੀ ਨੂਰ ਮੁਹੰਮਦ ਆਇਆ ਹੋਇਆ ਸੀ। ਕਾਜ਼ੀ ਨੂਰ ਮੁਹੰਮਦ ਨੇ ਆਪਣੀ ਅੱਖੀਂ ਜੰਗ ਦੇ ਹਾਲਾਤ ਵੇਖੇ, ਜੋ ਉਸ ਨੇ ਆਪਣੀ ਕਿਤਾਬ 'ਜੰਗ ਨਾਮਾ' ਦੀ ਕਵਿਤਾ ਵਿਚ ਲਿਖੇ। ਨੂਰ ਮੁਹੰਮਦ ਇਤਨਾ ਮੁਤਅੱਸਬੀ ਸੀ ਕਿ 'ਸਿੰਘ' ਵਾਸਤੇ ਲਫ਼ਜ਼ 'ਸਗ' ਵਰਤਦਾ ਰਿਹਾ। 'ਸਗ' ਦਾ ਅਰਥ ਹੈ 'ਕੁੱਤਾ'। ਪਰ ਉਹ ਸਿੰਘਾਂ ਦੇ ਕਰਾਰੇ ਹੱਥਾਂ ਨੂੰ ਅਤੇ ਉੱਚੇ ਆਚਰਨ ਨੂੰ ਲੁਕਾ ਨਹੀਂ ਸਕਿਆ। ਲਿਖਦਾ ਹੈ:

**ਜ਼ਰੋ ਜ਼ੇਵਰੋ ਜ਼ਨ, ਬ-ਤਰਾਜ ਨੀਜ਼॥**
**ਨ ਗੀਰੰਦ, ਗਰ ਮੁਹਰਤ ਹਸਤੋ ਕਨੀਜ਼॥**
**ਜ਼ਨਾਹ ਹਮ ਨ ਬਾਸ਼ਦ ਮਿਆਨੇ ਸਗਾਂ॥**
**ਨ ਪੈਦਾਸਤ ਸਾਰਕ ਦਰਾਂ ਬਦ-ਰਗਾਂ॥**

**ਭਾਵ** : ਜੰਗ ਸਮੇ ਲੁੱਟ ਪੈਣ ਤੇ ਭੀ ਸਿੰਘ ਕਿਸੇ ਜ਼ਨਾਨੀ ਦੇ ਧਨ ਤੇ ਗਹਿਣੇ ਨੂੰ ਹੱਥ ਨਹੀਂ ਪਾਂਦੇ। ਭਾਵੇਂ ਕਿਤਨੀ ਸੁੰਦਰ ਔਰਤ ਹੋਵੇ, ਉਸ ਵੱਲ ਕੈਰੀ ਅੱਖ ਨਾਲ ਨਹੀਂ ਤੱਕਦੇ। ਇਹਨਾਂ 'ਸਗਾਂ' ਵਿਚ ਪਰ-ਇਸਤ੍ਰੀ-ਗਮਨ ਨਹੀਂ ਹੈ, ਨਾ ਹੀ ਇਹਨਾਂ ਵਿਚ ਕੋਈ ਚੋਰ ਹੈ।

ਇਹ ਉੱਚਾ ਆਚਰਨ ਕਿਸ ਦਾ ਸਦਕਾ ਸੀ ? ਉਸ ਤਾਲੀਮ ਦਾ ਸਦਕਾ, ਜਿਸ ਨੇ ਸਿਖਾਇਆ :

**ਨਾ ਕੋ ਬੈਰੀ, ਨਹੀ ਬਿਗਾਨਾ, ਸਗਲ ਸੰਗਿ ਹਮ ਕਉ ਬਨਿ ਆਈ॥**
*—ਕਾਨੜਾ ਮ: ੫, ਪੰਨਾ ੧੨੯੯*

ਪਾਠਕ ਵੇਖ ਚੁਕੇ ਹਨ ਕਿ ਸਰਬ-ਵਿਆਪਕ ਅਕਾਲ-ਪੁਰਖ ਦੀ ਭਗਤੀ ਸਿਖਾਣ ਵਾਲੇ ਗੁਰੂ ਪਾਤਿਸ਼ਾਹ ਵੱਲੋਂ ਸਿੱਖਾਂ ਨੂੰ ਮਿਲੀ ਤਲਵਾਰ ਕਿਸ ਕਿਸਮ ਦੀ ਤਲਵਾਰ ਸੀ। ਤਲਵਾਰ ਤਾਕਤ ਦਾ ਚਿੰਨ੍ਹ ਹੈ, ਤੇ ਇੱਜ਼ਤ ਅਣਖ ਅਸਮਤ ਦੀ ਰਾਖੀ ਦੀ ਜ਼ਾਮਨ ਹੈ। ਪਰ ਅਤਿਆਚਾਰੀ ਜਾਬਰਾਂ ਨੂੰ ਇਹ ਨਹੀਂ ਸੀ

ਭਾਉਂਦਾ ਕਿ ਉਹਨਾਂ ਦੇ ਪੈਰਾਂ ਹੇਠ ਲਤਾੜੀਂਦੇ ਗ਼ਰੀਬ ਉੱਠ ਕੇ ਉਹਨਾਂ ਦੇ ਸਾਹਮਣੇ ਧੌਣ ਉੱਚੀ ਕਰ ਕੇ ਖਲੋ ਸਕਣ। ਉਹਨਾਂ ਦੀ ਖ਼ਾਤਰ ਗੁਰੂ ਨਾਨਕ ਪਾਤਿਸ਼ਾਹ ਨੇ ਜਾਬਰਾਂ ਦੇ ਵੈਰ ਸਹੇੜੇ, ਜੋ ਗੁਰੂ ਗੋਬਿੰਦ ਸਿੰਘ ਜੀ ਦੇ ਵਕਤ ਤਕ ਕਈ ਭਿਆਨਕ ਰੂਪ ਵਿਖਾਂਦੇ ਰਹੇ।

ਸੋ

ਗੁਰ-ਇਤਿਹਾਸ ਕੀ ਹੈ ?

'ਓਹੁ ਗਰੀਬੁ ਮੋਹਿ ਭਾਵੈ' ਦੇ ਨਤੀਜਿਆਂ ਦਾ ਵਿਸਥਾਰ।

ਮੈਨੂੰ ਇਹੀ ਸਮਝ ਪੈ ਸਕੀ ਹੈ, ਤੇ ਪੂਰੀ ਨੇਕ-ਨੀਅਤੀ ਨਾਲ ਕੀਤੀ ਇਹ ਮਿਹਨਤ 'ਗੁਰ-ਇਤਿਹਾਸ' ਦੇ ਰੂਪ ਵਿਚ ਮੈਂ ਪਾਠਕਾਂ ਦੇ ਸਾਹਮਣੇ ਪੇਸ਼ ਕਰਦਾ ਹਾਂ।

ਅਭੁੱਲਤਾ ਦਾ ਮਾਣ ਕੋਈ ਭੀ ਬੰਦਾ ਨਹੀਂ ਕਰ ਸਕਦਾ। ਪਰ ਮੈਂ ਆਸ ਕਰਦਾ ਹਾਂ ਕਿ ਪਾਠਕ ਮੇਰੀਆਂ ਉਕਾਈਆਂ ਨੂੰ ਹਮਦਰਦੀ ਦੀ ਨਿਗਾਹ ਨਾਲ ਵੇਖ ਕੇ ਸਾਨੂੰ ਸਹੀ ਰਸਤਾ ਵਿਖਾਣਗੇ।

ਸ਼ਹੀਦ ਸਿੱਖ ਮਿਸ਼ਨਰੀ ਕਾਲਜ, **ਸਾਹਿਬ ਸਿੰਘ**
ਅੰਮ੍ਰਿਤਸਰ।
ਅਕਤੂਬਰ ੧੯੫੪

ੴ ਸਤਿਗੁਰਪ੍ਰਸਾਦਿ ॥

ਜੀਵਨ ਬ੍ਰਿਤਾਂਤ

# ਸ੍ਰੀ ਗੁਰੂ ਗੋਬਿੰਦ ਸਿੰਘ ਜੀ

(੧੬੬੬ ਤੋਂ ੧੭੦੮)

# ਪਹਿਲਾ ਕਾਂਡ

## ਜਨਮ-ਅਸਥਾਨ ਅਤੇ ਜਨਮ-ਤਰੀਕ

ਜਦੋਂ ਸੰਨ ੧੬੬੫ ਦੇ ਅਖ਼ੀਰ ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਪੂਰਬ ਦੇਸ ਵਲ ਗਏ ਸਨ, ਤਾਂ ਆਪਣੇ ਪਰਵਾਰ ਨੂੰ ਨਾਲ ਹੀ ਲੈ ਗਏ ਸਨ। ਪਟਨੇ ਸ਼ਹਿਰ ਪਹੁੰਚ ਕੇ ਉਹਨਾਂ ਨੇ ਪਰਵਾਰ ਨੂੰ ਉਥੇ ਹੀ ਟਿਕਾਣਾ ਦਿੱਤਾ ਅਤੇ ਆਪ ਕੁਝ ਮੁਖੀ ਸਿੱਖਾਂ ਸਮੇਤ ਅਗਾਂਹ ਬੰਗਾਲ ਆਸਾਮ ਨੂੰ ਰਵਾਨਾ ਹੋ ਗਏ।

ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਪਟਨੇ ਹੋਇਆ। ਪਰਵਾਰ ਨੂੰ ਪਟਨੇ ਛੱਡ ਜਾਣ ਦਾ ਕਾਰਨ ਹੀ ਇਹੀ ਸੀ। ਸਤਿਗੁਰੂ ਜੀ ਦਾ ਪਹਿਲੀ ਉਮਰ ਦਾ ਨਾਮ ਗੋਬਿੰਦ ਰਾਇ ਸੀ। 'ਸਿੰਘ' ਪਦ ਤਦੋਂ ਵਰਤਿਆ ਗਿਆ ਸੀ ਜਦੋਂ ਸੰਨ ੧੬੯੯ ਵਿਚ ਖ਼ਾਲਸੇ ਨੂੰ ਅੰਮ੍ਰਿਤ ਛਕਾ ਕੇ ਉਹਨਾਂ ਨੇ ਆਪ ਭੀ ਅੰਮ੍ਰਿਤ ਛਕਿਆ ਸੀ।

ਜਿਥੇ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਹੋਇਆ ਸੀ, ਉਥੇ ਹੁਣ ਇਕ ਸੁੰਦਰ ਗੁਰਦੁਆਰਾ ਹੈ, ਜਿਸ ਦਾ ਨਾਮ ਸ੍ਰੀ ਹਰਿਮੰਦਰ ਸਾਹਿਬ ਹੈ। ਸਿਖ ਕੌਮ ਦੇ ਚਾਰ ਤਖ਼ਤ ਹਨ, ਜਿਨ੍ਹਾਂ ਤੋਂ ਪੰਥ ਦੀ ਅਗਵਾਈ ਵਾਸਤੇ ਹੁਕਮਨਾਮੇ ਜਾਰੀ ਹੋਇਆ ਕਰਦੇ ਹਨ। ਪਟਨੇ ਸਾਹਿਬ ਦਾ ਸ੍ਰੀ ਹਰਿਮੰਦਰ ਸਾਹਿਬ ਦੂਜਾ ਤਖ਼ਤ ਹੈ। ਪਹਿਲਾ ਤਖ਼ਤ ਸ੍ਰੀ ਅੰਮ੍ਰਿਤਸਰ ਵਿਚ ਹੈ ਸ੍ਰੀ ਅਕਾਲ ਤਖ਼ਤ, ਜੋ ਸ੍ਰੀ ਹਰਿਮੰਦਰ ਸਾਹਿਬ ਦੇ ਸਾਹਮਣੇ ਬਣਿਆ ਹੋਇਆ ਹੈ।

ਸਤਿਗੁਰੂ ਜੀ ਦਾ ਜਨਮ ੨੩ ਪੋਹ ਸੰਮਤ ੧੭੨੩ ਨੂੰ ਹੋਇਆ ਸੀ। ਚੰਦ ਦੇ ਹਿਸਾਬ ਉਸ ਦਿਨ ਪੋਹ ਸੁਦੀ ਸੱਤਮੀ ਸੀ, ਭਾਵ, ਮੱਸਿਆ ਤੋਂ ਸਤਵੇਂ ਦਿਨ। ਈਸਵੀ ਸੰਨ ੧੬੬੬ ਸੀ, ਅਤੇ ਦਸੰਬਰ ਦੀ ੨੨ ਤਰੀਕ ਸੀ।

ਜਦੋਂ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਹੋਇਆ, ਇਹਨਾਂ ਦੇ ਪਿਤਾ ਗੁਰੂ ਤੇਗ਼ ਬਹਾਦਰ ਸਾਹਿਬ ਉਹਨੀਂ ਦਿਨੀਂ ਬੰਗਾਲ ਵਿਚ ਪਹੁੰਚੇ ਹੋਏ ਸਨ। ਇਹਨਾਂ ਦੇ ਜਨਮ ਦੀ ਖ਼ਬਰ ਉਨ੍ਹਾਂ ਨੂੰ ਢਾਕੇ ਸ਼ਹਿਰ ਵਿਚ ਮਿਲੀ ਸੀ।

## ਪਿਤਾ ਜੀ ਨਾਲ ਮਿਲਾਪ

ਗੁਰੂ ਤੇਗ਼ ਬਹਾਦਰ ਸਾਹਿਬ ਬਿਹਾਰ ਤੋਂ ਅਗਾਂਹ ਬੰਗਾਲ ਆਸਾਮ ਵਿਚ ਤਿੰਨ ਚਾਰ ਸਾਲ ਰਹੇ ਸਨ। ਉੱਤਰੀ ਆਸਾਮ ਦੇ ਅਹੋਮ ਕਬੀਲੇ ਦੇ ਰਾਜੇ ਚੱਕ੍ਰ ਧ੍ਵਜ ਅਤੇ ਔਰੰਗਜ਼ੇਬ ਦੇ ਭੇਜੇ ਹੋਏ ਰਾਜਾ ਰਾਮ ਸਿੰਘ ਦੇ ਵਿਚਕਾਰ ਸੁਲਹ ਕਰਾ ਕੇ ਗੁਰੂ ਤੇਗ਼ ਬਹਾਦਰ ਸਾਹਿਬ ਸੰਨ ੧੬੭੦ ਵਿਚ ਆਸਾਮ ਤੋਂ ਵਾਪਸ ਮੁੜੇ ਸਨ। ਹਿੰਦੂ ਕੌਮ ਦੇ ਵਿਰੁੱਧ ਔਰੰਗਜ਼ੇਬ ਦੀ ਸਖ਼ਤੀ ਪੈਰੋ-ਪੈਰ ਵਧਦੀ ਜਾ ਰਹੀ ਸੀ। ਇਸ ਵਾਸਤੇ ਸਤਿਗੁਰੂ ਜੀ ਨੇ ਆਪਣੇ ਕੇਂਦਰੀ ਅਸਥਾਨ ਵਲ ਛੇਤੀ ਆਉਣਾ ਜ਼ਰੂਰੀ ਸਮਝਿਆ।

ਸੰਨ ੧੬੭੦ ਵਿਚ ਪਟਨੇ ਆ ਕੇ ਗੁਰੂ ਤੇਗ਼ ਬਹਾਦਰ ਸਾਹਿਬ ਨੇ ਆਪਣੇ ਸਪੁੱਤ੍ਰ (ਗੁਰੂ) ਗੋਬਿੰਦ ਸਿੰਘ ਜੀ ਨੂੰ ਪਹਿਲੀ ਵਾਰੀ ਵੇਖਿਆ। ਗੁਰੂ ਗੋਬਿੰਦ ਸਿੰਘ ਜੀ ਉਸ ਵੇਲੇ ਸਾਢੇ ਤਿੰਨ ਸਾਲਾਂ ਦੇ ਹੋ ਚੁਕੇ ਸਨ।

## ਗੁਰੂ ਤੇਗ਼ ਬਹਾਦਰ ਸਾਹਿਬ ਦੀ ਕੁਰਬਾਨੀ

ਕੋਈ ਬਾਪ ਹੀ ਸਮਝ ਸਕਦਾ ਹੈ ਪਿਉ ਪੁੱਤਰ ਦੇ ਪਰਸਪਰ ਪਿਆਰ ਦੀਆਂ ਕੰਬਦੀਆਂ ਤਾਰਾਂ ਨੂੰ। ਸੰਨ ੧੬੬੬ ਵਿਚ ਜਦੋਂ ਗੁਰੂ ਤੇਗ਼ ਬਹਾਦਰ ਸਾਹਿਬ ਬੰਗਾਲ ਵਲ ਜਾਂਦੇ ਹੋਏ ਪਟਨੇ ਪਹੁੰਚੇ ਸਨ, ਉਹਨਾਂ ਨੂੰ ਆਪਣਾ ਪਰਵਾਰ ਪਟਨੇ ਛੱਡਣਾ ਪਿਆ ਸੀ, ਓਦੋਂ ਉਨ੍ਹਾਂ ਦੀ ਉਮਰ ਸਾਢੇ ਪੰਜਤਾਲੀ ਸਾਲਾਂ ਦੇ ਕਰੀਬ ਸੀ। ਇਸ ਵਕਤ ਤਕ ਉਹਨਾਂ ਦੇ ਘਰ ਕੋਈ ਸੰਤਾਨ ਨਹੀਂ ਸੀ। ਪਾਠਕ ਸੱਜਣ ਗ੍ਰਿਹਸਤੀਆਂ ਵਾਲਾ ਦਿਲ ਸਾਹਮਣੇ ਰੱਖ ਕੇ ਗੁਰੂ ਤੇਗ਼ ਬਹਾਦਰ ਸਾਹਿਬ ਦੇ ਉਸ ਵੇਲੇ ਦੇ ਕੁਦਰਤੀ ਵਲਵਲਿਆਂ ਦਾ ਅੰਦਾਜ਼ਾ ਲਾਣ। ਆਪਣੀ ਜੀਵਨ-ਸਾਥਣ ਦੀ ਸਿਹਤ ਦਾ ਖ਼ਿਆਲ, ਇਸ ਕਾਫ਼ੀ ਵਡੇਰੀ ਉਮਰੇ ਘਰ

ਵਿਚ ਆ ਰਹੇ ਪਹਿਲੇ ਹੀ ਬਾਲ ਨੂੰ ਵੇਖਣ ਦੀ ਤਾਂਘ—ਕਿਹੜਾ ਗ੍ਰਿਹਸਤੀ ਹੈ ਜਿਸ ਦੇ ਅੰਦਰ ਇਹ ਹੁਲਾਰੇ ਨਹੀਂ ਆਉਂਦੇ ?

ਜੇ ਗੁਰੂ ਤੇਗ਼ ਬਹਾਦਰ ਸਾਹਿਬ ਚਾਹੁੰਦੇ, ਤਾਂ ਦੋ ਕੁ ਮਹੀਨੇ ਉਹ ਭੀ ਪਟਨੇ ਵਿਚ ਟਿਕ ਜਾਂਦੇ। ਕਿਸੇ ਕਾਹਲੀ ਦੀ ਕੋਈ ਮਜਬੂਰੀ ਨਹੀਂ ਸੀ। ਪਰ ਬੰਗਾਲ ਉੜੀਸੇ ਵਿਚ ਹਿੰਦੂ-ਮੰਦਰਾਂ ਵਿਰੁੱਧ ਔਰੰਗਜ਼ੇਬ ਦੇ ਜਾਰੀ ਕੀਤੇ ਹੁਕਮਾਂ ਦੇ ਕਾਰਨ ਉਧਰ ਦੇ ਲੋਕ ਸਹਿਮੇ ਹੋਏ ਸਨ। ਸਾਰੀ ਖ਼ਲਕਤ ਵਿਚ ਰੱਬ ਨੂੰ ਵੇਖਣ ਵਾਲੇ ਗੁਰੂ ਤੇਗ਼ ਬਹਾਦਰ ਸਾਹਿਬ ਨੇ ਗੱਦੀ ਉਤੇ ਬੈਠਦਿਆਂ ਹੀ ਇਹ ਇਤਨਾ ਲੰਮਾ ਸਫ਼ਰ ਉਹਨਾਂ ਦੀ ਖ਼ਾਤਰ ਹੀ ਸਹੇੜਿਆ ਸੀ।

ਸੰਨ ੧੬੭੦ ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਆਸਾਮ ਤੋਂ ਪੰਜਾਬ ਵਲ ਮੁੜ ਪਏ। ਬੰਗਾਲ ਆਸਾਮ ਵੱਲ ਉਹਨਾਂ ਨੇ ਤਿੰਨ ਚਾਰ ਸਾਲ ਘਬਰਾਏ ਲੋਕਾਂ ਦੇ ਪਿੰਡ ਪਿੰਡ ਪਹੁੰਚ ਕੇ ਧੀਰਜ-ਹੌਸਲਾ ਦਿੱਤਾ। ਉੱਤਰੀ ਆਸਾਮ ਵਿਚ ਹੋ ਰਹੇ ਜੰਗ ਨੂੰ ਠਲ੍ਹ ਪਾ ਕੇ ਗ਼ਰੀਬ ਲੋਕਾਂ ਨੂੰ ਖ਼ੂਨ-ਖ਼ਰਾਬੇ ਤੋਂ ਭੀ ਬਚਾਇਆ। ਅਜੇ ਸ਼ਾਇਦ, ਉਧਰ ਕੁਝ ਹੋਰ ਸਮਾ ਠਹਿਰਦੇ; ਪਰ ਖ਼ਬਰਾਂ ਆਉਣ ਲੱਗ ਪਈਆਂ ਕਿ ਔਰੰਗਜ਼ੇਬ ਦੀ ਮਜ਼ਹਬੀ ਤੰਗ-ਦਿਲੀ ਦਾ ਅਸਰ ਪੰਜਾਬ ਵਲ ਭੀ ਪੈਣ ਲੱਗ ਪਿਆ ਸੀ। ਇਸ ਵਾਸਤੇ ਗੁਰੂ ਤੇਗ਼ ਬਹਾਦਰ ਸਾਹਿਬ ਆਪਣੇ ਵਤਨ ਦੀ ਸਾਰ ਲੈਣ ਚੱਲ ਪਏ। ਰਸਤੇ ਵਿਚ ਪਟਨੇ ਸਾਹਿਬ ਅਟਕੇ। ਉਸ ਵੇਲੇ ਗੁਰੂ ਗੋਬਿੰਦ ਸਿੰਘ ਜੀ ਦੀ ਉਮਰ ਸਾਢੇ ਤਿੰਨ ਸਾਲਾਂ ਦੀ ਸੀ।

ਕਿਹੜਾ ਗ੍ਰਿਹਸਤੀ ਹੈ ਜੋ ਇਹ ਨਹੀਂ ਜਾਣਦਾ ਕਿ ਇਸ ਉਮਰ ਦੇ ਬੱਚੇ ਦੀਆਂ ਤੋਤਲੀਆਂ ਗੱਲਾਂ ਅਤੇ ਸਾਰੀਆਂ ਹਰਕਤਾਂ ਬੇ-ਹੱਦ ਪਿਆਰੀਆਂ ਲੱਗਦੀਆਂ ਹਨ ? ਇਸ ਉਮਰ ਦਾ ਬਿਗਾਨਾ ਬੱਚਾ ਭੀ ਇਤਨਾ ਪਿਆਰਾ ਲਗਦਾ ਹੈ ਕਿ ਆਪ-ਮੁਹਾਰਾ ਉਸ ਨਾਲ ਮਨ ਪਿਆ ਪਰਚਦਾ ਹੈ। (ਗੁਰੂ) ਗੋਬਿੰਦ ਸਿੰਘ ਜੀ ਗੁਆਂਢੀ ਬਿਹਾਰੀ ਤ੍ਰੀਮਤਾਂ ਅਤੇ ਬੱਚਿਆਂ ਤੋਂ ਬਿਹਾਰੀ ਬੋਲੀ ਸਿੱਖ ਚੁਕੇ ਸਨ। ਆਪਣੀ ਮਾਤਾ ਅਤੇ ਦਾਦੀ ਪਾਸੋਂ ਪੰਜਾਬੀ ਬੋਲੀ ਤਾਂ ਸਿੱਖ ਹੀ ਲੈਣੀ ਸੀ। ਇਸ ਉਮਰ ਦੇ ਬਾਲ ਦਾ ਦੋ ਬੋਲੀਆਂ ਬੋਲਣਾ—ਉਸ ਦੀ ਮਨਮੋਹਣਤਾ ਨੂੰ ਹੋਰ ਵਧੀਕ ਦਿੱਲ-ਖਿਚਵਾਂ ਬਣਾਂਦਾ ਹੈ।

ਪਿਉ ਵਾਲਾ ਦਿਲ ਆਪਣੇ ਅੰਦਰੋਂ ਫਰੋਲ ਕੇ ਗੁਰੂ ਤੇਗ਼ ਬਹਾਦਰ ਸਾਹਿਬ ਦੇ ਦਿਲ ਨੂੰ ਵੇਖੋ ! ਸਾਢੇ ਤਿੰਨ ਸਾਲਾਂ ਦਾ ਬੱਚਾ ਪਿਉ ਦੀ ਪਿੱਠ ਨੂੰ ਹੱਥ ਲਾਵੇ, ਤਾਂ ਉਸ ਦੀ ਛਾਤੀ ਵਿਚ ਪਿਆਰ ਦੀਆਂ ਤਰਬਾਂ ਹਿੱਲ ਪੈਂਦੀਆਂ ਹਨ। ਗੁਰੂ

ਤੇਗ਼ ਬਹਾਦਰ ਸਾਹਿਬ ਦਾ ਇਹ ਇਕੋ ਇਕ ਸੋਹਣਾ ਲਾਲ। ਪਰ ਉਸ ਦਾ ਸੋਹਣਾ ਮੁਖੜਾ, ਉਸ ਦੀਆਂ ਤੋਤਲੀਆਂ ਗੱਲਾਂ, ਉਸ ਦੀ ਹੋਣਹਾਰਤਾ—ਕੋਈ ਦੁਨਿਆਵੀ ਮੋਹ ਸਤਿਗੁਰੂ ਜੀ ਨੂੰ ਆਪਣੇ ਫ਼ਰਜ਼ ਤੋਂ ਰੋਕ ਨਾ ਸਕਿਆ। ਵਾਹੋ-ਦਾਹੀ ਹਜ਼ੂਰ ਪੰਜਾਬ ਨੂੰ ਚੱਲ ਪਏ। ਪਰਵਾਰ ਨੂੰ ਨਾਲ ਨਹੀਂ ਸਨ ਲਿਆ ਸਕਦੇ। ਇਸ ਤਰ੍ਹਾਂ ਰਸਤੇ ਵਿਚ ਬਹੁਤ ਚਿਰ ਅਟਕਣਾ ਪੈਂਦਾ ਸੀ।

ਸਦਕੇ! ਇਸ ਨੂੰ ਆਖੀਦਾ ਹੈ "ਖਾਲਕੁ ਖਲਕ ਮਹਿ"।

## ਪਟਨੇ ਵਿਚ ਚਰਨ-ਭੌਰੇ

ਹਰੇਕ ਇਨਸਾਨ ਜਾਣਦਾ ਹੈ ਕਿ ਪਿਆਰ ਨੂੰ ਪਿਆਰ ਜਿੱਤਦਾ ਹੈ। ਖ਼ਲਕਤ ਦਾ ਦਰਦ ਵੰਡਣ ਦੀ ਖ਼ਾਤਰ ਘਰ ਦੇ ਮੋਹ ਦੀ ਕੁਰਬਾਨੀ—ਗੁਰੂ ਤੇਗ਼ ਬਹਾਦਰ ਸਾਹਿਬ ਬਾਰੇ ਪਟਨੇ ਦਾ ਬੱਚਾ ਬੱਚਾ ਜਾਣਦਾ ਸੀ। ਕੁਦਰਤੀ ਤੌਰ ਤੇ ਇਸ ਦਾ ਅਸਰ ਜ਼ਰੂਰ ਪੈਣਾ ਸੀ। (ਗੁਰੂ) ਗੋਬਿੰਦ ਸਿੰਘ ਜੀ ਪਟਨਾ-ਨਿਵਾਸੀਆਂ ਦੀਆਂ ਅੱਖਾਂ ਦਾ ਤਾਰਾ ਬਣ ਗਏ। ਉਹਨਾਂ ਦੀ ਆਪਣੀ ਹੋਣਹਾਰਤਾ ਅਤੇ ਮਨ-ਮੋਹਨਤਾ ਨੇ ਇਸ ਸੰਬੰਧ ਨੂੰ ਹੋਰ ਭੀ ਚਾਰ ਚੰਨ ਲਾ ਦਿੱਤੇ। ਸਿਆਣੇ ਆਖਦੇ ਹਨ, ਹੋਣਹਾਰਤਾ ਪੰਘੂੜੇ ਤੋਂ ਹੀ ਲਿਸ਼ਕ ਪੈਂਦੀ ਹੈ। ਚਾਰ ਸਾਲਾਂ ਦੇ (ਗੁਰੂ) ਗੋਬਿੰਦ ਸਿੰਘ ਜੀ ਜਦੋਂ ਆਪਣੇ ਹਾਣੀਆਂ ਨਾਲ ਖੇਡਣ ਨਿਕਲਦੇ ਸਨ, ਤਾਂ ਸੁਤੇ ਹੀ ਬਾਲਾਂ ਦੀ ਉਹ ਸਾਰੀ ਢਾਣੀ ਉਹਨਾਂ ਨੂੰ ਆਪਣਾ ਸਰਦਾਰ ਮੰਨਦੀ ਸੀ। ਉਹ ਭੀ ਇਸ ਬਾਲੜੀ ਉਮਰੇ ਹੀ ਸਾਥੀਆਂ ਨੂੰ ਤੀਰ-ਕਮਾਨ, ਫ਼ੌਜੀ ਕਵਾਇਦ ਆਦਿਕ ਮਰਦਾਵੀਆਂ ਖੇਡਾਂ ਖਿਡਾਂਦੇ ਸਨ। ਇਸ ਉਮਰੇ ਅਜਿਹੀਆਂ ਖੇਡਾਂ ਖੇਡਦਾ ਖਿਡਾਂਦਾ ਬਾਲ ਭਲਾ ਕਿਉਂ ਪਿਆਰਾ ਨਾ ਲ਼ਗੇ? ਵੇਖਣ ਵਾਲੇ ਮਸਤ ਹੋ ਜਾਂਦੇ ਸਨ।

ਸਿੱਖ-ਇਤਿਹਾਸ ਨੇ ਹੇਠ ਲਿਖੇ ਉੱਘੇ ਸ਼ਖ਼ਸਾਂ ਦੇ ਨਾਮ ਹੀ ਸਾਡੇ ਤਕ ਅਪੜਾਏ ਹਨ:

## ੧. ਪੰਡਤ ਸ਼ਿਵਦੱਤ

ਸ਼ਹਿਰ ਪਟਨਾ ਗੰਗਾ ਦੇ ਕੰਢੇ ਤੇ ਵੱਸਦਾ ਹੈ। ਸ਼ਹਿਰ ਦਾ ਇਕੋ ਹੀ ਬਜ਼ਾਰ ਹੈ, ਜੋ ਗੰਗਾ ਦੇ ਨਾਲ ਨਾਲ ਕਈ ਮੀਲਾਂ ਤਕ ਤੁਰਿਆ ਜਾਂਦਾ ਹੈ। ਇਸ ਤਰ੍ਹਾਂ ਸਾਰੇ ਹੀ ਸ਼ਹਿਰ-ਨਿਵਾਸੀਆਂ ਨੂੰ ਗੰਗਾ ਦਾ ਪਾਣੀ ਬਹੁਤ ਨੇੜੇ

ਪੈਂਦਾ ਹੈ। ਗੰਗਾ ਦੇ ਪਾਣੀ ਦੀ ਮਹੱਤਤਾ ਭੀ ਹਰੇਕ ਹਿੰਦੂ ਦੇ ਹਿਰਦੇ ਵਿਚ ਟਿਕੀ ਹੋਈ ਹੈ। ਸੋ, ਸਭ ਪਟਨਾ-ਨਿਵਾਸੀ ਆਮ ਤੌਰ ਤੇ ਸਵੇਰੇ ਗੰਗਾ ਵਿਚ ਹੀ ਇਸ਼ਨਾਨ ਕਰਦੇ ਹਨ, ਅਤੇ ਉਥੇ ਹੀ ਆਪਣਾ ਪੂਜਾ-ਪਾਠ ਭੀ ਕਰ ਆਉਂਦੇ ਹਨ। ਸਿਆਣੇ ਅੰਞਾਣੇ ਬਾਲਕ ਭੀ ਰਲ ਕੇ ਉਧਰ ਹੀ ਖੇਡਣ ਚਲੇ ਜਾਂਦੇ ਹਨ।

ਪੰਡਤ ਸ਼ਿਵਦੱਤ ਨਿੱਤ ਸਵੇਰੇ ਗੰਗਾ ਦੇ ਘਾਟ ਉਤੇ ਇਸ਼ਨਾਨ ਕਰ ਕੇ ਉਥੇ ਹੀ ਪੂਜਾ-ਪਾਠ ਕਰਦਾ ਸੀ। (ਗੁਰੂ) ਗੋਬਿੰਦ ਸਿੰਘ ਜੀ ਹਾਣੀਆਂ ਨੂੰ ਨਾਲ ਲੈ ਕੇ ਕਈ ਵਾਰੀ ਗੰਗਾ ਦੇ ਕੰਢੇ ਜਾਣ ਲਗ ਪਏ। ਸ਼ਿਵਦੱਤ ਦੇ ਦਿਲ ਵਿਚ ਭੀ ਗੁਰੂ ਤੇਗ਼ ਬਹਾਦਰ ਸਾਹਿਬ ਦੀ ਕੁਰਬਾਨੀ ਅਤੇ ਖ਼ਲਕ-ਪਿਆਰ ਦੀ ਕਦਰ ਸੀ। ਕੁਝ ਇਹ ਅਸਰ ਅਤੇ ਕੁਝ (ਗੁਰੂ) ਗੋਬਿੰਦ ਸਿੰਘ ਜੀ ਦੀ ਆਪਣੀ ਜ਼ਾਤੀ ਮਨਮੋਹਨਤਾ—ਪੰਡਤ ਸ਼ਿਵਦੱਤ ਦੇ ਦਿਲ ਵਿਚ ਉਹਨਾਂ ਨੂੰ ਵੇਖ ਕੇ ਧ੍ਰੂ ਪੈਣ ਲਗ ਪਈ। ਇਹ ਖਿੱਚ ਵਧਦੀ ਗਈ। ਸ਼ਿਵਦੱਤ ਗੰਗਾ ਦੇ ਕੰਢੇ ਸ੍ਰੀ ਰਾਮ ਜੀ ਦੀ ਅਰਾਧਨਾ ਹੀ ਕਰਿਆ ਕਰਦਾ ਸੀ। ਉਸ ਦੇ ਵੱਡੇ ਤੋਂ ਵੱਡੇ ਇਸ਼ਟ ਸ੍ਰੀ ਰਾਮ ਜੀ ਹੀ ਸਨ। ਪਰ ਹੁਣ ਜਿਉਂ ਜਿਉਂ ਉਹ (ਗੁਰੂ) ਗੋਬਿੰਦ ਸਿੰਘ ਜੀ ਦੇ ਦਰਸ਼ਨ ਕਰਨ ਲੱਗਾ, ਉਸ ਨੂੰ ਹੋਰ ਪਿਆਰ ਵਿਸਰਨ ਲੱਗ ਪਏ। (ਗੁਰੂ) ਗੋਬਿੰਦ ਸਿੰਘ ਜੀ ਹੀ ਉਸ ਦੇ ਸ੍ਰੀ ਰਾਮ ਜੀ ਹੋ ਗਏ। ਪੰਡਤ ਸ਼ਿਵਦੱਤ (ਗੁਰੂ) ਗੋਬਿੰਦ ਸਿੰਘ ਜੀ ਦੇ ਚਰਨਾਂ ਦਾ ਹੀ ਭੌਰਾ ਹੋ ਗਿਆ।

## ੨. ਰਾਜਾ ਫ਼ਤਹ ਚੰਦ ਅਤੇ ਉਸ ਦੀ ਰਾਣੀ

ਫ਼ਤਹ ਚੰਦ ਮੈਣੀ ਗੋਤ ਦਾ ਖੱਤਰੀ, ਤਕੜਾ ਜਗੀਰਦਾਰ। ਇਸ ਦੇ ਘਰ ਸੰਤਾਨ ਨਹੀਂ ਸੀ। (ਗੁਰੂ) ਗੋਬਿੰਦ ਸਿੰਘ ਜੀ ਸਾਥੀ-ਬਾਲਕਾਂ ਸਮੇਤ ਖੇਡਦੇ ਖੇਡਦੇ ਕਈ ਵਾਰ ਫ਼ਤਹ ਚੰਦ ਦੇ ਘਰਾਂ ਅੱਗੋਂ ਭੀ ਲੰਘ ਜਾਂਦੇ ਸਨ। ਅਜਿਹਾ ਹੋਣਹਾਰ ਬਾਲ ਭਲਾ ਕਿਸ ਨੂੰ ਪਿਆਰਾ ਨਹੀਂ ਲੱਗਦਾ ? ਫ਼ਤਹ ਚੰਦ ਦੀ ਰਾਣੀ ਤਾਂ ਵੇਖ ਕੇ ਮੋਹੀ ਹੀ ਗਈ। ਉਸ ਦੀ ਕਿਸਮਤ ਨੇ ਉਸ ਨੂੰ ਕੁਛੜ ਬਾਲ ਖਿਡਾਣ ਦਾ ਸੁਭਾਗ ਮੌਕਾ ਨਹੀਂ ਦਿੱਤਾ ਸੀ। (ਗੁਰੂ) ਗੋਬਿੰਦ ਸਿੰਘ ਜੀ ਨੂੰ ਵੇਖ ਕੇ ਉਸ ਦੇ ਅੰਦਰ ਧੂਹ ਪੈਂਦੀ ਸੀ, ਉਸ ਦਾ ਜੀਅ ਤੜਫ਼ ਪੈਂਦਾ ਸੀ ਕਿ ਉਹ ਮੇਰੀ ਗੋਦੀ ਆ ਕੇ ਬੈਠਣ, ਤੇ, ਮੈਂ ਇਹਨਾਂ ਨੂੰ ਪਿਆਰ ਕਰਾਂ। ਪਿਆਰ ਪਿਆਰ ਦਾ ਸਾਖੀ ਹੈ। ਇਕ ਦਿਨ (ਗੁਰੂ) ਗੋਬਿੰਦ ਸਿੰਘ ਜੀ ਖੇਡਦੇ ਖੇਡਦੇ ਸਾਥੀਆਂ ਸਮੇਤ ਰਵਾਂ-ਰਵੀਂ ਫ਼ਤਹ ਚੰਦ ਦੇ ਘਰ ਚਲੇ ਗਏ, ਤੇ ਰਾਣੀ ਦੇ ਕੁੱਛੜ ਜਾ ਬੈਠੇ। ਪੁੱਤਰ ਨੂੰ ਸਹਿਕਦਿਆਂ ਜਿਨ੍ਹਾਂ ਮਾਵਾਂ ਨੇ ਭਾਗਾਂ ਨਾਲ ਫਿਰ

ਕਦੇ ਪੁੱਤਰ ਨੂੰ ਛਾਤੀ ਦੇ ਨਾਲ ਲਾਇਆ ਹੋਵੇ, ਉਹੀ ਸਮਝ ਸਕਦੀਆਂ ਹਨ ਫ਼ਤਹ ਚੰਦ ਦੀ ਰਾਣੀ ਦੇ ਉਸ ਵੇਲੇ ਦੇ ਦਿਲ-ਤਰੰਗ। ਰਾਣੀ ਇਸ ਲਾਡਲੇ ਬੀਰ-ਬਾਲ ਅਤੇ ਇਸ ਦੀ ਅਨੋਖੀ ਬਾਲ-ਸੈਨਾ ਵਾਸਤੇ ਕੁਝ ਉਚੇਚ ਕਰਨ ਲੱਗੀ, ਤਾਂ ਇਨ੍ਹਾਂ ਰੋਕ ਦਿੱਤਾ ਅਤੇ ਆਖਿਆ ਕਿ ਜਿਹੜੀਆਂ ਪੂਰੀਆਂ ਤੇ ਤਲੇ ਹੋਏ ਛੋਲੇ ਹੁਣੇ ਹੁਣੇ ਤਿਆਰ ਕੀਤੇ ਜੇ, ਉਹੀ ਦੇ ਦਿਉ। ਸੱਚਾ ਪਿਆਰ ਦੁਵੱਲੀ ਵੱਧਦਾ ਹੈ। ਰਾਣੀ ਨੂੰ ਇਸ ਪਿਆਰ ਦਾ ਮੌਕਾ ਹਰ ਰੋਜ਼ ਮਿਲਣ ਲੱਗ ਪਿਆ। ਸਿੱਖ-ਇਤਿਹਾਸ ਲਿਖਦਾ ਹੈ ਕਿ ਇਕ ਦਿਨ ਰਾਣੀ ਦੀ ਇਕ ਨੌਕਰਿਆਣੀ ਨੇ (ਗੁਰੂ) ਗੋਬਿੰਦ ਸਿੰਘ ਜੀ ਨੂੰ ਆਖਿਆ ਜੁ ਰਾਣੀ ਦੀ ਗੋਦ ਖ਼ਾਲੀ ਹੈ, ਇਸ ਨੂੰ ਹਰਾ ਕਰੋ। ਉਸ ਵਿਚਾਰੀ ਨੂੰ ਕੀ ਸਾਰ ਕਿ ਉਹ ਦੁਵੱਲੀ ਪਿਆਰ ਕਿਸ ਹੱਦ ਤਕ ਪਹੁੰਚ ਚੁਕਾ ਹੋਇਆ ਸੀ ? ਸੋ ਉਹਨਾਂ ਸਹਿਜ-ਸੁਭਾਇ ਹੀ ਉੱਤਰ ਦੇ ਦਿੱਤਾ ਕਿ ਰਾਣੀ ਸਾਨੂੰ ਹੀ ਆਪਣਾ ਪੁੱਤਰ ਯਕੀਨ ਨਾਲ ਮੰਨ ਲਏ।

## ਪਟਨੇ ਤੋਂ ਪੰਜਾਬ ਨੂੰ, ਪਿਆਰ-ਯਾਦਾਂ

ਗੁਰੂ ਤੇਗ਼ ਬਹਾਦਰ ਸਾਹਿਬ ਨੇ ਅਨੰਦਪੁਰ ਪਹੁੰਚ ਕੇ ਪਰਵਾਰ ਨੂੰ ਪਟਨੇ ਤੋਂ ਮੰਗਾਣ ਦਾ ਪਰਬੰਧ ਕੀਤਾ। ਜਦੋਂ ਪਟਨੇ ਸੁਨੇਹਾ ਅੱਪੜਿਆ, ਤਾਂ ਘਰ ਘਰ ਖ਼ਬਰਾਂ ਹੋ ਗਈਆਂ ਕਿ ਪਟਨਾ-ਨਿਵਾਸੀਆਂ ਦੇ ਦਿਲਾਂ ਦਾ ਨਿੱਕਾ ਜਿਹਾ ਪਾਤਿਸ਼ਾਹ ਉਹਨਾਂ ਦੀਆਂ ਅੱਖਾਂ ਅੱਗੋਂ ਸਦਾ ਲਈ ਉਹਲੇ ਹੋ ਰਿਹਾ ਹੈ। ਸੱਚੇ ਆਸ਼ਕਾਂ ਲਈ ਵਿਛੋੜਾ ਕੋਈ ਸਧਾਰਨ ਜਿਹੀ ਘਟਨਾ ਨਹੀਂ ਹੈ। ਪਟਨੇ ਵਿਚ ਸਦੀਆਂ ਪਹਿਲਾਂ ਵਾਲਾ ਗੋਕਲ ਦਾ ਨਾਟ ਰਚਿਆ ਗਿਆ। ਜਿਵੇਂ ਗੋਕਲ ਦੀਆਂ ਗਵਾਲਣਾਂ ਮਾਵਾਂ ਆਪਣੇ ਦਿਲ ਦੇ ਪਾਤਿਸ਼ਾਹ ਉਸ ਬੰਸਰੀ ਵਾਲੇ ਨੂੰ ਮੁੜ ਮੁੜ ਆਖਦੀਆਂ ਸਨ : ਸੋਹਣੇ ਲਾਲ ! "ਮੋਕਉ ਛੋਡਿ ਨ ਆਵਹੁ ਨ ਜਾਹੂ ਰੇ", ਤਿਵੇਂ ਪਟਨਾ-ਨਿਵਾਸੀ ਹਰੇਕ ਨਰ ਨਾਰ ਦੇ ਦਿਲਾਂ ਵਿਚ ਆਉਂਦਾ ਵਿਛੋੜਾ ਤੱਕ ਕੇ ਛੁਰੀਆਂ ਚਲ ਰਹੀਆਂ ਸਨ। ਫ਼ਤਹ ਚੰਦ ਦੀ ਰਾਣੀ ਦੀ ਹਾਲਤ ਤਾਂ ਅਕਹਿ ਸੀ। ਉਸ ਨੂੰ ਗ਼ਸ਼ੀ ਤੇ ਗ਼ਸ਼ੀ ਪੈ ਰਹੀ ਸੀ। ਵਿਛੋੜਾ ਅਰੁੱਕ ਸੀ। ਹੁਣ ਸਿਰਫ਼ ਇਕੋ ਇਕ ਧਰਵਾਸ ਰਹਿ ਗਿਆ। ਉਹ ਸੀ, ਪਿਆਰ ਦੀਆਂ ਯਾਦਾਂ। ਰਾਣੀ ਨੇ (ਗੁਰੂ) ਗੋਬਿੰਦ ਸਿੰਘ ਜੀ ਤੋਂ ਉਨ੍ਹਾਂ ਦੇ ਗਲ ਦੇ ਕੱਪੜੇ ਅਤੇ ਪੈਰਾਂ ਦੀ ਜੁੱਤੀ ਮੰਗ ਕੇ ਲੈ ਲਏ। ਸਰੀਰਕ ਦਰਸ਼ਨ ਦੀ ਤਾਂ ਉਸ ਨੂੰ ਅਗਾਂਹ ਵਾਸਤੇ ਆਸ ਨਹੀਂ ਸੀ ਰਹੀ। ਸੈਂਕੜੇ ਮੀਲਾਂ ਤੋਂ

ਕਿਸ ਨੇ ਆਉਣਾ ਤੇ ਕਿਸ ਨੇ ਪਹੁੰਚਣਾ ? ਜਿਵੇਂ ਹਰ ਰੋਜ਼ ਪਿਛਲੇ ਪਹਿਰ ਉਹਨਾਂ ਦੀ ਉਡੀਕ ਵਿਚ ਰਾਣੀ ਛੋਲੇ ਤੇ ਪੂਰੀਆਂ ਤਿਆਰ ਕਰਦੀ ਸੀ, ਬਿਰਹੋਂ ਦੀ ਪੀੜ ਨੇ ਉਸ ਦਾ ਇਹ ਨੇਮ ਜਾਰੀ ਰਖਾਇਆ। ਜਿਥੇ (ਗੁਰੂ) ਗੋਬਿੰਦ ਸਿੰਘ ਜੀ ਉਹਨਾਂ ਦੇ ਘਰ ਆ ਕੇ ਬੈਠਿਆ ਕਰਦੇ ਸਨ, ਫ਼ਤਹ ਚੰਦ ਨੇ ਉਥੇ ਇਕ ਗੁਰਦੁਆਰਾ ਬਣਾ ਦਿੱਤਾ, ਅਤੇ ਸਤਿਗੁਰੂ ਜੀ ਦੀਆਂ ਸਰੀਰਕ ਪਿਆਰ-ਯਾਦਾਂ ਉਸ ਵਿਚ ਆਦਰ-ਸਤਿਕਾਰ ਨਾਲ ਰੱਖ ਦਿੱਤੀਆਂ। ਫ਼ਤਹ ਚੰਦ ਮੈਣੀ ਖਤ੍ਰੀ ਸੀ। ਉਸ ਗੁਰਦੁਆਰੇ ਦਾ ਨਾਮ 'ਮੈਣੀ ਸੰਗਤ' ਪੈ ਗਿਆ। ਉਧਰ 'ਗੁਰਦੁਆਰੇ' ਦੇ ਥਾਂ ਲੋਕ ਲਫ਼ਜ਼ 'ਸੰਗਤ' ਬੋਲਦੇ ਹਨ।

ਨਿੱਕੀ ਉਮਰੇ ਸਤਿਗੁਰੂ ਜਿਸ ਪੰਘੂੜੇ ਵਿਚ ਪਲੇ ਸਨ, ਪਟਨਾ-ਨਿਵਾਸੀ ਪ੍ਰੇਮੀਆਂ ਨੇ ਉਹ ਪੰਘੂੜਾ ਭੀ ਸਾਂਭ ਰੱਖਿਆ। ਆਪਣੇ ਦਿਲ ਦੇ ਪਾਤਿਸ਼ਾਹ ਦੇ ਪੰਘੂੜੇ ਨੂੰ ਹੀ ਵੇਖ ਵੇਖ ਕੇ ਉਹ ਵਿਛੋੜੇ ਦੇ ਸੱਲ ਨੂੰ ਸਹਾਰਨ ਦਾ ਜਤਨ ਕਰਦੇ ਸਨ।

## ਦਾਨਾਪੁਰ, ਹਾਂਡੀ ਵਾਲੀ ਸੰਗਤ

ਗੁਰੂ ਤੇਗ਼ ਬਹਾਦਰ ਸਾਹਿਬ ਜੀ ਦਾ ਸਾਰਾ ਪਰਵਾਰ ਪਟਨੇ ਤੋਂ ਮਾਰਚ ੧੬੭੧ ਵਿੱਚ ਚੱਲ ਕੇ ਦਾਨਾਪੁਰ ਆ ਪਹੁੰਚਿਆ। ਇਹ ਪਟਨੇ ਤੋਂ ੧੪ ਕੋਹ ਹੈ। [1]ਦਾਨਾਪੁਰ ਦੀ ਇਕ ਮਾਈ ਨੇ ਸੇਵਾ ਕੀਤੀ। ਹਾਂਡੀ ਵਿਚ ਬੜੀ ਪ੍ਰੀਤ ਨਾਲ ਖਿਚੜੀ ਰਿੰਨ੍ਹ ਕੇ ਖਵਾਈਓਸੁ। (ਗੁਰੂ) ਗੋਬਿੰਦ ਸਿੰਘ ਜੀ ਦੇ ਸੋਹਣੇ ਦੀਦਾਰ ਦੀ ਯਾਦ ਆਪਣੇ ਪਾਸ ਸਦਾ ਕਾਇਮ ਰਖਣ ਲਈ ਉਸ ਮਾਈ ਨੇ ਆਪਣੀ ਉਹ ਹਾਂਡੀ ਸਾਂਭ ਰਖੀ। ਗੁਰ-ਚਰਨਾਂ ਦੇ ਪ੍ਰੇਮੀਆਂ ਨੇ ਉਥੇ ਇਕ ਗੁਰਦੁਆਰਾ ਬਣਾਇਆ, ਜੋ 'ਹਾਂਡੀ ਦੀ ਸੰਗਤ' ਦੇ ਨਾਮ ਨਾਲ ਉੱਘਾ ਹੈ।

## ਉੱਤਰ ਪ੍ਰਦੇਸ਼ ਪ੍ਰਾਂਤ ਵਿਚੋਂ ਦੀ ਬਨਾਰਸ

ਦਾਨਾਪੁਰ ਤੋਂ ਚੱਲ ਕੇ ਆਰਾ, ਡੁਮਰਾਉਂ, ਬਕਸਰ ਆਦਿਕ ਨਗਰਾਂ

---

੧. ਬੋਧ ਰਾਇਆ ਦਾ ਸੰਨਿਆਸੀ ਭਗਵਾਨ ਗਿਰ ਗੁਰੂ ਹਰਿਰਾਇ ਸਾਹਿਬ ਦਾ ਸਿੱਖ ਬਣਿਆ ਸੀ। ਭਗਵਾਨ ਗਿਰ ਤੋਂ ਭਗਤ ਭਗਵਾਨ ਬਣ ਕੇ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਉਹ ਆਪਣੇ ਇਲਾਕੇ ਵਿਚ ਆ ਕੇ ਸਿੱਖ-ਧਰਮ ਦਾ ਪਰਚਾਰ ਕਰਦਾ ਰਿਹਾ। ਉਹਨਾਂ ਦੀ ਇਕ ਗੱਦੀ ਦਾਨਾਪੁਰ ਵਿਚ ਭੀ ਹੈ। ਉਦਾਸੀ ਸਿੱਖ ਉਥੇ ਸੇਵਾ ਕਰਦੇ ਹਨ।

ਵਿਚ ਡੇਰਾ ਕਰਦੇ ਹੋਏ ਸਤਿਗੁਰੂ ਜੀ ਦਾ ਪਰਵਾਰ ਛੋਟੇ ਮਿਰਜ਼ਾਪੁਰ ਪਹੁੰਚਿਆ। ਇਹ ਸਾਰੇ ਨਗਰ ਗੰਗਾ ਦੇ ਦੱਖਣ ਪਾਸੇ ਹਨ, ਅਤੇ ਅੱਜ-ਕਲ੍ਹ ਪਟਨੇ ਤੋਂ ਬਨਾਰਸ ਨੂੰ ਜਾਣ ਵਾਲੀ ਈ. ਆਈ. ਰੇਲਵੇ ਲਾਈਨ ਦੇ ਸਟੇਸ਼ਨ ਹਨ। ਛੋਟਾ ਮਿਰਜ਼ਾਪੁਰ ਬਨਾਰਸ ਤੋਂ ਚਾਰ ਮੀਲ ਦੱਖਣ ਪਾਸੇ ਹੈ। ਉਥੋਂ ਬਨਾਰਸ (ਕਾਂਸ਼ੀ) ਅੱਪੜੇ। ਬਨਾਰਸ ਵਿਚ ਅਨੇਕਾਂ ਸਿੱਖ ਵੱਸਦੇ ਸਨ, ਕਿਉਂਕਿ ਉਥੇ ਗੁਰੂ ਨਾਨਕ ਦੇਵ ਜੀ ਕਈ ਦਿਨ ਰਹੇ ਸਨ, ਗੁਰੂ ਤੇਗ਼ ਬਹਾਦਰ ਸਾਹਿਬ ਭੀ ਬਨਾਰਸ ਆਏ ਸਨ। ਬਨਾਰਸ ਤੋਂ ਉੱਤਰ-ਪੱਛਮ ਵਲ ਕੁਝ ਕੁ ਮੀਲਾਂ ਦੀ ਵਿੱਥ ਤੇ ਨਗਰ [1]ਜੌਨਪੁਰ ਹੈ, ਜਿਥੇ ਭਾਈ ਗੁਰਦਾਸ ਜੀ ਇਕ ਸੰਗਤ ਕਾਇਮ ਕਰ ਆਏ ਸਨ। ਉਥੇ ਭਾਈ ਗੁਰਬਖ਼ਸ਼ ਮਸੰਦ ਸਿੱਖ ਧਰਮ ਦੇ ਪਰਚਾਰ ਦਾ ਕੰਮ ਕਰਦਾ ਸੀ। ਗੁਰਬਖ਼ਸ਼ ਨੇ ਨਗਰ ਦੀ ਸੰਗਤ ਸਮੇਤ ਕਾਂਸ਼ੀ ਆ ਕੇ (ਗੁਰੂ) ਗੋਬਿੰਦ ਸਿੰਘ ਜੀ ਦਾ ਦਰਸ਼ਨ ਕੀਤਾ।

## ਪ੍ਰਾਗਰਾਜ (ਅਲਾਹਾਬਾਦ)

ਦਸ ਕੁ ਦਿਨ ਬਨਾਰਸ ਠਹਿਰ ਕੇ, ਮੁੜ ਗੰਗਾ ਦੇ ਦੱਖਣੀ ਕੰਢੇ ਦੇ ਨਾਲ ਨਾਲ (ਗੁਰੂ) ਗੋਬਿੰਦ ਸਿੰਘ ਜੀ ਵੱਡੇ [2]ਮਿਰਜ਼ਾਪੁਰ ਆਏ, ਜੋ ਅੱਜ ਕਲ੍ਹ ਮੁਗਲ ਸਰਾਇ ਤੋਂ ਅਲਾਹਾਬਾਦ ਨੂੰ ਆਉਣ ਵਾਲੀ ਲਾਈਨ ਉਤੇ ਰੇਲ ਦਾ ਸਟੇਸ਼ਨ ਹੈ।

ਮਿਰਜ਼ਾਪੁਰ ਤੋਂ ਪ੍ਰਾਗਰਾਜ (ਅਲਾਹਾਬਾਦ) ਪਹੁੰਚੇ। ਜਦੋਂ ਗੁਰੂ ਤੇਗ਼ ਬਹਾਦਰ ਸਾਹਿਬ ਸੰਨ ੧੬੬੫-੬੬ ਵਿਚ ਬੰਗਾਲ-ਆਸਾਮ ਵਲ ਜਾ ਰਹੇ ਸਨ, ਤਾਂ ਪ੍ਰਾਗਰਾਜ ਪਰਵਾਰ ਸਮੇਤ ਕਈ ਦਿਨ ਠਹਿਰੇ ਸਨ। ਪ੍ਰਾਗਰਾਜ ਹਿੰਦੂ ਕੌਮ ਦਾ ਇਕ ਉੱਘਾ ਤੀਰਥ ਹੈ। ਇਥੇ ਗੰਗਾ-ਜਮਨਾ ਅਤੇ ਸਰਸ੍ਵਤੀ ਦਰਿਆ ਮਿਲਦੇ ਹਨ। ਉਸ ਅਸਥਾਨ ਨੂੰ ਤ੍ਰਿਬੇਣੀ ਆਖਦੇ ਹਨ। ਹਿੰਦੂ ਲੋਕ ਤ੍ਰਿਬੇਣੀ ਦੇ ਇਸ਼ਨਾਨ ਦਾ ਬੜਾ ਮਹਾਤਮ ਸਮਝਦੇ ਹਨ।

---

੧. ਗੁਰੂ ਤੇਗ਼ ਬਹਾਦਰ ਸਾਹਿਬ ਭੀ ਜੌਨਪੁਰ ਗਏ ਸਨ। ਗੁਰਦੁਆਰੇ ਦਾ ਨਾਮ ਸੰਗਤ 'ਮ੍ਰਿਦੰਗ ਵਾਲੀ' ਹੈ। ਗੁਰਬਖ਼ਸ਼ ਸਿੱਖ ਦੇ ਘਰ ਗੁਰੂ ਸਾਹਿਬ ਨੇ ਡੇਰਾ ਕੀਤਾ ਸੀ ਅਤੇ ਕੀਰਤਨ ਲਈ 'ਮ੍ਰਿਦੰਗ' ਬਖ਼ਸ਼ੀ, ਜੋ ਹੁਣ ਉਥੇ ਸਨਮਾਨ ਨਾਲ ਰੱਖੀ ਹੋਈ ਹੈ।

੨. ਮਿਰਜ਼ਾਪੁਰ ਗੁਰੂ ਤੇਗ਼ ਬਹਾਦਰ ਸਾਹਿਬ ਭੀ ਗਏ ਸਨ। ਗੁਰਦੁਆਰਾ ਗਊ ਘਾਟ ਪਾਸ ਬਣਿਆ ਹੋਇਆ ਹੈ। ਨਿਰਮਲੇ ਸਿੰਘ ਪੁਜਾਰੀ ਹਨ।

## ਅਜੁੱਧਿਆ, ਮਥਰਾ, ਨਾਨਕ ਮਤਾ

ਉੱਤਰ ਪ੍ਰਦੇਸ਼ ਹਿੰਦੂ-ਸਭਿਅਤਾ ਦਾ ਪੁਰਾਣਾ ਘਰ ਹੈ। ਥਾਂ ਥਾਂ ਮਹਾਂਪੁਰਖਾਂ ਦੀ ਯਾਦ ਵਿਚ ਧਰਮ-ਅਸਥਾਨ ਬਣੇ ਹੋਏ ਹਨ। ਉਂਜ ਭਾਵੇਂ ਉਹਨਾਂ ਦੇ ਆਦਰਸ਼ ਭੁਲਾ ਕੇ ਲੋਕ ਮੂਰਤੀ-ਪੂਜਾ ਆਦਿਕ ਦੇ ਹੋਰ ਹੋਰ ਰਸਤੇ ਮੱਲ ਬੈਠੇ ਹਨ, ਫਿਰ ਭੀ ਧਰਮ ਦੇ ਪੰਧ ਨੂੰ ਸਮਝਣ ਪਛਾਨਣ ਵਾਲਿਆਂ ਵਾਸਤੇ ਅਜਿਹੇ ਅਸਥਾਨ ਸਦਾ ਲਈ ਹੀ ਦਿਲਚਸਪੀ ਦਾ ਕਾਰਨ ਬਣੇ ਰਹਿਣਗੇ।

ਅਲਾਹਾਬਾਦ ਤੋਂ ਧੁਰ ਉੱਤਰ ਵਲ ਅੱਸੀ ਕੁ ਮੀਲਾਂ ਦੀ ਵਿੱਥ ਤੇ ਸਰਜੂ ਨਦੀ ਦੇ ਕੰਢੇ ਨਗਰ ਅਜੁੱਧਿਆ ਹੈ, ਜੋ ਸ੍ਰੀ ਰਾਮਚੰਦ੍ਰ ਜੀ ਦਾ ਜਨਮ-ਅਸਥਾਨ ਹੋਣ ਕਰਕੇ ਭਾਰਤ ਦੇ ਆਕਾਸ਼ ਵਿਚ ਸਦਾ ਚਮਕਦਾ ਤਾਰਾ ਬਣਿਆ ਰਹੇਗਾ।

ਸਾਰੇ ਪਰਵਾਰ ਅਤੇ ਸਾਥੀ ਸਿੱਖਾਂ ਦੀ ਕਾਮਨਾ ਅਨੁਸਾਰ ਸਾਰਾ ਵਹੀਰ ਅਜੁੱਧਿਆ ਪਹੁੰਚਿਆ। ਇਥੋਂ ਲਖਨਊ, ਕਾਨ੍ਹਪੁਰ, ਬ੍ਰਹਮਾਵਰਤ, ਬਠੂਰ, ਆਗਰੇ ਹੁੰਦੇ ਹੋਏ (ਗੁਰੂ) ਗੋਬਿੰਦ ਸਿੰਘ ਜੀ ਮਥਰਾ ਆਏ। ਗੋਕਲ ਮਥਰਾ ਬਿੰਦ੍ਰਾਬਨ ਨੂੰ ਸ੍ਰੀ ਕ੍ਰਿਸ਼ਨ ਜੀ ਦੇ ਚਰਨਾਂ ਦੀ ਛੁਹ ਨੇ ਸਦਾ ਲਈ ਚਮਕਾ ਦਿੱਤਾ ਹੈ। ਇਹ ਸਾਰੇ ਥਾਂ ਵੇਖ ਕੇ ਸਾਰਾ ਸਾਥ ਉੱਤਰ ਪੂਰਬ ਵਲ ਬਰੇਲੀ ਪੀਲੀਭੀਤ ਦੇ ਰਸਤੇ [1]ਨਾਨਕ ਮਤੇ ਦਾ ਦਰਸ਼ਨ ਕਰਨ ਲਈ ਚੱਲ ਪਿਆ।

## ਲਖਨੌਰ

ਨਾਨਕ ਮਤੇ ਤੋਂ ਹਰਿਦੁਆਰ ਸਹਾਰਨਪੁਰ ਦੇ ਰਸਤੇ (ਗੁਰੂ) ਗੋਬਿੰਦ ਸਿੰਘ ਜੀ ਸਾਰੇ ਸਾਥ ਸਮੇਤ ਜ਼ਿਲਾ ਅੰਬਾਲਾ ਦੇ ਕਸਬਾ ਲਖਨੌਰ ਅੱਪੜੇ। ਸੰਨ ੧੬੭੧ ਦੇ ਅਖ਼ੀਰਲੇ ਮਹੀਨੇ ਸਨ। ਪਾਠਕ ਇਥੇ ਚੇਤਾ ਰੱਖਣ ਕਿ ਇਸੇ ਸਾਲ ਹੀ ਔਰੰਗਜ਼ੇਬ ਨੇ ਹੁਕਮ ਜਾਰੀ ਕੀਤੇ ਸਨ, ਜਿਨ੍ਹਾਂ ਅਨੁਸਾਰ ਮੁਨਸ਼ੀ, ਮੀਰ-ਮੁਨਸ਼ੀ, ਖ਼ਜ਼ਾਨਚੀ ਆਦਿਕ ਸਰਕਾਰੀ ਨੌਕਰੀਆਂ ਤੋਂ ਹਿੰਦੂਆਂ ਨੂੰ ਹਟਾਇਆ ਜਾ ਰਿਹਾ ਸੀ। ਇਹ ਹੁਕਮ ਭੀ ਦਿੱਤੇ ਜਾ ਰਹੇ ਸਨ ਕਿ ਸਰਕਾਰੀ ਮੁਆਮਲਾ ਉਗਰਾਹੁਣ ਉਤੇ ਕਿਸੇ ਹਿੰਦੂ ਨੂੰ ਨਾ ਲਾਇਆ ਜਾਏ। ਪਰ ਅਚਨਚੇਤ ਲੋੜ ਪਈ ਤੇ ਗਿਣਤੀ ਵਿਚ ਮੁਸਲਮਾਨ ਪਟਵਾਰੀ ਆਦਿਕ ਮੁਲਾਜ਼ਮ ਨਾ ਮਿਲ ਸਕਣ

---

੧. ਪਹਿਲੀ 'ਉਦਾਸੀ' ਸਮੇ ਗੁਰੂ ਨਾਨਕ ਦੇਵ ਜੀ ਉਥੇ ਆਏ ਸਨ। ਪਹਿਲਾਂ ਉਸ ਦਾ ਨਾਮ ਗੋਰਖ ਮਤਾ ਸੀ।

ਕਰਕੇ ਇਸ ਹੁਕਮ ਵਿਚ ਕੁਝ ਤਬਦੀਲੀ ਕਰਨੀ ਪਈ ਸੀ। ਮੁਆਮਲਾ ਉਗਰਾਹੁਣ ਤੇ ਅੱਧੇ ਹਿੰਦੂ ਅਤੇ ਅੱਧੇ ਮੁਸਲਮਾਨ ਲਾਣੇ ਪੈ ਗਏ ਸਨ। ਔਰੰਗਜ਼ੇਬ ਦੇ ਇਹਨਾਂ ਹੁਕਮਾਂ ਦੇ ਕਾਰਨ ਹਜ਼ਾਰਾਂ ਦੀ ਗਿਣਤੀ ਵਿਚ ਹਿੰਦੂ ਬੇ-ਰੁਜ਼ਗਾਰ ਹੋ ਗਏ। ਉਹਨਾਂ ਵਿਚ ਘਬਰਾਹਟ ਪੈਣੀ ਇਕ ਕੁਦਰਤੀ ਗੱਲ ਸੀ। ਉਹਨੀਂ ਦਿਨੀਂ (ਗੁਰੂ) ਗੋਬਿੰਦ ਸਿੰਘ ਜੀ ਅਤੇ ਉਹਨਾਂ ਦਾ ਮਾਮਾ ਕਿਰਪਾਲ ਚੰਦ ਜੀ ਆਦਿਕ ਉੱਘੇ ਉੱਘੇ ਸਿੱਖਾਂ ਦਾ ਕਾਂਸ਼ੀ, ਪ੍ਰਾਗਰਾਜ, ਅਜੁੱਧਿਆ, ਮਥਰਾ, ਹਰਿਦੁਆਰ ਆਦਿਕ ਪਰਸਿੱਧ ਹਿੰਦੂ-ਸ਼ਹਿਰਾਂ ਵਿਚ ਕਈ ਦਿਨ ਟਿਕੇ ਰਹਿਣ ਦਾ ਹਿੰਦੂ-ਜਨਤਾ ਉੱਤੇ ਬਹੁਤ ਧੀਰਜ ਭਰਿਆ ਅਸਰ ਪਿਆ। ਸਿੱਖ-ਇਤਿਹਾਸ ਲਿਖਦਾ ਹੈ ਕਿ [1]ਲਖਨੌਰ ਵਿਚ ਸਾਰਾ ਸਾਥ ਦੋ ਕੁ ਮਹੀਨੇ ਟਿਕਿਆ ਰਿਹਾ ਸੀ।

## ਸੱਯਦ ਭੀਖ ਸ਼ਾਹ

ਪਠਾਣ ਅਤੇ ਮੁਗ਼ਲ ਬਾਦਸ਼ਾਹਾਂ ਦੇ ਆਸਰੇ ਸ੍ਰੀ ਨਗਰ, ਲਾਹੌਰ, ਪਾਕਪਟਨ, ਸਰਹੰਦ, ਅਜਮੇਰ, ਪਟਨਾ ਆਦਿਕ ਅਨੇਕਾਂ ਉੱਘੇ ਉੱਘੇ ਸ਼ਹਿਰਾਂ ਅਤੇ ਕਸਬਿਆਂ ਵਿਚ ਪਰਸਿੱਧ ਮੁਸਲਮਾਨ ਪੀਰਾਂ ਫ਼ਕੀਰਾਂ ਨੇ ਇਸਲਾਮ ਦੇ ਪਰਚਾਰ-ਕੇਂਦਰ ਬਣਾਏ ਹੋਏ ਸਨ। ਪਰ ਬਾਦਸ਼ਾਹ ਅਤੇ ਪੀਰਾਂ—ਦੋਹਾਂ ਦੀ ਨੀਤੀ ਵਿਚ ਬੜਾ ਫ਼ਰਕ ਸੀ। ਮੁਸਲਮਾਨ ਬਾਦਸ਼ਾਹ ਕਈ ਵਾਰੀ ਕਿਸੇ ਮਜ਼ਹਬੀ ਤੰਗ-ਦਿਲੀ ਜਾਂ ਹੋਰ ਰਾਜਸੀ ਚਾਲ ਦੇ ਕਾਰਨ ਹਿੰਦੂ ਜਨਤਾ ਉਤੇ ਸਖ਼ਤੀ ਕਰ ਲਿਆ ਕਰਦੇ ਸਨ। ਇਹ ਗੱਲ ਸੱਯਦ ਪੀਰਾਂ ਫ਼ਕੀਰਾਂ ਨੂੰ ਸੂਤ ਨਹੀਂ ਬੈਠਦੀ ਸੀ, ਕਿਉਂਕਿ ਪਰਚਾਰ ਹੋ ਹੀ ਸਕਦਾ ਹੈ ਪਿਆਰ-ਹਮਦਰਦੀ ਦੇ ਰਵੱਈਏ ਨਾਲ।

ਜ਼ਿਲਾ ਅੰਬਾਲਾ ਦੇ ਕਸਬਾ ਘੁੜਾਮ (ਰਿਆਸਤ ਪਟਿਆਲਾ) ਵਿਚ ਇਕ ਸੱਯਦ ਭੀਖ ਸ਼ਾਹ ਰਹਿੰਦਾ ਸੀ। ਉਸ ਨੇ (ਗੁਰੂ) ਗੋਬਿੰਦ ਸਿੰਘ ਜੀ ਦਾ ਦਰਸ਼ਨ ਕੀਤਾ। ਸਿੱਖ-ਇਤਿਹਾਸ ਲਿਖਦਾ ਹੈ ਕਿ ਭੀਖ ਸ਼ਾਹ ਨੇ ਉਹਨਾਂ ਦੇ ਦਿਲ ਦੀ ਚੁੜੱਤਣ ਦੀ ਪਰਖ ਕੀਤੀ। ਕਿਸੇ ਆਗੂ ਰਾਹਬਰ ਵਿਚ ਸਭ ਤੋਂ ਪਹਿਲੀ ਵੇਖਣ ਵਾਲੀ ਗੱਲ ਹੀ ਇਹੀ ਹੋਇਆ ਕਰਦੀ ਹੈ। ਭੀਖ ਸ਼ਾਹ ਨੇ ਮਿਠਿਆਈ ਦੇ ਦੋ ਪਿਆਲੇ ਮੰਗਾ ਕੇ ਉਹਨਾਂ ਦੇ ਅੱਗੇ ਰੱਖ ਦਿੱਤੇ। ਉਸ ਨੇ ਆਪਣੇ ਦਿਲ

---

੧. ਲਖਨੌਰ ਰੇਲਵੇ ਸਟੇਸ਼ਨ ਅੰਬਾਲਾ ਛਾਉਣੀ ਤੋਂ ੪ ਮੀਲ ਪੱਛਮ ਪਾਸੇ ਹੈ।

ਵਿਚ ਮਿਥ ਲਿਆ ਸੀ ਕਿ ਇਕ ਪਿਆਲਾ ਹਿੰਦੂ ਕੌਮ ਦਾ ਅਤੇ ਦੂਜਾ ਮੁਸਲਮਾਨ ਦਾ। (ਗੁਰੂ) ਗੋਬਿੰਦ ਸਿੰਘ ਜੀ ਨੇ ਦੋਹਾਂ ਉਤੇ ਆਪਣੇ ਹੱਥ ਰੱਖ ਦਿੱਤੇ, ਜਿਸ ਦਾ ਭਾਵ ਇਹ ਸੀ ਕਿ ਅਸੀ ਦੋਹਾਂ ਨਾਲ ਪਿਆਰ ਕਰਦੇ ਹਾਂ। ਉਹਨਾਂ ਇਕ ਹੋਰ ਪਿਆਲਾ ਭੀ ਮੰਗਾ ਕੇ ਦੋਹਾਂ ਦੇ ਵਿਚਕਾਰ ਰੱਖ ਦਿੱਤਾ। ਇਸ ਦਾ ਭਾਵ ਸੀ ਕਿ ਅਸਾਡਾ ਜੀਵਨ-ਨਿਸ਼ਾਨਾ ਮਨੁੱਖਤਾ ਦੀ ਏਕਤਾ ਹੈ, ਜੋ ਹਿੰਦੂ ਮੁਸਲਮਾਨ ਦੋਹਾਂ ਦੇ ਜ਼ਾਤੀ-ਅਭਿਮਾਨ ਅਤੇ ਕਾਫ਼ਰ ਆਦਿਕ ਨਿਸ਼ਾਨਿਆਂ ਤੋਂ ਵੱਖਰਾ ਹੈ। ਸੈਂਕੜੇ ਹਜ਼ਾਰਾਂ ਮੁਰੀਦਾਂ ਵਾਲੇ ਭੀਖ ਸ਼ਾਹ ਨੇ ਵੇਖਣ ਨੂੰ ਉਸ ਨਿੱਕੀ ਜਿੰਦ, ਪਰ ਅਸਲੇ ਵਲੋਂ ਮਹਾਨ ਉਚੀ ਆਤਮਾ, ਅੱਗੇ ਸਜਦਾ ਕੀਤਾ, ਸਿਰ ਨਿਵਾਇਆ।

## ਕੀਰਤਪੁਰ, ਅਨੰਦਪੁਰ

ਲਖਨੌਰ ਤੋਂ ਚੱਲ ਕੇ ਸਾਰਾ ਸਾਥ ਰਾਣੋ ਮਾਜਰਾ, ਕਲੌੜ, ਰੋਪੜ ਆਦਿਕ ਪਿੰਡਾਂ ਕਸਬਿਆਂ ਵਿਚ ਠਹਿਰਦਾ ਹੋਇਆ ਕੀਰਤਪੁਰ ਪਹੁੰਚਿਆ। ਗੁਰੂ ਹਰਿਗੋਬਿੰਦ ਸਾਹਿਬ ਦੇ ਸਾਹਿਬਜ਼ਾਦੇ ਬਾਬਾ ਸੂਰਜਮਲ ਜੀ ਕੀਰਤਪੁਰ ਰਹਿੰਦੇ ਸਨ। (ਗੁਰੂ) ਗੋਬਿੰਦ ਸਿੰਘ ਜੀ ਦੇ ਇਹ ਤਾਇਆ ਲੱਗਦੇ ਸਨ। ਬਾਬਾ ਜੀ ਦੇ ਸਾਰੇ ਪਰਵਾਰ ਨੇ ਇਹਨਾਂ ਦੇ ਉਥੇ ਆਉਣ ਤੇ ਬੜੀਆਂ ਖ਼ੁਸ਼ੀਆਂ ਮਨਾਈਆਂ।

ਕੀਰਤਪੁਰ ਤੋਂ ਅਨੰਦਪੁਰ ਪੰਜ ਮੀਲਾਂ ਦੀ ਹੀ ਵਿੱਥ ਤੇ ਹੈ। ਦੋ ਦਿਨ ਕੀਰਤਪੁਰ ਠਹਿਰ ਕੇ (ਗੁਰੂ) ਗੋਬਿੰਦ ਸਿੰਘ ਜੀ ਆਪਣੀ ਮਾਤਾ, ਦਾਦੀ, ਮਾਮਾ ਅਤੇ ਹੋਰ ਸਾਥੀ ਸਿੱਖਾਂ ਸਮੇਤ ਅਨੰਦਪੁਰ ਨੂੰ ਰਵਾਨਾ ਹੋ ਗਏ।

ਅਨੰਦਪੁਰ-ਵਾਸੀਆਂ ਵਾਸਤੇ ਇਹ ਕੋਈ ਸਧਾਰਨ ਜਿਹੀ ਗੱਲ ਨਹੀਂ ਸੀ। ਉਹਨਾਂ ਨੇ ਆਪਣੇ ਦਿਲ ਦੇ ਪਾਤਿਸ਼ਾਹ ਦੇ ਇਕੋ ਇਕ ਪਿਆਰੇ ਬੀਰ ਹੋਣਹਾਰ ਪੁੱਤਰ ਦਾ ਪਹਿਲੀ ਵਾਰੀ ਦਰਸ਼ਨ ਕਰਨਾ ਸੀ। ਨਗਰ-ਨਿਵਾਸੀਆਂ ਦੇ ਦਿਲ ਦੇ ਚਾਉ ਅਤੇ ਪਿਆਰ-ਤਰੰਗ ਰੰਗਾ-ਰੰਗ ਸਜਾਵਟਾਂ ਦੇ ਰੂਪ ਵਿਚ ਪਰਗਟ ਹੋ ਰਹੇ ਸਨ। ਗਲੀਆਂ ਦੇ ਕਖ ਭੀ ਉੱਚੀ ਧੌਣ ਕਰ ਕੇ ਆਪਣੇ ਪ੍ਰੀਤਮ ਦਾ ਰਾਹ ਤੱਕ ਰਹੇ ਸਨ। (ਗੁਰੂ) ਗੋਬਿੰਦ ਸਿੰਘ ਜੀ ੨੧ ਮਾਘ ਸੰਮਤ ੧੭੨੯ (ਫ਼ਰਵਰੀ ਸੰਨ ੧੬੭੨) ਨੂੰ ਅਨੰਦਪੁਰ ਪਹੁੰਚੇ। ਉਸ ਵਕਤ ਇਹਨਾਂ ਦੀ ਉਮਰ ੬ ਸਾਲ ਹੋ ਚੁਕੀ ਸੀ।

## ਵਿੱਦਿਆ

ਗੁਰੂ ਘਰ ਦੀ ਮਰਯਾਦਾ ਅਨੁਸਾਰ ਹਰੇਕ ਸਿੱਖ ਵਾਸਤੇ ਜ਼ਰੂਰੀ ਨਿਯਮ ਹੈ ਕਿ ਉਹ ਸਵੇਰੇ ਉੱਠ ਕੇ ਇਸ਼ਨਾਨ ਆਦਿਕ ਕਰ ਕੇ ਸਾਧ ਸੰਗਤ-ਰੂਪ ਸਰੋਵਰ ਵਿਚ ਚੁੱਭੀ ਲਾਏ ਅਤੇ ਗੁਰਬਾਣੀ ਪੜ੍ਹੇ ਸੁਣੇ। ਜਿਸ ਗੁਰੂ ਪਾਤਿਸ਼ਾਹ ਨੇ ਜੀਵਾਂ ਦਾ ਲੋਕ ਪਰਲੋਕ ਸਵਾਰਨ ਵਾਸਤੇ, ਵਿਹਾਰਕ ਅਤੇ ਆਤਮਕ ਜੀਵਨ ਸੁਧਾਰਨ ਵਾਸਤੇ, ਇਹ ਮਰਯਾਦਾ ਚਲਾਈ ਹੈ, ਉਸ ਦੇ ਆਪਣੇ ਪਰਵਾਰ ਵਿਚ ਤਾਂ ਇਸ ਦੀ ਪਾਲਣਾ ਸਰਪਰ ਹੋਣੀ ਹੋਈ। ਉਸ ਵਕਤ ਤਕ ਗੁਰੂ ਗ੍ਰੰਥ ਸਾਹਿਬ ਦੇ ਕਈ ਉਤਾਰੇ ਭੀ ਹੋ ਚੁਕੇ ਹੋਏ ਸਨ। ਮੁਨਸ਼ੀ ਸਾਹਿਬ ਚੰਦ ਜੀ ਗੁਰੂ ਘਰ ਦੇ ਗ੍ਰੰਥੀ ਸਨ। ਜਿਉਂ ਜਿਉਂ ਸਿੱਖ-ਜਨਤਾ ਦੀ ਗਿਣਤੀ ਵਧਦੀ ਗਈ, ਜਿਉਂ ਜਿਉਂ ਸਿੱਖ-ਧਰਮ ਮਾਝੇ ਤੋਂ ਬਾਹਰ ਹੋਰ ਹੋਰ ਪ੍ਰਾਂਤਾਂ ਵਿਚ ਪਹੁੰਚਿਆ, ਥਾਂ ਥਾਂ ਧਰਮਸਾਲਾਂ, ਸੰਗਤਾਂ ਅਤੇ ਗੁਰਦੁਆਰੇ ਬਣਦੇ ਗਏ। ਪਰਚਾਰਕਾਂ, ਮਸੰਦਾਂ ਅਤੇ ਗ੍ਰੰਥੀਆਂ ਦਾ ਇਹ ਕੰਮ ਭੀ ਹੁੰਦਾ ਸੀ ਕਿ ਉਹ ਸਿੱਖ ਬੱਚੇ-ਬੱਚੀਆਂ ਨੂੰ ਗੁਰਮੁਖੀ ਅੱਖਰ ਸਿਖਾ ਕੇ ਲਿਖਣ ਪੜ੍ਹਨ ਜੋਗਾ ਬਣਾ ਦੇਣ। ਮੁਨਸ਼ੀ ਸਾਹਿਬ ਚੰਦ ਜੀ ਆਪਣੀ ਇਹ ਜ਼ਿਮੇਵਾਰੀ ਤਦੋਂ ਤੋਂ ਹੀ ਨਿਬਾਹੁੰਦੇ ਚਲੇ ਆ ਰਹੇ ਸਨ, ਜਦੋਂ (ਗੁਰੂ) ਗੋਬਿੰਦ ਸਿੰਘ ਜੀ ਵਿੱਦਿਆ ਪੜ੍ਹਨ ਵਾਲੀ ਉਮਰੇ ਅੱਪੜੇ ਸਨ। ਸਧਾਰਨ ਤੌਰ ਤੇ ਪੰਜਾਂ ਸਾਲਾਂ ਦਾ ਬੱਚਾ ਪੜ੍ਹਨੇ ਪਾਇਆ ਜਾਂਦਾ ਹੈ।

ਜਦੋਂ (ਗੁਰੂ) ਗੋਬਿੰਦ ਸਿੰਘ ਜੀ ਅਨੰਦਪੁਰ ਪਹੁੰਚੇ, ਤਾਂ ਇਹਨਾਂ ਨੂੰ ਇਹਨਾਂ ਦੇ ਹਮ-ਉਮਰ ਬਾਲਕਾਂ ਦੇ ਨਾਲ ਪਾਠਸ਼ਾਲਾ ਵਿਚ ਪੜ੍ਹਨੇ ਪਾਇਆ ਗਿਆ। ਮੁਨਸ਼ੀ ਸਾਹਿਬ ਚੰਦ ਜੀ ਨੂੰ ਇਹ ਜ਼ਿਮੇਵਾਰੀ ਸੌਂਪੀ ਗਈ।

ਨਗਰ ਅਨੰਦਪੁਰ ਗੁਰੂ ਤੇਗ਼ ਬਹਾਦਰ ਸਾਹਿਬ ਨੇ ਵਸਾਇਆ ਸੀ। ਜਿਵੇਂ ਗੁਰੂ ਰਾਮਦਾਸ ਜੀ ਨੇ ਅੰਮ੍ਰਿਤਸਰ ਵਸਾਣ ਵੇਲੇ ਉਥੇ ਹਰ ਜ਼ਾਤ, ਹਰ ਕੌਮ ਅਤੇ ਹਰ ਕਿੱਤੇ ਦੇ ਲੋਕ ਲਿਆ ਕੇ ਵਸਾਏ ਸਨ, ਤਿਵੇਂ ਅਨੰਦਪੁਰ ਵਿਚ ਭੀ ਸਭ ਤਰ੍ਹਾਂ ਦੇ ਲੋਕਾਂ ਨੂੰ ਜੀ-ਆਇਆਂ ਆਖਿਆ ਗਿਆ ਸੀ। ਹਿੰਦੂ ਮੁਸਲਮਾਨ ਸਭੇ ਇਥੇ ਆ ਵੱਸੇ ਸਨ। ਮੁਸਲਮਾਨ ਹਕੂਮਤ ਸਮੇ ਸਰਕਾਰੀ ਕਾਰ-ਵਿਹਾਰਾਂ ਵਿਚ ਫ਼ਾਰਸੀ ਬੋਲੀ ਵਰਤੀ ਜਾਂਦੀ ਸੀ। ਇਸ ਦਾ ਕੁਦਰਤੀ ਸਿੱਟਾ ਇਹ ਸੀ ਕਿ ਹਿੰਦੂ ਮੁਸਲਮਾਨ ਸਭੇ ਹੀ ਫ਼ਾਰਸੀ ਪੜ੍ਹਨ। ਵੱਡੇ ਵੱਡੇ ਕਸਬਿਆਂ, ਨਗਰਾਂ ਵਿਚ ਮਕਤਬ (ਮਦਰਸੇ, ਸਕੂਲ) ਖੁਲ੍ਹੇ ਹੁੰਦੇ ਸਨ, ਜੋ ਆਮ

ਤੌਰ ਤੇ ਨਗਰ-ਨਿਵਾਸੀਆਂ ਦੇ ਆਪਣੇ ਹੀ ਖ਼ਰਚ ਤੇ ਚੱਲਦੇ ਸਨ। ਅਨੰਦਪੁਰ ਵਿਚ ਮੁਨਸ਼ੀ ਪੀਰ ਮੁਹੰਮਦ ਕਾਜ਼ੀ ਫ਼ਾਰਸੀ ਪੜ੍ਹਾਣ ਦਾ ਕੰਮ ਕਰਦਾ ਸੀ। (ਗੁਰੂ) ਗੋਬਿੰਦ ਸਿੰਘ ਜੀ ਨੂੰ ਫ਼ਾਰਸੀ ਪੜ੍ਹਾਣ ਲਈ ਕਾਜ਼ੀ ਪੀਰ ਮੁਹੰਮਦ ਨੂੰ ਨਿਯਤ ਕੀਤਾ ਗਿਆ। ਇਹ ਸੱਜਣ ਨੂਰਪੁਰ (ਜ਼ਿਲਾ ਹੁਸ਼ਿਆਰਪੁਰ) ਦਾ ਰਹਿਣ ਵਾਲਾ ਸੀ।

ਹਿੰਦੂ-ਕੌਮ ਦੇ ਵਿਆਹ-ਸ਼ਾਦੀਆਂ ਦੇ ਕੰਮ ਬ੍ਰਾਹਮਣ ਦੇ ਵਿਚੋਲਾ-ਪਨ ਤੋਂ ਬਿਨਾ ਨਹੀਂ ਹੋ ਸਕਦੇ, ਕਿਉਂਕਿ ਸਾਰੀ ਹੀ ਮਰਯਾਦਾ ਪੂਰੀ ਕਰਨ ਲਈ ਕਈ ਵਾਰੀ ਬ੍ਰਾਹਮਣ ਨੇ ਵੇਦ-ਮੰਤ੍ਰ ਆਦਿ ਪੜ੍ਹਨੇ ਹੁੰਦੇ ਹਨ। ਕਿਸੇ ਪ੍ਰਾਣੀ ਦੀ ਮੌਤ ਤੇ ਭੀ ਬ੍ਰਾਹਮਣ ਨੇ ਹੀ ਆ ਕੇ ਸਾਰੀ ਅੰਤਮ ਕਿਰਿਆ ਕਰਾਣੀ ਹੁੰਦੀ ਹੈ। ਇਸ ਵਾਸਤੇ ਇਹ ਜ਼ਰੂਰੀ ਹੈ ਕਿ ਬ੍ਰਾਹਮਣ-ਜਾਤੀ ਵਿਚ ਸੰਸਕ੍ਰਿਤ ਵਿੱਦਿਆ ਥੋੜ੍ਹੀ-ਬਹੁਤ ਕਾਇਮ ਰਹੇ। ਸਭ ਥਾਵਾਂ ਦੇ ਬ੍ਰਾਹਮਣ ਕਾਂਸ਼ੀ ਜਾ ਕੇ ਸੰਸਕ੍ਰਿਤ ਪੜ੍ਹਨ ਦੀ ਸਮਰੱਥਾ ਨਹੀਂ ਰੱਖ ਸਕਦੇ। ਵੱਡੇ ਵੱਡੇ ਨਗਰਾਂ ਸ਼ਹਿਰਾਂ ਵਿਚ ਮੰਦਰਾਂ ਸ਼ਿਵਾਲਿਆਂ ਦੇ ਨਾਲ ਪਾਠਸ਼ਾਲਾਂ ਖੁਲ੍ਹੀਆਂ ਹੁੰਦੀਆਂ ਸਨ, ਜਿਥੇ ਸੰਸਕ੍ਰਿਤ ਪੜ੍ਹਾਈ ਜਾਂਦੀ ਸੀ।

ਖੜ੍ਹੀ ਅਰੋੜੇ ਮਹਾਜਨ ਆਦਿਕ ਸ਼੍ਰੇਣੀਆਂ ਦੇ ਲੋਕ ਵਣਜ-ਵਪਾਰ ਕਰਦੇ ਆਏ ਹਨ। ਉਹਨਾਂ ਦਾ ਲੇਖਾ ਪੱਤ੍ਰਾ ਆਮ ਤੌਰ ਤੇ ਟਾਕਰਿਆਂ (ਲੰਡਿਆਂ) ਵਿਚ ਹੀ ਤੁਰਿਆ ਆ ਰਿਹਾ ਹੈ। ਨਗਰਾਂ ਸ਼ਹਿਰਾਂ ਵਿਚ ਟਾਕਰੇ ਸਿਖਾਣ ਲਈ ਭੀ ਪਾਠਸ਼ਾਲਾਂ ਦਾ ਪਰਬੰਧ ਕੀਤਾ ਜਾਂਦਾ ਹੈ, ਜਿਥੇ ਟਾਕਰੇ ਪਹਾੜੇ ਆਦਿਕ ਅਤੇ ਹਿੰਦੀ ਭੀ ਸਿਖਾਈ ਜਾਂਦੀ ਹੈ।

ਅਜਿਹਾ ਪਰਬੰਧ ਅਨੰਦਪੁਰ ਵਿਚ ਹੋਣਾ ਭੀ ਕੁਦਰਤੀ ਗੱਲ ਸੀ। ਤਲਵੰਡੀ ਵਰਗੇ ਮੁਸਲਮਾਨੀ ਕਸਬੇ ਵਿਚ ਭੀ ਉਥੋਂ ਦੇ ਵਸਨੀਕ ਹਿੰਦੂਆਂ ਨੇ ਹਿੰਦੀ ਅਤੇ ਟਾਕਰਿਆਂ ਦੀ ਪੜ੍ਹਾਈ ਦਾ ਪਰਬੰਧ ਕੀਤਾ ਹੋਇਆ ਸੀ। ਗੁਰਬਾਣੀ ਸਮਝਣ ਵਾਸਤੇ ਤਾਂ ਉਂਜ ਭੀ ਸੰਸਕ੍ਰਿਤ ਅਤੇ ਹਿੰਦੀ ਦੀ ਵਾਕਫ਼ੀਅਤ ਬਹੁਤ ਸਹਾਇਤਾ ਕਰਦੀ ਹੈ। (ਗੁਰੂ) ਗੋਬਿੰਦ ਸਿੰਘ ਜੀ ਨੂੰ ਹਿੰਦੀ ਪੜ੍ਹਾਣ ਦਾ ਪਰਬੰਧ ਭੀ ਕੀਤਾ ਗਿਆ।

ਘੋੜੇ ਦੀ ਸਵਾਰੀ ਅਤੇ ਸ਼ਸਤਰ-ਵਿਦਿਆ ਵਲ ਭੀ ਰੁਚੀ ਵੇਖ ਕੇ ਗੁਰੂ ਤੇਗ਼ ਬਹਾਦਰ ਸਾਹਿਬ ਨੇ ਸਿਆਣੇ ਉਸਤਾਦ ਮੁਕੱਰਰ ਕਰ ਦਿੱਤੇ। ਅਨੰਦਪੁਰ ਸਤਲੁਜ ਦਰਿਆ ਦੇ ਕੰਢੇ ਤੇ ਵਸਾਇਆ ਗਿਆ ਹੈ। ਸਹਿਜ ਸੁਭਾਇ ਹੀ

ਦਰਿਆਵਾਂ ਦੇ ਕੰਢੇ ਦੇ ਵਸਨੀਕ ਸਭ ਨਰ ਨਾਰ ਬਾਲ ਜਵਾਨ ਬੁੱਢੇ ਥੋੜ੍ਹੇ-ਬਹੁਤ ਤਾਰੂ ਹੋ ਜਾਂਦੇ ਹਨ। (ਗੁਰੂ) ਗੋਬਿੰਦ ਸਿੰਘ ਜੀ ਨੇ ਭੀ ਇਹ ਗੁਣ ਚੰਗੀ ਤਰ੍ਹਾਂ ਸਿਖ ਲਿਆ।

ਹੋਣਹਾਰ ਬਾਲਕ ਨੇ ਛੇਤੀ ਹੀ ਫ਼ਾਰਸੀ, ਸੰਸਕ੍ਰਿਤ ਤੇ ਬ੍ਰਿਜਭਾਸ਼ਾ ਵਿਚ ਖ਼ਾਸ ਮੁਹਾਰਤ ਹਾਸਲ ਕਰ ਲਈ ਤੇ ਸ਼ਸਤਰ-ਵਿਦਿਆ ਵਿਚ ਵੀ ਚੋਖੀ ਨਿਪੁੰਨਤਾ ਪ੍ਰਾਪਤ ਕਰ ਲਈ। ਇਹ ਸੀ ਬਾਲ (ਗੁਰੂ) ਗੋਬਿੰਦ ਸਿੰਘ ਦੇ ਜੀਵਨ ਵਿਚ ਆਣ ਵਾਲੀਆਂ ਜ਼ਿਮੇਵਾਰੀਆਂ ਲਈ ਤਿਆਰੀ ਤੇ ਟਰੇਨਿੰਗ ਦਾ ਜ਼ਮਾਨਾ।

# ਦੂਜਾ ਕਾਂਡ

## ਨਵੀਆਂ ਜ਼ਿਮੇਵਾਰੀਆਂ

(ਗੁਰੂ) ਗੋਬਿੰਦ ਸਿੰਘ ਜੀ ਦੇ ਸਿਰ ਉਤੇ ਪਿਤਾ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦਾ ਸਾਇਆ ਬਹੁਤਾ ਚਿਰ ਨਾ ਰਹਿ ਸਕਿਆ। ਔਰੰਗਜ਼ੇਬ ਦੀ ਹਿੰਦੂਆਂ ਦੇ ਵਿਰੁੱਧ ਚਲਾਈ ਸਖ਼ਤੀ ਦੀ ਰਾਜਨੀਤੀ ਨੇ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਮਜਬੂਰ ਕਰ ਦਿੱਤਾ ਕਿ ਉਹ ਨਿਤਾਣੇ ਹੋਏ ਲੋਕਾਂ ਨੂੰ ਧੀਰਜ ਦੇਣ ਲਈ, ਆਪਣੇ ਨਿਜੀ ਸੁਖ ਅਤੇ ਆਪਣੀ ਜਿੰਦ ਨੂੰ ਖ਼ਤਰੇ ਵਿਚ ਪਾਣ। ਜਦੋਂ ਕਸ਼ਮੀਰੀ ਪੰਡਤਾਂ ਨੇ ਆ ਕੇ ਆਪਣੇ ਦੁੱਖੜੇ ਦੱਸੇ, ਤਾਂ ਫਿਰ ਇਹ ਗੱਲ ਯਕੀਨੀ ਹੋ ਗਈ ਕਿ ਗੁਰੂ ਤੇਗ਼ ਬਹਾਦਰ ਸਾਹਿਬ ਨਿਡਰ ਹੋ ਕੇ ਆਪਣੇ ਆਪ ਨੂੰ ਕੁਰਬਾਨੀ ਲਈ ਪੇਸ਼ ਕਰਨ, ਤਾ ਕਿ ਸਹਿਮੀ ਹੋਈ ਹਿੰਦੂ ਜਨਤਾ ਵਾਸਤੇ ਨਿਡਰਤਾ ਦੇ ਪੂਰਨੇ ਪੈ ਸਕਣ। ਇਹ ਜ਼ਿਕਰ ਸੰਨ ੧੬੭੪ ਦਾ ਹੈ। (ਗੁਰੂ) ਗੋਬਿੰਦ ਸਿੰਘ ਜੀ ਦੀ ਉਮਰ ਉਸ ਵੇਲੇ ਮਸਾਂ ਸਾਢੇ ਅੱਠ ਸਾਲਾਂ ਦੀ ਹੀ ਸੀ। ਇਤਨੀ ਛੋਟੀ ਉਮਰ ਵਿਚ ਹੀ ਉਹਨਾਂ ਨੇ ਆਪਣੀ ਆਤਮਕ ਉੱਚਤਾ ਦਾ ਸਬੂਤ ਭੀ ਦੇ ਦਿੱਤਾ ਕਿ ਪਿਤਾ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਕਮਜ਼ੋਰਾਂ ਦੀ ਖ਼ਾਤਰ ਕੁਰਬਾਨ ਹੋ ਕੇ ਬੀਰਤਾ ਦੇ ਪੂਰਨੇ ਪਾਣ ਲਈ ਆਪਣੀ ਸੰਮਤੀ ਭੀ ਦੇ ਦਿਤੀ।

ਹੋਣਹਾਰਤਾ ਪੰਘੂੜੇ ਤੋਂ ਹੀ ਲਿਸ਼ਕਾਰੇ ਮਾਰਨ ਲੱਗ ਪੈਂਦੀ ਹੈ। ਗੁਰੂ ਨਾਨਕ ਦੇਵ ਜੀ ਨੇ ਪੰਜ ਛੇ ਸਾਲਾਂ ਦੀ ਉਮਰੇ ਹੀ ਆਪਣੀ ਉੱਚਾ-ਖ਼ਿਆਲੀ ਨਾਲ ਤਲਵੰਡੀ ਦੇ ਪਾਂਧੇ ਨੂੰ ਹੈਰਾਨ ਕਰ ਦਿੱਤਾ ਸੀ। ਗੁਰੂ ਅਮਰਦਾਸ ਜੀ ਨੇ ਗੁਰੂ ਰਾਮਦਾਸ ਜੀ ਵਿਚ ਸੱਤ ਸਾਲਾਂ ਦੀ ਉਮਰੇ ਹੀ ਹੋਣਹਾਰਤਾ ਦੇ ਲੱਛਣ ਵੇਖ ਲਏ ਸਨ। ਗੁਰੂ ਹਰਿ ਰਾਇ ਸਾਹਿਬ ਦੇ ਦਿਲ ਦੀ ਕੋਮਲਤਾ ਦਾ ਜ਼ਹੂਰ ਛੋਟੀ ਉਮਰੇ ਹੀ ਹੋ ਗਿਆ ਸੀ। ਗੁਰੂ ਹਰਿ ਕ੍ਰਿਸ਼ਨ ਸਾਹਿਬ ਪੰਜ ਸਾਲਾਂ ਦੀ ਉਮਰ ਵਿਚ ਹੀ ਗੁਰੂ ਨਾਨਕ ਦੇਵ ਜੀ ਦੀ ਸੌਂਪੀ ਜ਼ਿਮੇਵਾਰੀ ਨੂੰ ਸੰਭਾਲਣ

ਦੇ ਲਾਇਕ ਸਾਬਤ ਹੋ ਗਏ।

ਗੁਰੂ ਤੇਗ਼ ਬਹਾਦਰ ਸਾਹਿਬ ਨੇ ਲੱਛਣਾਂ ਤੋਂ ਵੇਖ ਲਿਆ ਕਿ (ਗੁਰੂ) ਗੋਬਿੰਦ ਸਿੰਘ ਜੀ ਸਮੇ ਦੀ ਕਠਨਤਾ ਨੂੰ ਸੰਭਾਲ ਸਕਣਗੇ। ਪਰਵਾਰ ਅਤੇ ਸਿੱਖ-ਸੰਗਤਾਂ ਨੂੰ ਧੀਰਜ ਦੇ ਕੇ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਲੜ ਲਾ ਕੇ ਸੰਨ ੧੬੭੪ ਵਿਚ ਸਤਿਗੁਰੂ ਜੀ ਸਦਾ ਲਈ ਅਨੰਦਪੁਰ ਛੱਡ ਗਏ। ਔਰੰਗਜ਼ੇਬ ਦੇ ਹੁਕਮ ਨਾਲ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਸੰਨ ੧੬੭੫ (੧੧ ਮੱਘਰ ਸੰਮਤ ੧੭੩੨) ਨੂੰ ਦਿੱਲੀ ਦੇ ਚਾਂਦਨੀ ਚੌਕ ਵਿਚ ਸ਼ਹੀਦ ਕੀਤਾ ਗਿਆ। ਸਿੱਖ ਕੌਮ ਦੀ ਅਗਵਾਈ ਦੀ ਮੁਕੰਮਲ ਜ਼ਿਮੇਵਾਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਿਰ ਉਤੇ ਆ ਪਈ। ਉਸ ਵਕਤ ਉਹਨਾਂ ਦੀ ਉਮਰ ੯ ਸਾਲਾਂ ਦੇ ਕਰੀਬ ਹੋ ਗਈ ਸੀ।

## ਗ਼ਰੀਬਾਂ ਦੀ ਬਾਂਹ ਫੜਨ ਦੇ ਨਤੀਜੇ

ਗੁਰ-ਇਤਿਹਾਸ ਦੇ ਪਾਠਕ ਇਸ ਗੱਲ ਨੂੰ ਸਦਾ ਚੇਤੇ ਰੱਖਣ ਕਿ ਗੁਰੂ ਨਾਨਕ ਪਾਤਿਸ਼ਾਹ ਦੇ ਪਰਚਾਰ ਦਾ ਸਭ ਤੋਂ ਵੱਡਾ ਨਿਸ਼ਾਨਾ ਮਨੁੱਖਤਾ ਦੀ ਏਕਤਾ ਸੀ। ਜਾਤ-ਅਭਿਮਾਨੀ ਬ੍ਰਾਹਮਣ ਦੇ ਧਰਮ-ਜਾਲ ਨੇ ਕਰੋੜਾਂ ਬੰਦੇ ਸਦੀਆਂ ਤੋਂ ਪੈਰਾਂ ਹੇਠ ਲਤਾੜੇ ਹੋਏ ਸਨ। ਖੱਤ੍ਰੀ ਮਹਾਰਾਜੇ ਉਸ ਦੀ ਸੱਜੀ ਬਾਂਹ ਸਨ। ਬਿਦੇਸ਼ੀ ਪਠਾਣ ਤੇ ਮੁਗ਼ਲ ਬਾਦਸ਼ਾਹਾਂ ਨੇ ਹਿੰਦੂ ਜਨਤਾ ਨੂੰ ਦਬਾ ਰੱਖਣ ਵਾਸਤੇ ਕੁਦਰਤੀ ਤੌਰ ਤੇ ਬ੍ਰਾਹਮਣ ਨੂੰ ਆਪਣੇ ਨਾਲ ਰੱਖਣਾ ਸੀ। ਇਹੀ ਕਾਰਨ ਸੀ ਕਿ ਮਜ਼ਹਬ ਦੇ ਪੱਖ-ਪਾਤ ਉਤੇ ਲਾਇਆ ਹੋਇਆ ਜਜ਼ੀਆ ਆਦਿਕ ਵਾਧੂ ਕਰ ਬ੍ਰਾਹਮਣ ਤੋਂ ਨਹੀਂ ਲਿਆ ਜਾਂਦਾ ਸੀ। ਇਸ ਤਰ੍ਹਾਂ ਬ੍ਰਾਹਮਣ, ਖੱਤ੍ਰੀ ਅਤੇ ਮੁਸਲਮਾਨ ਹਾਕਮ—ਇਹ ਤਿੰਨੇ ਸ਼੍ਰੇਣੀਆਂ ਰਲ ਕੇ ਹਿੰਦੂ-ਜਨਤਾ ਦੇ ਦੁੱਖਾਂ ਦਾ ਕਾਰਨ ਬਣ ਰਹੀਆਂ ਸਨ। ਦੁੱਖਾਂ ਦਾ ਸਭ ਤੋਂ ਬਹੁਤਾ ਭਾਰ ਸ਼ੂਦਰ-ਅਖਵਾਂਦੇ ਲੋਕਾਂ ਉਤੇ ਪਿਆ ਹੋਇਆ ਸੀ। ਇਹਨਾਂ ਹੀ ਦੁਖੀ ਲੋਕਾਂ ਦੇ ਅੰਦਰ ਨਿਰਭੈਤਾ ਅਤੇ ਮਨੁੱਖਤਾ ਦਾ ਅਹਿਸਾਸ ਪੈਦਾ ਕਰਨ ਦਾ ਬੀੜਾ ਗੁਰੂ ਨਾਨਕ ਦੇਵ ਜੀ ਨੇ ਚੁੱਕਿਆ ਸੀ। ਉਹਨਾਂ ਹੀ ਲੀਹਾਂ ਉਤੇ ਉਹਨਾਂ ਦੇ ਜਾ-ਨਸ਼ੀਨ ਗੁਰੂ ਤੁਰਦੇ ਆ ਰਹੇ ਸਨ। ਸ਼ੂਦਰ-ਅਖਵਾਂਦੇ ਲੋਕਾਂ ਦੀ ਬਾਂਹ ਫੜਨ ਦੇ ਕਾਰਨ ਇਹਨਾਂ ਤਿੰਨਾਂ ਹੀ ਸ਼੍ਰੇਣੀਆਂ ਨੂੰ ਹੌਲ ਪਿਆ ਹੋਇਆ ਸੀ। ਹਰੇਕ ਗੁਰ-ਵਿਅਕਤੀ ਦੇ ਵਿਰੁੱਧ ਇਹ ਤਿੰਨੇ ਹੀ ਸ਼੍ਰੇਣੀਆਂ ਰਲ ਕੇ ਰੁਕਾਵਟਾਂ ਪਾਣ ਦੇ ਜਤਨ ਕਰਿਆ ਕਰਦੀਆਂ ਸਨ। ਆਪਣੇ ਹੀ ਹਿਤੂ ਦੇ ਵਿਰੁੱਧ ਗ਼ਰੀਬ

ਅਨਪੜ੍ਹ ਜਨਤਾ ਦੇ ਦਿਲਾਂ ਵਿਚ ਭੁਲੇਖੇ ਪੈਦਾ ਕਰਨ ਦਾ ਸਭ ਤੋਂ ਕਾਰੀ ਹਥਿਆਰ ਇਹ ਹੁੰਦਾ ਹੈ ਕਿ ਉਸ ਲੋਕ-ਹਿਤੂ ਉਤੇ ਅਣਹੋਣੀਆਂ ਊਜਾਂ ਲਾਈਆਂ ਜਾਣ। ਇਹ ਨੀਤੀ ਮਨੁੱਖਤਾ ਦੇ ਇਤਿਹਾਸ ਦੇ ਮੁੱਢ ਤੋਂ ਹੀ ਤੁਰੀ ਆ ਰਹੀ ਹੈ।

ਇਸੇ ਨੀਤੀ ਅਨੁਸਾਰ ਮੁਸਲਮਾਨ ਹਾਕਮਾਂ ਨੇ ਔਰੰਗਜ਼ੇਬ ਪਾਸ ਇਹ ਸ਼ਿਕਾਇਤਾਂ ਹਸਨ ਅਬਦਾਲ ਲਿਖ ਭੇਜੀਆਂ ਸਨ ਕਿ ਗੁਰੂ ਤੇਗ ਬਹਾਦਰ ਸਾਹਿਬ ਨੇ ਆਪਣੇ ਪਾਸ ਲੁਟੇਰੇ ਰੱਖੇ ਹੋਏ ਹਨ। ਔਰੰਗਜ਼ੇਬ ਭੀ ਤਾਂ ਆਖ਼ਰ ਉਸੇ ਹੀ ਹਾਕਮ ਸ਼੍ਰੇਣੀ ਦਾ ਸਰਦਾਰ ਸੀ। ਉਹ ਜਾਣਦਾ ਸੀ ਕਿ ਇਹ ਊਜ ਤਾਂ ਨਿਰਾ ਬਹਾਨਾ ਹੀ ਹੈ, ਇਕ ਨਿਰਵੈਰ ਵੈਰੀ ਵਾਲਾ ਕੰਡਾ ਰਾਹ ਵਿਚੋਂ ਕੱਢਣ ਲਈ। ਸੋ, ਉਸ ਨੇ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਕਤਲ ਕਰ ਦੇਣ ਦਾ ਹੁਕਮ ਲਿਖ ਭੇਜਿਆ ਸੀ।

## ਔਰੰਗਜ਼ੇਬ ਦੀ ਹਸਨ ਅਬਦਾਲ ਤੋਂ ਵਾਪਸੀ

ਖਟਕ ਕਬੀਲੇ ਦਾ ਸਿਰ ਭੰਨਣ ਲਈ ਔਰੰਗਜ਼ੇਬ ੨੬ ਜੂਨ ਸੰਨ ੧੬੭੪ ਨੂੰ ਦਿੱਲੀ ਤੋਂ ਚਲ ਕੇ ਪੌਣੇ ਦੋ ਸਾਲਾਂ ਪਿੱਛੋਂ ੨੭ ਮਾਰਚ ਸੰਨ ੧੬੭੬ ਨੂੰ ਦਿੱਲੀ ਵਾਪਸ ਪਹੁੰਚਿਆ ਸੀ। ਪਰ ਬਾਕੀ ਪਠਾਣ ਅਜੇ ਪੂਰੇ ਤੌਰ ਤੇ ਸਰ ਨਹੀਂ ਹੋਏ ਸਨ। ਦਿੱਲੀ ਆ ਕੇ ਔਰੰਗਜ਼ੇਬ ਨੇ ਆਪਣੇ ਵੱਡੇ ਪੁੱਤਰ ਮੁਅੱਜ਼ਮ ਨੂੰ ਫ਼ੌਜ ਦੇ ਕੇ ੧੫ ਅਕਤੂਬਰ ਸੰਨ ੧੬੭੬ ਨੂੰ ਅਫ਼ਗ਼ਾਨਿਸਤਾਨ ਵਲ ਭੇਜਿਆ। ਅਫ਼ਗ਼ਾਨਿਸਤਾਨ ਦੇ ਹਾਕਮ (ਸੂਬੇਦਾਰ) ਅਮੀਰ ਖ਼ਾਂ ਦੀ ਸਿਆਣਪ-ਭਰੀ ਰਾਜ-ਨੀਤੀ ਨਾਲ ਪਠਾਣ ਕਬੀਲੇ ਆਪੋ ਵਿਚ ਪਾੜ ਦਿੱਤੇ ਗਏ। ਇਸ ਤਰ੍ਹਾਂ ਮੁਗ਼ਲ-ਹਕੂਮਤ ਦੀ ਇਹ ਸਿਰਦਰਦੀ ਕੁਝ ਕੁ ਦੂਰ ਹੋਈ, ਅਤੇ ਸ਼ਹਿਜ਼ਾਦਾ ਮੁਅੱਜ਼ਮ ੨੦ ਜਨਵਰੀ ਸੰਨ ੧੬੭੯ ਨੂੰ ਵਾਪਸ ਦਿੱਲੀ ਆ ਗਿਆ।

ਪਰ ਪਠਾਣ ਇਤਨੀ ਛੇਤੀ ਈਨ ਮੰਨਣ ਵਾਲੇ ਨਹੀਂ ਸਨ। ਉਹਨਾਂ ਫਿਰ ਛੇੜਖ਼ਾਨੀ ਸ਼ੁਰੂ ਕਰ ਦਿੱਤੀ। ਔਰੰਗਜ਼ੇਬ ਨੇ ਜੋਧਪੁਰ ਦੇ ਮਹਾਰਾਜੇ ਜਸਵੰਤ ਸਿੰਘ ਨੂੰ ਭੀ ਭੇਜਿਆ ਹੋਇਆ ਸੀ। ਔਰੰਗਜ਼ੇਬ ਆਪ ਤਾਂ ਮੁੜ ਆਇਆ ਸੀ। ਮਹਾਰਾਜਾ ਖ਼ੈਬਰ ਘਾਟੀ ਵਿਚ ਮੁਗ਼ਲ-ਚੌਕੀਆਂ ਦੀ ਰਖਵਾਲੀ ਕਰ ਰਿਹਾ ਸੀ ਜਦੋਂ ਉਹ ਉਧਰ ਦਾ ਹਵਾ ਪਾਣੀ ਮੁਆਫ਼ਿਕ ਨਾ ਆਉਣ ਦੇ ਕਾਰਨ

ਅਖ਼ੀਰਲੀ ਉਮਰ ਦੇ ਸਹਾਰੇ ਆਪਣੇ ਇਕੋ ਇਕ ਪੁੱਤਰ ਜਗਤ ਸਿੰਘ ਸਮੇਤ ਉਥੇ ਹੀ ਮਰ ਗਿਆ। ਜਸਵੰਤ ਸਿੰਘ ੧੦ ਦਸੰਬਰ ੧੬੭੮ ਨੂੰ ਮਰਿਆ ਸੀ।

## ਔਰੰਗਜ਼ੇਬ ਦੀ ਮਾਰਵਾੜ ਉਤੇ ਅੱਖ

ਮਾਰਵਾੜ ਦਾ ਇਲਾਕਾ ਉਂਜ ਤਾਂ ਰੇਤਲਾ ਹੀ ਹੈ, ਇਸ ਤੋਂ ਪਾਰਲੇ ਪਾਸੇ ਬੜਾ ਜ਼ਰਖੇਜ਼ ਇਲਾਕਾ ਹੈ, ਜਿਸ ਦੇ ਕੇਂਦਰੀ ਵਪਾਰੀ-ਸ਼ਹਿਰ ਅਹਿਮਦਾਬਾਦ ਤਕ ਅਪੜਨ ਲਈ ਜੋਧਪੁਰ ਰਿਆਸਤ ਦੇ ਵਿਚੋਂ ਹੀ ਸੌਖਾ ਤੇ ਨੇੜੇ ਦਾ ਰਸਤਾ ਪੈਂਦਾ ਹੈ। ਜਦੋਂ ਔਰੰਗਜ਼ੇਬ ਨੂੰ ਮਹਾਰਾਜਾ ਜਸਵੰਤ ਸਿੰਘ ਅਤੇ ਉਸ ਦੇ ਪੁੱਤਰ ਦੇ ਮਰਨ ਦੀ ਖ਼ਬਰ ਮਿਲੀ, ਤਾਂ ਉਸ ਨੇ ਮਾਰਵਾੜ ਨੂੰ ਸਿੱਧਾ ਮੁਗ਼ਲ ਹਕੂਮਤ ਵਿਚ ਸ਼ਾਮਲ ਕਰਨ ਦਾ ਫ਼ੈਸਲਾ ਕੀਤਾ। ਉਸ ਨੇ ਮੁਸਲਮਾਨ ਫ਼ੌਜਦਾਰ ਕਿਲ੍ਹਾਦਾਰ ਕੋਤਵਾਲ ਆਦਿਕ ਜੋਧਪੁਰ ਭੇਜ ਦਿਤੇ। ਵਧੀਕ ਦਬਾਉ ਪਾਣ ਲਈ ਔਰੰਗਜ਼ੇਬ ਆਪ ੯ ਜਨਵਰੀ ਸੰਨ ੧੬੭੯ ਨੂੰ ਅਜਮੇਰ ਵਲ ਰਵਾਨਾ ਹੋ ਗਿਆ। ਹਿੰਦੁਸਤਾਨ ਦਾ ਨਕਸ਼ਾ ਵੇਖੋ। ਆਗਰੇ ਤੋਂ ਪੱਛਮ ਵਲ ਪਹਿਲਾਂ ਭਰਤਪੁਰ, ਫਿਰ ਜੈਪੁਰ ਅਤੇ ਇਸ ਤੋਂ ਅਗਾਂਹ ਦੱਖਣ-ਪੱਛਮ ਵਲ ਅਜਮੇਰ ਆਉਂਦਾ ਹੈ। ਅਜਮੇਰ ਤੋਂ ਸਿੱਧਾ ਪੱਛਮ ਦੇ ਰੁਖ਼ ਤੇ ਜੋਧਪੁਰ ਹੈ। ਮੁਗ਼ਲ ਫ਼ੌਜਾਂ ਨੇ ੭ ਫ਼ਰਵਰੀ ਨੂੰ ਜੋਧਪੁਰ ਉਤੇ ਕਬਜ਼ਾ ਕਰ ਕੇ ਸਾਰੇ ਹਿੰਦੂ-ਮੰਦਰ ਢਾਹ ਦਿੱਤੇ। ਔਰੰਗਜ਼ੇਬ ੨ ਅਪ੍ਰੈਲ ਸੰਨ ੧੬੭੯ ਨੂੰ ਵਾਪਸ ਦਿੱਲੀ ਆ ਗਿਆ। ਆਉਂਦਿਆਂ ਹੀ ਉਸ ਨੇ ਹੁਕਮ ਦੇ ਦਿੱਤਾ ਕਿ ਸਭ ਹਿੰਦੂਆਂ ਉਤੇ ਜਜ਼ੀਆ ਲਾਇਆ ਜਾਏ।

## ਲੰਮਾ ਝਗੜਾ

ਪਰ ਮੇਵਾੜ ਦਾ ਝਗੜਾ ਛੇਤੀ ਨਾ ਮੁੱਕ ਸਕਿਆ। ਇਹ ਲੰਮੀ ਕਹਾਣੀ ਹੈ। ਅਸੀਂ ਥੋੜੇ ਹੀ ਲਫ਼ਜ਼ਾਂ ਵਿਚ ਮੁਕਾਂਦੇ ਹਾਂ। ਮਹਾਰਾਜਾ ਜਸਵੰਤ ਸਿੰਘ ਦੇ ਮਰਨ ਪਿਛੋਂ ਉਸ ਦੀ ਇਕ ਰਾਣੀ ਦੇ ਘਰ ਪੁੱਤਰ ਜੰਮ ਪਿਆ, ਜਿਸ ਦਾ ਨਾਮ ਅਜੀਤ ਸਿੰਘ ਰੱਖਿਆ ਗਿਆ। ਔਰੰਗਜ਼ੇਬ ਉਸ ਨੂੰ ਆਪਣੇ ਕਬਜ਼ੇ ਵਿਚ ਰੱਖ ਕੇ ਮੁਸਲਮਾਨ ਬਨਾਣਾ ਚਾਹੁੰਦਾ ਸੀ, ਪਰ ਜਸਵੰਤ ਸਿੰਘ ਦੇ ਵਜ਼ੀਰ ਦੇ ਪੁੱਤਰ ਨੇ ਬੜੀ ਹਿੰਮਤ ਤੇ ਦਲੇਰੀ ਨਾਲ ਦੋਹਾਂ ਰਾਣੀਆਂ ਨੂੰ ਰਾਜਕੁਮਾਰ ਸਮੇਤ ਦਿੱਲੀ ਵਿਚੋਂ ਕੱਢ ਕੇ ਮਾਰਵਾੜ ਅਪੜਾਇਆ। ਇਹ ਜ਼ਿਕਰ ਸੰਨ ੧੬੭੯ ਦਾ ਹੈ। ਔਰੰਗਜ਼ੇਬ ਦੀ ਮਾਰਵਾੜ ਬਾਰੇ ਰਾਜਨੀਤੀ ਨੂੰ ਬੜਾ ਧੱਕਾ ਲੱਗਾ।

ਔਰੰਗਜ਼ੇਬ ਦੂਜੀ ਵਾਰੀ ਸਤੰਬਰ ੧੬੭੯ ਵਿਚ ਦਿੱਲੀ ਤੋਂ ਅਜਮੇਰ ਨੂੰ ਚਲ ਪਿਆ। ਉਸ ਦੇ ਪੁੱਤਰ ਅਕਬਰ ਨੇ ਜਾ ਕੇ ਮਾਰਵਾੜ ਵਿਚ ਬੜੀ ਤਬਾਹੀ ਮਚਾਈ। ਹਿੰਦੂਆਂ ਉਤੇ ਬੜੇ ਕਹਿਰ ਦੀ ਸਖ਼ਤੀ ਕੀਤੀ। ਅਕਤੂਬਰ ਦੇ ਅਖ਼ੀਰ ਤਕ ਸਾਰੇ ਮਾਰਵਾੜ ਉਤੇ ਮੁਗ਼ਲ ਫ਼ੌਜ ਦਾ ਕਬਜ਼ਾ ਹੋ ਗਿਆ। ਪਰ ਔਰੰਗਜ਼ੇਬ ਨੂੰ ਅਜੇ ਭੀ ਸੌਖਾ ਸਾਹ ਨਾ ਆ ਸਕਿਆ।

ਰਾਜਕੁਮਾਰ ਅਜੀਤ ਸਿੰਘ ਦੀ ਮਾਂ ਮੇਵਾੜ-ਖ਼ਾਨਦਾਨ ਦੀ ਸੀ। ਮੇਵਾੜ ਅਜਮੇਰ ਤੋਂ ਦੱਖਣ ਵਲ ਦੀ ਰਿਆਸਤ ਹੈ, ਜਿਸ ਦੀ ਰਾਜਧਾਨੀ ਉਦੈਪੁਰ ਹੈ। ਚਿਤੌੜ ਦਾ ਪਰਸਿਧ ਕਿਲ੍ਹਾ ਇਸੇ ਹੀ ਰਿਆਸਤ ਵਿਚ ਹੈ। ਰਾਣੀ ਨੇ ਉਦੈਪੁਰ ਦੇ ਮਹਾਰਾਣਾ ਰਾਜ ਸਿੰਘ ਨੂੰ ਬੇਨਤੀ ਕੀਤੀ ਕਿ ਉਹ ਅਜੀਤ ਸਿੰਘ ਦੇ ਹੱਕ ਦੀ ਰਾਖੀ ਕਰੇ। ਜੋਧਪੁਰ ਦੇ ਮੁਗ਼ਲ-ਕਬਜ਼ੇ ਵਿਚ ਆਉਣ ਨਾਲ ਮੇਵਾੜ ਨੂੰ ਭੀ ਖ਼ਤਰਾ ਪੈ ਗਿਆ ਸੀ। ਹਿੰਦੂ ਮੰਦਰਾਂ ਦੀ ਤਬਾਹੀ ਅਤੇ ਹਿੰਦੂ-ਧਰਮ ਉਤੇ ਕਈ ਤਰ੍ਹਾਂ ਦੀ ਸਖ਼ਤੀ—ਇਹ ਭੀ ਮਾਰਵਾੜ ਅਤੇ ਮੇਵਾੜ ਦੇ ਅਣਖੀਲੇ ਰਾਜਪੂਤਾਂ ਉਤੇ ਸਾਂਝੀ ਬਿਪਤਾ ਸੀ। ਇਹ ਸਭ ਕੁਝ ਸੋਚ ਕੇ ਮਹਾਰਾਣਾ ਰਾਜ ਸਿੰਘ ਨੇ ਅਜੀਤ ਸਿੰਘ ਦਾ ਪੱਖ ਲੈ ਲਿਆ।

## ਮੇਵਾੜ ਉਤੇ ਬਿਪਤਾ

ਔਰੰਗਜ਼ੇਬ ਨੇ ਆਪ ਹੀ ਨਵੰਬਰ ੧੬੭੯ ਵਿਚ ਅਜਮੇਰ ਤੋਂ ਮੇਵਾੜ ਉਤੇ ਹੱਲਾ ਬੋਲ ਦਿੱਤਾ। ਰਾਜਪੂਤ ਮੈਦਾਨੀ ਇਲਾਕੇ ਵਿਚ ਮੁਗ਼ਲਾਂ ਦਾ ਟਾਕਰਾ ਨਾ ਕਰ ਸਕੇ। ਉਹਨਾਂ ਨੂੰ ਉੱਤਰੀ ਪਹਾੜੀਆਂ ਵਲ ਹਟਣਾ ਪਿਆ। ਚਿਤੌੜ ਉਦੈਪੁਰ ਆਦਿਕ ਸਭ ਸ਼ਹਿਰਾਂ ਉਤੇ ਮੁਗ਼ਲ-ਫ਼ੌਜ ਦਾ ਕਬਜ਼ਾ ਹੋ ਗਿਆ। ਇਥੇ ਭੀ ਉਹੀ ਜ਼ੁਲਮ ਰੱਜ ਕੇ ਕੀਤੇ ਗਏ, ਜੋ ਮਾਰਵਾੜ ਵਿਚ ਹੋਏ ਸਨ। ਔਰੰਗਜ਼ੇਬ ਆਪਣੇ ਪੁੱਤਰ ਅਕਬਰ ਨੂੰ ਚਿਤੌੜ ਵਿਚ ਛੱਡ ਕੇ ਆਪ ਮਾਰਚ ੧੬੮੦ ਵਿਚ ਅਜਮੇਰ ਮੁੜ ਆਇਆ।

ਉਸ ਦੇ ਮੁੜਨ ਦੀ ਹੀ ਢਿੱਲ ਸੀ ਕਿ ਰਾਜਪੂਤਾਂ ਨੇ ਪਹਾੜਾਂ ਵਿਚੋਂ ਨਿਕਲ ਨਿਕਲ ਕੇ ਮੁਗ਼ਲਾਂ ਦਾ ਨੱਕ ਵਿਚ ਦਮ ਕਰ ਦਿੱਤਾ। ਮੁਗ਼ਲ-ਫ਼ੌਜ ਦੀ ਬੁਰੀ ਗਤ ਬਣੀ। ਇਥੋਂ ਤਕ ਹਾਲਤ ਵਿਗੜੀ ਕਿ ਖ਼ੁਰਾਕ ਦਾ ਪਰਬੰਧ ਅਜਮੇਰ ਤੋਂ ਕਰਨਾ ਪੈਂਦਾ ਸੀ। ਸ਼ਹਿਜ਼ਾਦਾ ਅਕਬਰ ਨੂੰ ਮੇਵਾੜ ਵਿਚ ਡਾਢੇ ਹੱਥ-ਪੈਰ ਪਏ। ਔਰੰਗਜ਼ੇਬ ਨੇ ਉਸ ਨੂੰ ਝਾੜ ਝੰਬ ਕੇ ਮਾਰਵਾੜ ਭੇਜ ਦਿੱਤਾ, ਅਤੇ ਉਸ

ਦੇ ਥਾਂ ਸ਼ਹਿਜ਼ਾਦਾ ਆਜ਼ਮ ਨੂੰ ਚਿਤੌੜ ਦੀ ਕਮਾਨ ਦੇ ਦਿੱਤੀ। ਇਹ ਜ਼ਿਕਰ ਜੂਨ ਸੰਨ ੧੬੮੦ ਦਾ ਹੈ।

## ਸ਼ਹਿਜ਼ਾਦਾ ਅਕਬਰ ਦਾ ਆਕੀ ਹੋਣਾ

ਮਾਰਵਾੜ ਆ ਕੇ ਸ਼ਹਿਜ਼ਾਦਾ ਅਕਬਰ ਕੁਝ ਚਿਰ ਔਰੰਗਜ਼ੇਬ ਦੇ ਹੁਕਮ ਅਨੁਸਾਰ ਢੱਠੇ-ਦਿਲ ਦੌੜ-ਭੱਜ ਕਰਦਾ ਰਿਹਾ। ਪਰ ਆਖ਼ਰ ਪਹਿਲੀ ਜਨਵਰੀ ੧੬੮੧ ਨੂੰ ਉਹ ਰਾਜਪੂਤਾਂ ਨਾਲ ਮਿਲ ਗਿਆ। ਉਸ ਨੇ ਪਿਉ ਦੇ ਵਿਰੁੱਧ ਬਗ਼ਾਵਤ ਕਰ ਦਿੱਤੀ।

ਸਿਆਣੇ ਆਖਦੇ ਹਨ ਕਿ ਕਿੱਲੇ ਦੇ ਜ਼ੋਰ ਹੀ ਟੱਪਿਆ ਜਾ ਸਕਦਾ ਹੈ। ਔਰੰਗਜ਼ੇਬ ਦੀ ਮਜ਼ਹਬੀ ਤੰਗ-ਦਿਲੀ ਤੋਂ ਅੱਕ ਕੇ ਮਾਰਵਾੜ ਦੇ ਮੋਢੀ ਰਾਠੌਰ ਰਾਜਪੂਤਾਂ ਨੇ ਝਾੜੇ-ਝੰਬੇ ਹੋਏ ਅਕਬਰ ਨੂੰ ਆਪਣੇ ਅੱਡੇ ਲਾਇਆ ਕਿ ਤੇਰਾ ਪਿਉ, ਤੁਹਾਡੇ ਪਿਉ-ਦਾਦੇ ਦੀ ਸਲਤਨਤ ਨੂੰ ਤਬਾਹ ਕਰ ਰਿਹਾ ਹੈ, ਜੇ ਤੂੰ ਦਿਲ ਕਢੇਂ, ਤਾਂ ਅਸੀ ਤੇਰੇ ਨਾਲ ਹਾਂ। ਅੰਦਰੋ-ਅੰਦਰ ਕੁਝ ਰਾਜਸੀ ਰਿਆਇਤਾਂ ਦੇ ਇਕਰਾਰ ਭੀ ਹੋ ਗਏ। ਰਾਠੌਰਾਂ ਨੂੰ ਇਹ ਭੀ ਆਸ ਸੀ ਕਿ ਅਕਬਰ ਉਹਨਾਂ ਦੇ ਕਹੇ ਹਿੰਦੂ ਧਰਮ ਉਤੇ ਸਖ਼ਤੀ ਬੰਦ ਕਰ ਦੇਵੇਗਾ, ਅਤੇ ਇਸ ਤਰ੍ਹਾਂ ਹਿੰਦੂ ਕੌਮ ਵਿਚ ਉਹਨਾਂ ਦੀ ਬਹਾਦਰੀ ਦਾ ਸਿੱਕਾ ਹੋਰ ਜੰਮ ਜਾਏਗਾ।

## ਪਰ ਪੁੱਠੇ ਦਿਨ

ਜਦੋਂ ਅਕਬਰ ਨੇ ਰਾਜਪੂਤਾਂ ਦੀ ਮਦਦ ਦੇ ਆਸਰੇ ਬਗ਼ਾਵਤ ਕੀਤੀ, ਉਸ ਵੇਲੇ ਔਰੰਗਜ਼ੇਬ ਕੋਲ ਅਜਮੇਰ ਵਿਚ ਥੋੜੀ ਜਿਤਨੀ ਹੀ ਫ਼ੌਜ ਸੀ। ਜੇ ਅਕਬਰ ਤੁਰਤ ਹੱਲਾ ਕਰ ਦੇਂਦਾ, ਤਾਂ ਸ਼ਾਇਦ ਬਾਜ਼ੀ ਜਿੱਤ ਲੈਂਦਾ। ਪਰ ਉਸ ਨੇ ੧੫ ਦਿਨ ਢਿੱਲ-ਮੱਠ ਕਰ ਦਿੱਤੀ। ਇਤਨੇ ਨੂੰ ਔਰੰਗਜ਼ੇਬ ਸੰਭਲ ਗਿਆ। ਉਸ ਨੇ ਸਗੋਂ ਅਜਿਹੀ ਚਾਲ ਚੱਲੀ ਕਿ ਵਿਰੋਧੀ ਧੜੇ ਨੂੰ ਆਪੋ ਵਿਚ ਪਾੜ ਕੇ ਰੱਖ ਦਿੱਤਾ। ਬਾਦਸ਼ਾਹੀ ਤਾਂ ਕਿਤੇ ਰਹੀ, ਅਕਬਰ ਨੂੰ ਜਾਨ ਬਚਾਣ ਲਈ ਮਾਰਵਾੜ ਵਿਚ ਕਿਤੇ ਥਾਂ ਨਾ ਲੱਭੇ। ਆਖ਼ਰ ਜਦੋਂ ਰਾਜਪੂਤਾਂ ਨੂੰ ਔਰੰਗਜ਼ੇਬ ਦੀ ਅਸਲ ਚਾਲ ਦੀ ਸਮਝ ਆਈ, ਤਾਂ ਉਹ ਸਿਰਫ਼ ਇਤਨਾ ਹੀ ਕਰ ਸਕੇ ਕਿ ਅਕਬਰ ਨੂੰ ਦਰਿਆ ਨਰਬਦਾ ਤੋਂ ਪਾਰ ਲੰਘਾ ਕੇ ਇਲਾਕਾ ਖ਼ਾਨਦੇਸ਼ ਵਿਚੋਂ ਦੀ ਲੰਘ ਕੇ ਰਾਇਗੜ੍ਹ ਅਪੜਾ ਆਏ, ਜਿਥੇ ਸੇਵਾ ਜੀ ਦਾ ਪੁੱਤਰ ਸ਼ੰਭੂ ਜੀ ਪਿਉ ਦੇ ਥਾਂ ਰਾਜ ਕਰ ਰਿਹਾ ਸੀ।

## ਮੇਵਾੜ ਨੂੰ ਸੁਖ ਦਾ ਸਾਹ

ਉਸ ਬਗ਼ਾਵਤ ਨਾਲ ਬਾਦਸ਼ਾਹੀ ਤਾਂ ਨਾ ਉਲਟ ਸਕੀ, ਪਰ ਮੇਵਾੜ ਨੂੰ ਸੁਖ ਦਾ ਸਾਹ ਮਿਲ ਗਿਆ। ਅਕਬਰ ਦੇ ਮਰਹੱਟਿਆਂ ਦੀ ਸ਼ਰਨ ਪੈਣ ਨਾਲ ਔਰੰਗਜ਼ੇਬ ਨੂੰ ਬੜਾ ਖ਼ਤਰਾ ਜਾਪਿਆ। ਉਸ ਨੇ ਮੇਵਾੜ ਦੇ ਰਾਣੇ ਜੈ ਸਿੰਘ ਨਾਲ ਸੁਲਾਹ ਕਰ ਲਈ। ਇਹ ਜੈ ਸਿੰਘ ਮਹਾਰਾਣਾ ਰਾਜ ਸਿੰਘ ਦਾ ਪੁੱਤਰ ਸੀ। ਰਾਜ ਸਿੰਘ ੨੦ ਅਕਤੂਬਰ ਸੰਨ ੧੬੮੦ ਨੂੰ ਮਰ ਗਿਆ ਸੀ। ਉਸ ਦੇ ਥਾਂ ਮੇਵਾੜ ਦੀ ਗੱਦੀ ਉਤੇ ਜੈ ਸਿੰਘ ਬੈਠਾ ਸੀ। ਇਹ ਸੁਲਾਹ ੧੪ ਜੂਨ ਸੰਨ ੧੬੮੧ ਨੂੰ ਹੋਈ ਸੀ।

ਔਰੰਗਜ਼ੇਬ ਨੇ ਮਾਰਵਾੜ ਵਿਰੁੱਧ ਭੀ ਜੰਗ ਮੱਠੀ ਕਰ ਦਿੱਤੀ। ਅਕਬਰ ਵਲੋਂ ਉਸ ਨੂੰ ਬਹੁਤਾ ਖ਼ਤਰਾ ਜਾਪ ਰਿਹਾ ਸੀ। ਹੁਣ ਉਸ ਨੇ ਆਪਣੀ ਸਾਰੀ ਤਾਕਤ ਦੱਖਣ ਵਿਚ ਖ਼ਰਚ ਕਰਨ ਦਾ ਫ਼ੈਸਲਾ ਕਰ ਲਿਆ। ੮ ਸਤੰਬਰ ਸੰਨ ੧੬੮੧ ਨੂੰ ਔਰੰਗਜ਼ੇਬ ਆਪ ਭੀ ਅਜਮੇਰ ਤੋਂ ਦੱਖਣ ਨੂੰ ਰਵਾਨਾ ਹੋ ਗਿਆ, ਅਤੇ ੧੩ ਨਵੰਬਰ ਨੂੰ ਬੁਰਹਾਨਪੁਰ ਜਾ ਪਹੁੰਚਿਆ। ਬੁਰਹਾਨਪੁਰ, ਬੰਬਈ ਪ੍ਰਾਂਤ ਦੀ ਉੱਤਰ-ਪੂਰਬੀ ਗੁੱਠ ਉਤੇ ਹੈ। ਅੱਜ-ਕਲ੍ਹ ਜੀ. ਆਈ. ਪੀ. ਰੇਲਵੇ ਦਾ ਇਕ ਸਟੇਸ਼ਨ ਹੈ।

## ਮਰਹੱਟੇ

ਹਿੰਦੁਸਤਾਨ ਦਾ ਨਕਸ਼ਾ ਵੇਖੋ। ਦੱਖਣ ਦੇਸ ਦਾ ਪੱਛਮੀ ਪਾਸਾ ਇਕ ਖ਼ਾਸ ਮਹੱਤਤਾ ਵਾਲਾ ਹੈ। ਪੱਛਮੀ ਪਾਸੇ ਸਮੁੰਦਰ ਤੋਂ ਕੁਝ ਕੁ ਵਿੱਥ ਤੇ ਪਹਾੜਾਂ ਦੀ ਇਕ ਕੰਧ ਦੀ ਕੰਧ ਚਲੀ ਜਾਂਦੀ ਹੈ, ਜਿਸਨੂੰ ਪੱਛਮੀ ਘਾਟ ਆਖਦੇ ਹਨ। ਇਸ ਘਾਟ ਅਤੇ ਸਮੁੰਦਰੀ ਕੰਢੇ ਦੇ ਵਿਚਕਾਰਲੇ ਇਲਾਕੇ ਵਿਚ ਹਰ ਸਾਲ ਬੜੀ ਵਰਖਾ ਹੁੰਦੀ ਹੈ। ਇਸ ਵਾਸਤੇ ਇਹ ਇਲਾਕਾ ਚੌਲਾਂ ਦਾ ਘਰ ਹੈ, ਅੰਬਾਂ ਦੇ ਝੁੰਡ, ਕੇਲਿਆਂ ਦੇ ਬਾਗ਼ ਅਤੇ ਨਾਰੀਅਲ ਦੇ ਰੁੱਖ ਇਸ ਧਰਤੀ ਨੂੰ ਬਹੁਤ ਸੁਹਾਵਣਾ ਬਣਾਂਦੇ ਹਨ। ਉੱਤਰੀ ਪਾਸਾ ਕੌਂਕਣ ਅਤੇ ਦੱਖਣੀ ਪਾਸਾ ਕਨਾਰਾ ਅਖਵਾਂਦਾ ਹੈ। ਇਸ ਵਿਚ ਥਾਣਾ, ਕੋਲਾਬਾ ਅਤੇ ਰਤਨਾਗਿਰੀ ਤਿੰਨ ਜ਼ਿਲੇ ਹਨ। ਇਸ ਸਾਰੇ ਇਲਾਕੇ ਵਿਚ ਮਰਾਠੀ ਬੋਲੀ ਪਰਧਾਨ ਹੈ।

ਹੁਣ ਵੇਖੋ ਘਾਟ ਦਾ ਪੂਰਬੀ ਪਾਸਾ। ਉੱਤਰੀ ਹਿੱਸਾ ਮਵਾਲ ਅਤੇ ਦੱਖਣੀ ਹਿੱਸਾ ਮੱਲਾਦ ਅਖਵਾਂਦਾ ਹੈ। ਇਹ ਇਲਾਕਾ ਘਾਟ ਦੇ ਨਾਲ ਨਾਲ ਵੀਹ

ਕੁ ਮੀਲ ਚੌੜਾ ਤੁਰਿਆ ਜਾਂਦਾ ਹੈ। ਇਹ ਧਰਤੀ ਖਰ੍ਹਵੀ, ਪਥਰੀਲੀ ਅਤੇ ਪਹਾੜੀਆਂ ਵਿਚ ਘਿਰੀ ਹੋਈ ਹੈ। ਇਹ ਥਾਂ ਹੈ ਮਰਾਠਿਆਂ ਜਾਂ ਮਰਹੱਟਿਆਂ ਦੀ ਜੰਮਣ-ਪਲਣ ਭੁਇਂ। ਇਹੀ ਹੈ ਮਰਾਠਾ-ਸ਼ਾਹੀ ਦਾ ਪੰਘੂੜਾ। ਇਸ ਮਹਾਰਾਸ਼ਟਰ ਵਿਚ ਪਹਿਲਾਂ ਹੇਠ ਲਿਖੇ ਜ਼ਿਲੇ ਸ਼ਾਮਲ ਸਨ—ਨਾਸਕ, ਪੂਨਾ, ਸਤਾਰਾ ਸਾਰੇ ਦੇ ਸਾਰੇ। ਕੁਝ ਕੁ ਹਿੱਸਾ ਜ਼ਿਲਾ ਅਹਿਮਦ ਨਗਰ ਅਤੇ ਸ਼ੋਲਾਪੁਰ ਦਾ। ਅਤੇ ਔਰੰਗਾਬਾਦ ਦੀ ਪੱਛਮੀ ਗੁੱਠ।

ਜਿਉਂ ਜਿਉਂ ਉੱਤਰ ਵਲੋਂ ਮੁਸਲਿਮ ਹਕੂਮਤ ਹੇਠਾਂ ਨੂੰ ਵਧਦੀ ਆਈ, ਮਰਾਠਿਆਂ ਦੀ ਸੁਤੰਤਰਤਾ ਖੁੱਸਦੀ ਗਈ। ਕੁਝ ਮਰਾਠੇ ਸਰਦਾਰ ਪੱਛਮੀ ਘਾਟ ਵਲ ਹਟਦੇ ਗਏ, ਜਿਥੇ ਅਹਿਮਦ ਨਗਰ ਅਤੇ ਬੀਜਾਪੁਰ ਦੇ ਮੁਸਲਿਮ ਰਜਵਾੜਿਆਂ ਨੇ ਪਿੱਛਾ ਕਰਨ ਦੀ ਖੇਚਲ ਨਾ ਕੀਤੀ। ਇਹਨਾਂ ਪਹਾੜੀ ਇਲਾਕਿਆਂ ਨੇ ਮਰਾਠਿਆਂ ਦੇ ਸੀਨਿਆਂ ਵਿਚ ਸੁਤੰਤਰਤਾ ਦੀ ਸਿੱਕ ਕਾਇਮ ਰੱਖੀ, ਪਰ ਰੋਟੀ ਬਿਨਾ ਕਿਵੇਂ ਸਰੇ ? ਪਥਰੀਲੀ ਧਰਤੀ ਲੋੜ ਜੋਗਾ ਅੰਨ ਪੈਦਾ ਨਹੀਂ ਸੀ ਕਰਦੀ। ਮਰਾਠੇ ਗੁਆਂਢੀ ਮੁਸਲਿਮ ਰਜਵਾੜਿਆਂ ਵਿਚ ਫ਼ੌਜੀ ਨੌਕਰੀ ਕਰਨ ਤੇ ਮਜਬੂਰ ਹੋ ਜਾਂਦੇ ਸਨ। ਇਸ ਕਿੱਤੇ ਦਾ ਸਦਕਾ ਕਈ ਮਰਾਠੇ ਸਰਦਾਰਾਂ ਨੂੰ ਵੱਡੀਆਂ ਵੱਡੀਆਂ ਜਾਗੀਰਾਂ ਮਿਲੀਆਂ ਹੋਈਆਂ ਸਨ। ਉਹਨਾਂ ਵਿਚੋਂ ਇਕ ਸੀ ਸ਼ਾਹ ਜੀ ਭੌਂਸਲਾ, ਜੋ [1]ਦੌਲਤਾਬਾਦ ਦੇ ਪਰਸਿੱਧ ਪਹਾੜੀ ਕਿਲ੍ਹੇ ਦੇ ਸਾਹਮਣੇ ਪਿੰਡ ਇਲਰੂ ਦਾ ਰਹਿਣ ਵਾਲਾ ਸੀ।

## ਸੇਵਾ ਜੀ

ਦੱਖਣ ਵਿਚ ਉਸ ਵੇਲੇ ਦੋ ਤਕੜੇ ਮੁਸਲਮਾਨ ਰਜਵਾੜੇ ਸਨ—ਨਿਜ਼ਾਮ-ਸ਼ਾਹੀ ਅਤੇ ਆਦਲ-ਸ਼ਾਹੀ।

ਨਿਜ਼ਾਮ-ਸ਼ਾਹੀ ਦੀ ਰਾਜਧਾਨੀ ਅਹਿਮਦ ਨਗਰ ਅਤੇ ਆਦਲ-ਸ਼ਾਹੀ ਦੀ ਬੀਜਾਪੁਰ ਸੀ। ਉਤਲੇ ਪਾਸੇ ਮੁਗ਼ਲ-ਹਕੂਮਤ ਦਾ ਬੰਨਾ ਦਰਿਆ ਤਾਪਤੀ ਤਕ ਲੱਗਦਾ ਸੀ। ਸ਼ਾਹ ਜੀ ਭੌਂਸਲੇ ਨੇ ਕਈ ਰਾਜਨੀਤਕ ਕਲਾਬਾਜ਼ੀਆਂ ਲਾ ਕੇ ਆਪਣੀ ਰਾਸਜੀ ਤਾਕਤ ਤਕੜੀ ਬਣਾ ਲਈ। ਪਰ ਆਖ਼ਰ ਮੁਗ਼ਲ ਹਕੂਮਤ ਨਾਲ ਟੱਕਰ ਲੱਗ ਜਾਣ ਤੇ ਉਸ ਦੀ ਤਾਕਤ ਰਹਿ ਗਈ। ਉਸ ਨੂੰ ਬੀਜਾਪੁਰ

---

੧. ਦੌਲਤਾਬਾਦ ਮਨਮਾੜ ਤੋਂ ਨਦੇੜ ਨੂੰ ਜਾਣ ਵਾਲੀ ਰੇਲਵੇ ਲਾਈਨ ਉਤੇ ਔਰੰਗਾਬਾਦ ਦੇ ਪਾਸ ਇਕ ਸਟੇਸ਼ਨ ਹੈ।

ਦੀ ਨੌਕਰੀ ਕਰਨੀ ਪੈ ਗਈ, ਜਿਸ ਦੇ ਇਵਜ਼ ਬੀਜਾਪੁਰ ਦੀ ਹਕੂਮਤ ਨੇ ਉਸ ਨੂੰ ਭਾਰੀ ਜਾਗੀਰ ਦੇ ਦਿੱਤੀ।

ਇਸ ਸ਼ਾਹ ਜੀ ਦੇ ਘਰ ਸ਼ਿਵਨੇਰ ਦੇ ਪਹਾੜੀ ਕਿਲ੍ਹੇ ਵਿਚ ਅਪ੍ਰੈਲ ਸੰਨ ੧੬੨੭ ਵਿਚ ਸੇਵਾ ਜੀ ਜੰਮਿਆ। ਸੰਨ ੧੬੩੬ ਵਿਚ ਬੀਜਾਪੁਰ ਦੀ ਨੌਕਰੀ ਦੇ ਕਾਰਨ ਸ਼ਾਹ ਜੀ ਨੂੰ ਤਾਂ ਤੰਗ-ਭੱਦ੍ਰਾ ਅਤੇ ਮੈਸੂਰ ਵਲ ਜਾਣਾ ਪੈ ਗਿਆ। ਸੇਵਾ ਜੀ ਨੂੰ ੳਸ ਦੀ ਮਾਂ ਸਮੇਤ ਉਹ ਪੂਨੇ ਛੱਡ ਗਿਆ। ਜ਼ਿਲਾ ਪੂਨੇ ਦੀ ਪੱਛਮੀ ਬਾਹੀ ਤੇ ਮਾਵੇਲ ਕਿਸਾਨਾਂ ਦੀ ਮਨ-ਚਲੀ ਕੌਮ ਵੱਸਦੀ ਸੀ। ਮਾਵੇਲੀਆਂ ਵਿਚ ਪਲ ਕੇ ਸੇਵਾ ਜੀ ਦੇ ਅੰਦਰ ਭੀ ਸੁਤੰਤਰਤਾ ਅਤੇ ਮਨਚਲਾ-ਪਨ ਪਲ੍ਹਰ ਪਿਆ। ਕਿਸੇ ਹਕੂਮਤ ਦੇ ਅਧੀਨ ਰਹਿਣ ਤੋਂ ਉਸ ਨੂੰ ਨਫ਼ਰਤ ਹੋ ਗਈ। ਸੇਵਾ ਜੀ ਆਪਣੀ ਸੁਤੰਤਰ ਹਕੂਮਤ ਬਣਾਣ ਦੇ ਸੁਪਨੇ ਲੈਣ ਲੱਗ ਪਿਆ।

੧੯ ਸਾਲਾਂ ਦੀ ਉਮਰੇ ਸੰਨ ੧੬੪੬ ਵਿਚ ਸੇਵਾ ਜੀ ਨੇ ਇਸ ਕੰਮ ਲਈ ਹੱਥ-ਪੈਰ ਮਾਰਨੇ ਭੀ ਸ਼ੁਰੂ ਕਰ ਦਿੱਤੇ। ਉਸ ਨੂੰ ਮੌਕਾ ਭੀ ਰੱਬੋਂ ਹੀ ਮਿਲ ਗਿਆ। ਬੀਜਾਪੁਰ ਦਾ ਬਾਦਸ਼ਾਹ ਆਦਲਸ਼ਾਹ ਸਖ਼ਤ ਬੀਮਾਰ ਹੋ ਗਿਆ ਸੀ। ਤਿੰਨ ਸਾਲਾਂ ਵਿਚ ਸੇਵਾ ਜੀ ਨੇ ਚੰਗੀ ਤਾਕਤ ਬਣਾ ਲਈ। ਛੇ ਕੁ ਸਾਲ ਉਸ ਨੂੰ ਰੁਕਣਾ ਪੈ ਗਿਆ। ੧੬੫੫ ਵਿਚ ਫਿਰ ਉਸ ਨੇ ਆਪਣਾ ਉੱਦਮ ਸ਼ੁਰੂ ਕਰ ਦਿੱਤਾ।

## ਮਰਾਠਾ ਜਥੇਬੰਦੀ

ਸੇਵਾ ਜੀ ਦੀ ਉਮਰ ਵਿਚ ਕਈ ਚੜ੍ਹਾ ਆਏ। ਆਖ਼ਰ ਉਹ ਇਕ ਤਕੜੀ ਮਰਾਠਾ ਹਕੂਮਤ ਕਾਇਮ ਕਰਨ ਵਿਚ ਕਾਮਯਾਬ ਹੋ ਗਿਆ, ਜੋ ਉੱਤਰ ਵਿਚ ਧਰਮਪੁਰ ਰਿਆਸਤ ਤੋਂ ਲੈ ਕੇ ਦੱਖਣ ਵਿਚ ਜ਼ਿਲਾ ਕਨਾਰਾ ਤਕ ਅੱਪੜ ਗਈ। ਪੂਰਬੀ ਬਾਹੀ ਵਲ ਸੇਵਾ ਜੀ ਨੇ ਬਗਲਾਣਾ ਤੋਂ ਲੈ ਕੇ ਕੋਲਾਪੁਰ ਦੇ ਜ਼ਿਲੇ ਤਕ ਕਬਜ਼ਾ ਕਰ ਲਿਆ।

ਇਸ ਸਾਰੇ ਇਲਾਕੇ ਵਿਚ ਮਰਹੱਟਾ ਹਕੂਮਤ ਕਾਇਮ ਕਰ ਕੇ ਸੇਵਾ ਜੀ ੫ ਅਪ੍ਰੈਲ ਸੰਨ ੧੬੮੦ ਨੂੰ ਚਲਾਣਾ ਕਰ ਗਿਆ। ਉਸ ਦੇ ਪਿਛੋਂ ਕਈ ਘਰੋਗੀ ਖ਼ੂਨ-ਖ਼ਰਾਬੇ ਕਰ ਕੇ ਉਸ ਦਾ ਪੁੱਤਰ ਸ਼ੰਭੂ ਜੀ ਗੱਦੀ ਉਤੇ ਬੈਠਾ।

## ਔਰੰਗਜ਼ੇਬ ਦੱਖਣ ਨੂੰ

ਸ਼ਹਿਜ਼ਾਦਾ ਅਕਬਰ ਨੇ ਜੂਨ ਸੰਨ ੧੬੮੧ ਵਿਚ ਮਰਹੱਟੇ ਸਰਦਾਰ ਸ਼ੰਭੂ ਜੀ ਦੀ ਜਾ ਸ਼ਰਨ ਲਈ। ਔਰੰਗਜ਼ੇਬ ਆਪਣੇ ਪਿਓ ਸ਼ਾਹਜਹਾਨ ਦੇ ਵੇਲੇ ਦੱਖਣ ਵਿਚ ਗਵਰਨਰ ਰਹਿ ਚੁਕਿਆ ਸੀ। ਉਸ ਨੂੰ ਮਰਹੱਟਿਆਂ ਨਾਲ ਅਤੇ ਅਹਿਮਦ ਨਗਰ ਤੇ ਬੀਜਾਪੁਰ ਦੇ ਰਜਵਾੜਿਆਂ ਨਾਲ ਸਦਾ ਇੱਟ-ਖੜੱਕਾ ਕਰਨਾ ਪੈਂਦਾ ਰਿਹਾ ਸੀ। ਉਸ ਨੂੰ ਇਹ ਡਰ ਪੈ ਗਿਆ ਕਿ ਜੇ ਅਕਬਰ ਦੀ ਇਹਨਾਂ ਸਭਨਾਂ ਨੇ ਰਲ ਕੇ ਮਦਦ ਕੀਤੀ, ਤਾਂ ਮੇਰੀ ਬਾਦਸ਼ਾਹੀ ਨੂੰ ਖ਼ਤਰਾ ਪੈ ਜਾਏਗਾ। ਰਾਜਪੂਤਾਂ ਨਾਲ ਕੱਚੀ-ਪੱਕੀ ਸੁਲਹ ਕਰ ਕੇ ਔਰੰਗਜ਼ੇਬ ਆਪ ਦੱਖਣ ਵਲ ਚਲ ਪਿਆ ਅਤੇ ੨੨ ਮਾਰਚ ਸੰਨ ੧੬੮੧ ਨੂੰ ਬੁਰਹਾਨਪੁਰ ਪਹੁੰਚ ਗਿਆ।

ਔਰੰਗਜ਼ੇਬ ਦੀਆਂ ਦੱਖਣ ਦੀਆਂ ਲੜਾਈਆਂ ਦਾ ਇਕ ਲੰਮਾ ਕਿੱਸਾ ਹੈ, ਜਿਸ ਦੀ ਪਾਠਕਾਂ ਨੂੰ ਲੋੜ ਨਹੀਂ ਹੈ। ਇਤਨਾ ਆਖ ਦੇਣਾ ਕਾਫ਼ੀ ਹੈ ਕਿ ਸੰਨ ੧੬੮੯ ਦੇ ਅਖ਼ੀਰ ਤਕ ਔਰੰਗਜ਼ੇਬ ਨੇ ਸਾਰੇ ਦੱਖਣ ਨੂੰ ਸਰ ਕਰ ਲਿਆ। ਪਰ ਅੱਠ ਸਾਲਾਂ ਦੀਆਂ ਲੜਾਈਆਂ ਨੇ ਦੇਸ ਨੂੰ ਤਬਾਹ ਕਰ ਦਿਤਾ। ਬੇਅੰਤ ਲੋਕ ਕਾਲ ਅਤੇ ਬੀਮਾਰੀਆਂ ਦਾ ਸ਼ਿਕਾਰ ਹੋਏ। ਹਿੰਦੂ ਜਨਤਾ ਉਤੇ ਮੁਸਲਮਾਨ ਫ਼ੌਜਾਂ ਵਲੋਂ ਜੋ ਬਿਪਤਾ ਆਈ, ਉਸ ਦਾ ਅੰਦਾਜ਼ਾ ਪਾਠਕ ਆਪ ਹੀ ਲਾ ਲੈਣ। ਉਸ ਸਮੇ ਮੁਸਲਮਾਨ ਹਾਕਮਾਂ ਦਾ ਅੱਤਿਆਚਾਰੀ ਅਤੇ ਵੱਢੀ-ਖ਼ੋਰ ਹੋਣਾ ਇਕ ਸਧਾਰਨ ਜਿਹੀ ਕੁਦਰਤੀ ਗੱਲ ਸੀ।

## ਸਿੱਖ-ਕੌਮ ਵਲੋਂ ਬੇ-ਫ਼ਿਕਰੀ

ਔਰੰਗਜ਼ੇਬ ਨਾਲ ਪਹਿਲਾਂ ਪਠਾਣਾਂ ਦੀਆਂ, ਫਿਰ ਰਾਜਪੂਤਾਂ ਦੀਆਂ ਅਤੇ ਫਿਰ ਮਰਹੱਟਿਆਂ ਦੀਆਂ ਲੜਾਈਆਂ ਦਾ ਥੋੜਾ ਜਿਹਾ ਜ਼ਿਕਰ ਪਾਠਕਾਂ ਦੇ ਸਾਹਮਣੇ ਇਸ ਵਾਸਤੇ ਪੇਸ਼ ਕੀਤਾ ਹੈ ਕਿ ਪਾਠਕ ਪਠਾਣਾਂ, ਰਾਜਪੂਤਾਂ ਅਤੇ ਮਰਹੱਟਿਆਂ ਦੇ ਟਾਕਰੇ ਤੇ ਔਰੰਗਜ਼ੇਬ ਦੀ ਸਿੱਖ ਕੌਮ ਵਲੋਂ ਬੇ-ਫ਼ਿਕਰੀ ਦਾ ਅਸਲੀ ਭੇਦ ਸਮਝ ਸਕਣ। ਨਿਰੀਆਂ ਲੜਾਈਆਂ ਤੇ ਜਿੱਤਾਂ-ਹਾਰਾਂ ਦੇ ਹਾਲ ਦੱਸਣ ਦਾ ਨਾਮ ਇਤਿਹਾਸ ਨਹੀਂ ਹੈ। ਇਹਨਾਂ ਝਗੜਿਆਂ-ਬਖੇੜਿਆਂ ਦਾ ਮੂਲ-ਕਾਰਨ ਮਨੁੱਖ ਹੁੰਦੇ ਹਨ। ਮਨੁੱਖ ਭੀ ਸੁਭਾਵਿਕ ਤੌਰ ਤੇ ਦੰਗੇ-ਫ਼ਸਾਦ ਨਹੀਂ ਚਾਹੁੰਦੇ। ਝਗੜੇ ਫ਼ਸਾਦ ਤਦੋਂ ਉੱਠ ਖਲੋਂਦੇ ਹਨ, ਜਦੋਂ ਕਿਸੇ ਇਕ ਮਨੁੱਖ ਜਾਂ ਇਕ ਧੜੇ ਦੇ ਅੰਦਰ ਮੱਲਾਂ ਮੱਲਣ ਦੀ ਅਤੇ ਦੂਜਿਆਂ ਦੇ ਹੱਕ ਖੋਹਣ ਦੀ

ਤਾਂਘ ਬਹੁਤ ਵਧ ਜਾਏ।

ਹਰ ਕੋਈ ਜਾਣਦਾ ਹੈ ਕਿ ਸਧਾਰਨ ਤੌਰ ਤੇ ਮਨੁੱਖ ਨੂੰ ਸਭ ਤੋਂ ਵਧੀਕ ਆਪਣੀ ਜਿੰਦ, ਆਪਣੀ ਗ਼ਰਜ਼ ਅਤੇ ਆਪਣੀ ਸੁਖ-ਸਾਂਦ ਪਿਆਰੀ ਹੁੰਦੀ ਹੈ। ਇਸ ਸੁਆਰਥ ਉੱਤੋਂ ਉਹ ਆਪਣੇ ਹੋਰ ਸਭ ਸਾਕਾਂ-ਅੰਗਾਂ ਨੂੰ ਕੁਰਬਾਨ ਕਰ ਦੇਂਦਾ ਹੈ। ਔਰੰਗਜ਼ੇਬ ਨੇ ਸੁਆਰਥ ਦੀ ਖ਼ਾਤਰ ਸਕੇ ਵੀਰ ਕਤਲ ਕੀਤੇ, ਅਤੇ ਪਿਉ ਨੂੰ ਭੀ ਅੱਠ ਸਾਲ ਕੈਦ ਕੀਤੀ ਰੱਖਿਆ। ਹੁਣ ਇਸੇ ਸੁਆਰਥ ਦੀ ਖ਼ਾਤਰ ਉਹ ਸਭ ਤੋਂ ਛੋਟੇ ਅਤੇ ਸਭ ਤੋਂ ਵਧੀਕ ਲਾਡਲੇ ਪੁੱਤਰ ਅਕਬਰ ਦੀ ਜਾਨ ਦਾ ਵੈਰੀ ਬਣ ਕੇ ਦੱਖਣ ਵਲ ਆਇਆ ਸੀ।

ਔਰੰਗਜ਼ੇਬ ਜਾਣਦਾ ਸੀ ਕਿ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਕਿਸੇ ਗੁਰੂ ਨੇ ਕੋਈ ਮੱਲ ਨਹੀਂ ਮੱਲੀ, ਕੋਈ ਦੁਨਿਆਵੀ ਰਾਜ ਕਾਇਮ ਨਹੀਂ ਕੀਤਾ। ਉਹਨਾਂ ਦੇ ਨਾਮ-ਲੇਵਾ ਸਿੱਖ ਭੀ ਕੋਈ ਬਗ਼ਾਵਤ ਨਹੀਂ ਕਰ ਰਹੇ ਸਨ, ਕੋਈ ਵੱਖਰਾ ਰਜਵਾੜਾ ਨਹੀਂ ਬਣਾ ਰਹੇ ਸਨ। ਪਰ ਹਾਂ, ਸਦੀਆਂ ਤੋਂ ਪੈਰਾਂ ਹੇਠ ਲਤਾੜੇ ਬੰਦਿਆਂ ਦੇ ਅੰਦਰ ਮਨੁੱਖਤਾ ਦਾ ਅਹਿਸਾਸ ਪੈਦਾ ਕਰਨਾ ਸਿੱਖ-ਧਰਮ ਦਾ ਮੁੱਖ ਨਿਸ਼ਾਨਾ ਸੀ। ਇਸ ਦਾ ਕੁਦਰਤੀ ਨਤੀਜਾ ਇਹ ਨਿਕਲਣਾ ਸੀ ਕਿ ਜਿਹੜੇ ਲੋਕ ਗ਼ਰੀਬਾਂ ਨੂੰ ਪੈਰਾਂ ਹੇਠ ਲਤਾੜ ਰਹੇ ਸਨ ਉਹਨਾਂ ਨਾਲ ਗੁਰੂ ਸਾਹਿਬਾਨ ਦੀ ਅਤੇ ਉਹਨਾਂ ਦੇ ਸਿੱਖਾਂ ਦੀ ਟੱਕਰ ਲੱਗੇ। ਬ੍ਰਾਹਮਣ, ਖਤ੍ਰੀ-ਕਰਮਚਾਰੀ ਅਤੇ ਮੁਸਲਮਾਨ ਹਾਕਮ—ਇਹਨਾਂ ਹੀ ਤਿੰਨ ਸ਼੍ਰੇਣੀਆਂ ਦੇ ਬੰਦਿਆਂ ਨੂੰ ਸਿੱਖ-ਧਰਮ ਦਾ ਇਹ ਉੱਚਾ ਨਿਸ਼ਾਨਾ ਅਤੇ ਉੱਦਮ ਚੁੱਭਦਾ ਸੀ। ਇਹਨਾਂ ਦੇ ਸਰਦਾਰ ਜਹਾਂਗੀਰ ਨੇ ਗੁਰੂ ਅਰਜਨ ਸਾਹਿਬ ਨੂੰ ਸ਼ਹੀਦ ਕੀਤਾ, ਕਿਉਂਕਿ ਇਹ ਗ਼ਰੀਬਾਂ ਦੇ ਦਿਲ ਦੇ ਪਾਤਿਸ਼ਾਹ ਬਣਦੇ ਜਾ ਰਹੇ ਸਨ। ਫਿਰ ਇਹਨਾਂ ਦੇ ਸਰਦਾਰ ਔਰੰਗਜ਼ੇਬ ਨੇ ਭੀ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਇਸੇ ਖ਼ਤਰੇ ਤੋਂ ਡਰਦਿਆਂ ਸ਼ਹੀਦ ਕੀਤਾ। ਗੁਰੂ ਅਰਜਨ ਸਾਹਿਬ ਤੋਂ ਪਿਛੋਂ ਉਹਨਾਂ ਦੇ ਜਾ-ਨਸ਼ੀਨ ਗੁਰੂ ਹਰਿਗੋਬਿੰਦ ਸਾਹਿਬ ਸਿਰਫ਼ ੧੧ ਸਾਲਾਂ ਦੀ ਉਮਰ ਦੇ ਸਨ, ਜਹਾਂਗੀਰ ਉਹਨਾਂ ਵਲੋਂ ਬੇ-ਫ਼ਿਕਰ ਹੋ ਗਿਆ। ਗੁਰੂ ਤੇਗ਼ ਬਹਾਦਰ ਸਾਹਿਬ ਤੋਂ ਪਿਛੋਂ ਗੁਰੂ ਗੋਬਿੰਦ ਸਿੰਘ ਜੀ ਸਿਰਫ਼ ੯ ਸਾਲਾਂ ਦੇ ਸਨ। ਪਠਾਣਾਂ, ਰਾਜਪੂਤਾਂ ਅਤੇ ਮਰਹੱਟਿਆਂ ਦੇ ਟਾਕਰੇ ਤੇ ਔਰੰਗਜ਼ੇਬ ਨੂੰ ਭੀ ਉਹਨਾਂ ਵਲੋਂ ਪੂਰੀ ਬੇ-ਫ਼ਿਕਰੀ ਸੀ।

ਪਾਠਕ ਇਹ ਭੀ ਚੇਤਾ ਰੱਖਣ ਕਿ ਭਾਵੇਂ ਕੋਈ ਕਿਤਨਾ ਹੀ ਬਲੀ ਰਾਜਾ

ਤਾਕਤਵਰ ਬਾਦਸ਼ਾਹ ਹੋਵੇ, ਉਸ ਦਾ ਬਲ, ਉਸ ਦਾ ਜ਼ੋਰ ਆਪਣੀ ਪਰਜਾ ਵਿਚੋਂ ਚੁਣੇ ਹੋਏ ਰਸੂਖ਼ ਵਾਲੇ ਬੰਦਿਆਂ ਦੇ ਆਸਰੇ ਹੀ ਕਾਇਮ ਰਹਿ ਸਕਦਾ ਹੈ। ਇਸ ਵਾਸਤੇ ਜਦੋਂ ਕਿਸੇ ਹਰਮਨ ਪਿਆਰੇ ਮਹਾਂਪੁਰਖ ਉਤੇ ਹੱਥ ਚੁਕਣਾ ਹੁੰਦਾ ਹੈ, ਤਾਂ ਪਰਜਾ ਦੇ ਦਿਲ ਵਿਚੋਂ ਉਸ ਦੇ ਪਿਆਰ ਦੀਆਂ ਜੜ੍ਹਾਂ ਹਿਲਾਣ ਲਈ ਉਸ ਉਤੇ ਊਜਾਂ ਲਾਈਆਂ ਜਾਂਦੀਆਂ ਹਨ। ਉਹਨਾਂ ਊਜਾਂ ਨੂੰ ਨਸ਼ਰ ਕਰਨ ਦੇ ਸਭੇ ਕਾਰੀ ਵਸੀਲੇ ਹਾਕਮਾਂ ਦੇ ਹੱਥ ਵਿਚ ਹੀ ਹੋਇਆ ਕਰਦੇ ਹਨ। ਇਸ ਵਾਸਤੇ ਅਨੇਕਾਂ ਭੋਲੇ ਲੋਕ ਟਪਲਾ ਖਾ ਜਾਂਦੇ ਹਨ।

## ਹਿੰਦੂ ਕੌਮ ਉਤੇ ਵਧਦੀਆਂ ਵਧੀਕੀਆਂ

ਤਖ਼ਤ ਦੀ ਖ਼ਾਤਰ ਆਪਣੇ ਭਰਾਵਾਂ ਅਤੇ ਪਿਉ ਉਤੇ ਕੀਤੇ ਅਤਿਆਚਾਰਾਂ ਦੀ ਬਦਨਾਮੀ ਧੋਣ ਵਾਸਤੇ ਔਰੰਗਜ਼ੇਬ ਨੇ ਇਸਲਾਮ ਦੀ ਰਾਖੀ ਦਾ ਬੁਰਕਾ ਪਾ ਲਿਆ ਸੀ, ਅਤੇ ਹਿੰਦੂਆਂ ਉਤੇ ਸਹਿਜੇ ਸਹਿਜੇ ਸਹਿੰਦੀਆਂ ਸਹਿੰਦੀਆਂ ਵਧੀਕੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ ਸਨ। ਇਸ ਵਿਚ ਉਸ ਨੂੰ ਕਾਮਯਾਬੀ ਹੁੰਦੀ ਦਿੱਸੀ। ਕਾਜ਼ੀ ਮੁੱਲਾਂ ਲੋਕ ਉਸ ਦੀਆਂ ਪਿਉ ਅਤੇ ਭਰਾਵਾਂ ਨਾਲ ਕੀਤੀਆਂ ਬੇ-ਵਫ਼ਾਈਆਂ ਨੂੰ ਭੁਲਾ ਕੇ ਉਸ ਦੇ ਪੱਕਾ ਮੁਸਲਮਾਨ ਹੋਣ ਦੇ ਗੁਣ ਗਾਣ ਲੱਗ ਪਏ। ਜਦੋਂ ਸੰਨ ੧੬੭੫ ਦੇ ਅਖ਼ੀਰ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ੯ ਸਾਲਾਂ ਦੀ ਉਮਰੇ ਗੁਰੂ ਨਾਨਕ ਦੇਵ ਜੀ ਦੀ ਦੱਸੀ ਹੋਈ ਗ਼ਰੀਬਾਂ ਦੀ ਬਾਂਹ ਫੜਨ ਦੀ ਜ਼ਿਮੇਵਾਰੀ ਆਪਣੇ ਹੱਥਾਂ ਵਿਚ ਲਈ, ਉਸ ਤੋਂ ਪਿਛੋਂ ਭੀ ਔਰੰਗਜ਼ੇਬ ਨੇ ਗ਼ੁਲਾਮ ਹਿੰਦੂ ਜਨਤਾ ਉਤੇ ਵਧੀਕੀਆਂ ਜਾਰੀ ਰੱਖੀਆਂ।

੧੨ ਅਪ੍ਰੈਲ ਸੰਨ ੧੬੭੯ ਨੂੰ ਹਿੰਦੂਆਂ ਉਤੇ ਜਜ਼ੀਆ ਲਾਇਆ ਗਿਆ। ਦਿੱਲੀ ਸ਼ਹਿਰ ਦੀ ਹਿੰਦੂ ਜਨਤਾ ਜੁਮੇ ਦੀ ਨਮਾਜ਼ ਵਾਲੇ ਦਿਨ ਕਿਲ੍ਹੇ ਦੇ ਦਰਵਾਜ਼ੇ ਤੋਂ ਜਾਮਿਆ ਮਸਜਿਦ ਤਕ ਬਾਦਸ਼ਾਹ ਪਾਸ ਅਪੀਲ ਕਰਨ ਲਈ ਇਕੱਠੀ ਹੋਈ। ਸਭ ਹਾਥੀਆਂ ਦੇ ਪੈਰਾਂ ਹੇਠ ਲਤਾੜੇ ਗਏ।

ਸੰਨ ੧੬੮੮ ਵਿਚ ਹਿੰਦੂ ਧਾਰਮਿਕ ਮੇਲੇ ਬੰਦ ਕੀਤੇ ਗਏ। ਮੇਲਿਆਂ ਦੇ ਮੌਕੇ ਤੇ ਵਿਚਾਰੇ ਗ਼ਰੀਬ ਹਟਵਾਣੀਏ ਸੌਦਾ-ਸੂਤ ਵੇਚ ਕੇ ਆਪਣੇ ਟੱਬਰਾਂ ਦੀ ਪੇਟ-ਪਾਲਣਾ ਦਾ ਮਾੜਾ ਮੋਟਾ ਉੱਦਮ ਕਰ ਲਿਆ ਕਰਦੇ ਸਨ। ਔਰੰਗਜ਼ੇਬ ਦੇ ਇਸ ਹੁਕਮ ਨੇ ਹਜ਼ਾਰਾਂ ਲੱਖਾਂ ਗ਼ਰੀਬ ਹਿੰਦੂਆਂ ਉਤੇ ਆਰਥਕ ਸੰਕਟ ਲੈ ਆਂਦਾ।

ਹਿੰਦੂ ਜਨਤਾ ਦੇ ਅੰਦਰ ਹੀਣੀ ਦਸ਼ਾ ਦਾ ਅਹਿਸਾਸ ਕਾਇਮ ਕਰਨ ਲਈ ਸੰਨ ੧੬੯੫ ਵਿਚ ਔਰੰਗਜ਼ੇਬ ਨੇ ਹੁਕਮ ਦੇ ਦਿੱਤਾ ਕਿ ਰਾਜਪੂਤਾਂ ਤੋਂ ਛੁਟ ਹੋਰ ਕੋਈ ਹਿੰਦੂ ਪਾਲਕੀ, ਹਾਥੀ, ਘੋੜੇ ਦੀ ਸਵਾਰੀ ਨਾ ਕਰੇ। ਜਿਵੇਂ ਪਹਿਲੇ ਮੁਸਲਮਾਨ ਬਾਦਸ਼ਾਹਾਂ ਨੇ ਬ੍ਰਾਹਮਣਾਂ ਨੂੰ ਜਜ਼ੀਏ ਤੋਂ ਛੋਟ ਦੇ ਕੇ ਹਿੰਦੂ-ਧਰਮ ਦੇ ਨੇਤਾਵਾਂ ਨੂੰ ਹਿੰਦੂ-ਜਨਤਾ ਨਾਲੋਂ ਪਾੜ ਕੇ ਵੱਖਰਾ ਕਰ ਰੱਖਿਆ ਸੀ, ਇਸੇ ਤਰ੍ਹਾਂ ਔਰੰਗਜ਼ੇਬ ਨੇ ਹਿੰਦੂ-ਕੌਮ ਦੇ ਸੂਰਬੀਰ ਰਾਖਿਆਂ ਨੂੰ ਆਪਣੇ ਬਣਾ ਕੇ ਹਿੰਦੂ-ਕੌਮ ਨੂੰ ਅਨਾਥ ਕਰਨ ਦਾ ਜਤਨ ਕੀਤਾ। ਹਿੰਦੂਆਂ ਨੂੰ ਉੱਕਾ ਹੀ ਨਿਤਾਣੇ ਕਰਨ ਲਈ ਇਹ ਹੁਕਮ ਭੀ ਜਾਰੀ ਕਰ ਦਿੱਤਾ ਕਿ ਰਾਜਪੂਤਾਂ ਤੋਂ ਛੁਟ ਹੋਰ ਕੋਈ ਹਿੰਦੂ ਸ਼ਸਤਰ ਨਾ ਪਹਿਨੇ।

# ਤੀਜਾ ਕਾਂਡ

## ਨਿਤਾਣਿਆਂ ਦੀ ਸੰਭਾਲ ਦੇ ਉੱਦਮ

ਸਿੱਖ-ਧਰਮ ਦੀਆਂ ਤਾਂ ਨੀਂਹਾਂ ਹੀ ਇਸ ਅਸੂਲ ਤੇ ਸਨ ਕਿ ਪੈਰਾਂ ਹੇਠ ਲਤਾੜੀਂਦੇ ਬੰਦਿਆਂ ਦੀ ਬਾਂਹ ਫੜਨੀ, ਮਨੁੱਖਤਾ ਦਾ ਪਹਿਲਾ ਲੱਛਣ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਭੀ ਉਹੀ ਉਸਾਰੀ ਸ਼ੁਰੂ ਕੀਤੀ ਜੋ ਪਹਿਲੇ ਗੁਰੂ ਕਰਦੇ ਆਏ ਸਨ। ਹਾਲਾਤ ਦੱਸ ਰਹੇ ਸਨ ਕਿ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇ ਵਾਂਗ ਬੀਰ-ਰਸ ਨੂੰ ਚਮਕਾਣ ਦੀ ਡਾਢੀ ਲੋੜ ਹੈ। ਦਾਦਾ ਗੁਰੂ ਜੀ ਵਾਂਗ ਗੁਰੂ ਗੋਬਿੰਦ ਸਿੰਘ ਜੀ ਨੇ ਭੀ ਸ਼ਸਤਰ-ਵਿੱਦਿਆ, ਘੋੜ-ਸਵਾਰੀ, ਸ਼ਿਕਾਰ, ਤਰਨਾ ਆਦਿਕ ਮਰਦਾਵੀਆਂ ਖੇਡਾਂ ਵਲ ਸਿੱਖ-ਗੱਭਰੂਆਂ ਦੀ ਰੁਚੀ ਵਧਾਣੀ ਸ਼ੁਰੂ ਕੀਤੀ। ਅਨੇਕਾਂ ਗੱਭਰੂ ਅਨੰਦਪੁਰ ਵਿਚ ਇਕੱਠੇ ਹੋਣੇ ਸ਼ੁਰੂ ਹੋ ਗਏ। ਦਸਵੰਧ ਦੀ ਮਰਯਾਦਾ ਗੁਰੂ ਅਰਜਨ ਸਾਹਿਬ ਦੇ ਵੇਲੇ ਤੋਂ ਚਲੀ ਆ ਰਹੀ ਸੀ। ਇਸੇ ਦਸਵੰਧ ਦੇ ਵਸੀਲੇ ਗੁਰੂ ਅਰਜਨ ਸਾਹਿਬ ਨੇ ੧੫੯੫ ਤੋਂ ੧੫੯੯ ਤਕ ਦੇ ਭਿਆਨਕ ਕਾਲ ਦੇ ਮੂੰਹੋਂ ਮਾਝਾ-ਨਿਵਾਸੀਆਂ ਅਤੇ ਲਾਹੌਰ-ਨਿਵਾਸੀਆਂ ਨੂੰ ਬਚਾਇਆ ਸੀ। ਇਸੇ ਦਸਵੰਧ ਦੀ ਰਾਹੀਂ ਗੁਰੂ ਹਰਿਗੋਬਿੰਦ ਸਾਹਿਬ ਨੇ ਸਾਰੀ ਕਸ਼ਮੀਰ ਦੀ ਧਰਤੀ ਅਤੇ ਲਾਹੌਰ ਸ਼ਹਿਰ ਦੇ ਲੋਕਾਂ ਨੂੰ ਗਿਲਟੀ ਤਾਪ ਦੀ ਮਰੀ ਦਾ ਸ਼ਿਕਾਰ ਹੋਣ ਤੋਂ ਬਚਾਇਆ ਸੀ, ਹਜ਼ਾਰਾਂ ਸਿੱਖ-ਗੱਭਰੂ ਘੋੜ-ਸਵਾਰੀ ਅਤੇ ਸ਼ਸਤਰ-ਵਿੱਦਿਆ ਵਿਚ ਨਿਪੁੰਨ ਹੋ ਕੇ ਗ਼ੁਲਾਮ ਹਿੰਦੂ ਜਨਤਾ ਦੇ ਅੰਦਰ ਮਨੁੱਖਤਾ ਦਾ ਅਹਿਸਾਸ ਪੈਦਾ ਕਰਨ ਜੋਗੇ ਹੋ ਸਕੇ ਸਨ। ਹੁਣ ਭੀ ਕਾਬਲ ਕੰਧਾਰ ਆਦਿਕ ਦੂਰ ਦੂਰ ਦੇਸਾਂ ਤੋਂ ਸਿੱਖ ਦਸਵੰਧ ਦੀ ਮਾਇਆ ਦਾ ਬਹੁਤ ਹਿੱਸਾ ਖ਼ਰਚ ਕੇ ਵਧੀਆ ਘੋੜੇ ਅਤੇ ਸ਼ਸਤਰ ਗੁਰੂ ਗੋਬਿੰਦ ਸਿੰਘ ਜੀ ਦੇ ਪਾਸ ਲਿਆਉਣ ਲੱਗ ਪਏ। ਦੀਵਾਨ-ਅਸਥਾਨਾਂ ਵਾਸਤੇ ਸ਼ਾਮਿਆਨੇ ਆਦਿਕ ਤਾਂ ਪਹਿਲਾਂ ਭੀ ਸਿੱਖ ਲਿਆਇਆ ਹੀ ਕਰਦੇ ਸਨ, ਹੁਣ ਤੰਬੂਆਂ ਸ਼ਾਮਿਆਨਿਆਂ ਵਲ ਭੀ ਵਧੀਕ ਧਿਆਨ ਦਿੱਤਾ ਜਾਣ ਲੱਗ ਪਿਆ। ਸਿੱਖ

ਇਤਿਹਾਸ ਇਕ ਕਾਬਲੀ ਸਿੱਖ ਦੇ ਲਿਆਂਦੇ ਹੋਏ ਇਕ ਵਧੀਆ ਸ਼ਾਮਿਆਨੇ ਦਾ ਖ਼ਾਸ ਜ਼ਿਕਰ ਕਰਦਾ ਹੈ। ਅਨੰਦਪੁਰ ਵਿਚ ਕਈ ਕਾਰੀਗਰ ਆ ਵੱਸੇ, ਜਿਨ੍ਹਾਂ ਨੇ ਸ਼ਸਤਰਾਂ ਦੇ ਕਾਰਖ਼ਾਨੇ ਖੋਲ੍ਹ ਲਏ।

## ਰਾਜਾ ਰਾਮ ਸਿੰਘ ਵਲੋਂ ਘੋੜਿਆਂ ਦੀ ਭੇਟ

ਉੱਤਰੀ ਆਸਾਮ ਦੇ ਅਹੋਮੀ ਰਾਜੇ ਚਕ੍ਰਧ੍ਵਜ ਦੇ ਵਿਰੁੱਧ ਔਰੰਗਜ਼ੇਬ ਨੇ ਮਿਰਜ਼ਾ ਰਾਜਾ ਜੈ ਸਿੰਘ ਦੇ ਪੁੱਤਰ ਰਾਜਾ ਰਾਮ ਸਿੰਘ ਨੂੰ ਭੇਜਿਆ ਸੀ। ਗੁਰੂ ਤੇਗ਼ ਬਹਾਦਰ ਸਾਹਿਬ ਉਹਨੀਂ ਦਿਨੀਂ ਆਸਾਮ ਵਿਚ ਸਨ। ਉਹਨਾਂ ਨੇ ਸੰਨ ੧੬੭੦ ਵਿਚ ਦੋਹੀਂ ਧਿਰੀਂ ਸੁਲਹ ਕਰਾ ਕੇ ਗ਼ਰੀਬਾਂ ਨੂੰ ਖ਼ੂਨ-ਖ਼ਰਾਬੇ ਤੋਂ ਬਚਾਇਆ ਸੀ। ਸਤਿਗੁਰੂ ਜੀ ਫਿਰ ਛੇਤੀ ਹੀ ਪੰਜਾਬ ਵਲ ਵਾਪਸ ਆ ਗਏ। ਉਹ ਸੁਲਹ ਬਹੁਤਾ ਚਿਰ ਕਾਇਮ ਨਾ ਰਹਿ ਸਕੀ। ਮੁੜ ਦੁ-ਵੱਲੀ ਝੜਪਾਂ ਹੁੰਦੀਆਂ ਰਹੀਆਂ। ਆਖ਼ਰ ਸੰਨ ੧੬੭੬ ਵਿਚ ਔਰੰਗਜ਼ੇਬ ਨੇ ਰਾਜਾ ਰਾਮ ਸਿੰਘ ਨੂੰ ਬੰਗਾਲ ਵਲੋਂ ਵਾਪਸ ਆਉਣ ਦੀ ਇਜਾਜ਼ਤ ਦਿੱਤੀ ਸੀ। ਗੁਰੂ ਤੇਗ਼ ਬਹਾਦਰ ਸਾਹਿਬ ਉਸ ਵਕਤ ਸ਼ਹੀਦ ਹੋ ਚੁਕੇ ਸਨ। ਰਾਜਾ ਰਾਮ ਸਿੰਘ ਨੂੰ ਉਹਨਾਂ ਦਾ ਕੀਤਾ ਪਰਉਪਕਾਰ ਚੇਤੇ ਸੀ। ਵਾਪਸ ਆ ਕੇ ਉਸ ਨੇ ਪੰਜ ਵਧੀਆ ਘੋੜੇ ਭੇਟਾ ਦੇ ਤੌਰ ਤੇ ਗੁਰੂ ਗੋਬਿੰਦ ਸਿੰਘ ਜੀ ਨੂੰ ਭੇਜੇ।

## ਰਾਜਾ ਰਤਨ ਰਾਇ ਵਲੋਂ ਹਾਥੀ ਦੀ ਭੇਟਾ

ਗੁਰੂ ਤੇਗ਼ ਬਹਾਦਰ ਸਾਹਿਬ ਪੂਰਬ ਦੇਸ ਦੇ ਦੌਰੇ ਸਮੇ ਪੂਰਬੀ ਬੰਗਾਲ ਦੇ ਸ਼ਹਿਰ [1]ਗੌਰੀਪੁਰ ਭੀ ਗਏ ਸਨ। ਉਥੋਂ ਦਾ [2]ਰਾਜਾ ਰਾਮ ਰਾਇ ਸਤਿਗੁਰੂ ਜੀ ਦਾ ਸੇਵਕ ਬਣਿਆ ਸੀ। ਰਾਜਾ ਰਾਮ ਰਾਇ ਭੀ ਇਕ ਜਗੀਰਦਾਰ ਰਾਜਾ

---

੧. ਗੌਰੀਪੁਰ ਈ. ਬੀ. ਰੇਲਵੇ ਉਤੇ ਢਾਕੇ ਤੋਂ ਉੱਤਰ ਵਲ ਰੇਲ ਦਾ ਸਟੇਸ਼ਨ ਹੈ।

੨. ਸ਼ਖ਼ਸੀ ਹਕੂਮਤ ਵਿਚ ਦੇਸ ਦਾ ਰਾਜ-ਪਰਬੰਧ ਚਲਾਉਣ ਲਈ ਵੱਡੇ ਵੱਡੇ ਜਗੀਰਦਾਰ ਬਨਾਣੇ ਪੈਂਦੇ ਹਨ। ਇਕ ਇਕ ਜਗੀਰਦਾਰ ਸੈਂਕੜੇ ਪਿੰਡਾਂ ਦਾ ਮਾਲਕ ਹੁੰਦਾ ਹੈ। ਆਪਣੇ ਉਸ ਨਿੱਕੇ ਜਿਹੇ ਰਜਵਾੜੇ ਦੀ ਆਮਦਨ ਦਾ ਪ੍ਰਬੰਧ ਉਸ ਜਗੀਰਦਾਰ ਨੇ ਆਪ ਕਰਨਾ ਹੁੰਦਾ ਹੈ ਅਤੇ ਉਸ ਆਮਦਨ ਵਿਚੋਂ ਸ਼ਾਹੀ ਖ਼ਜ਼ਾਨੇ ਵਾਸਤੇ ਨੀਯਤ ਰਕਮ ਭੇਜਣੀ ਹੁੰਦੀ ਹੈ। ਆਪਣੀ ਜਗੀਰ ਦੇ ਕਿਸਾਨ ਮੁਜ਼ਾਰੇ ਆਦਿਕ ਲੋਕਾਂ ਵਿਚ ਉਹ ਰਾਜਾ ਅਖਵਾਉਂਦਾ ਹੈ।

ਸੀ। ਉਸ ਦੇ ਮਰਨ ਤੇ ਉਸ ਦਾ ਪੁੱਤਰ ਰਾਜਾ ਰਤਨ ਰਾਇ ਆਪਣੀ ਮਾਤਾ ਸਮੇਤ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕਰਨ ਆਇਆ ਸੀ। ਕਈ ਕਿਸਮਾਂ ਦੇ ਸ਼ਸਤਰ ਘੋੜੇ ਉਸਨੇ ਭੇਟਾ ਕੀਤੇ। ਇਕ ਚੰਗਾ ਗਿਝਾਇਆ ਹੋਇਆ ਸਫ਼ੈਦ ਹਾਥੀ ਭੀ ਲਿਆਂਦੋ ਸੁ, ਜਿਸ ਦਾ ਨਾਮ ਪਰਸਾਦੀ ਹਾਥੀ ਸੀ।

ਜਿਉਂ ਜਿਉਂ ਦਿਨੋ-ਦਿਨ ਸਿੱਖ-ਗੱਭਰੂ ਬੀਰ-ਰਸ ਦੇ ਪ੍ਰੇਮੀ ਹੋ ਕੇ ਸ਼ਸਤ੍ਰ-ਵਿੱਦਿਆ ਤੇ ਘੋੜ-ਅਸਵਾਰੀ ਆਦਿਕ ਵਲ ਰੁਚੀ ਵਧਾਂਦੇ ਗਏ, ਤਿਉਂ ਤਿਉਂ ਪ੍ਰੇਮੀ ਸਿੱਖ ਦੂਰੋਂ ਦੂਰੋਂ ਸ਼ਸਤਰ ਅਤੇ ਘੋੜੇ ਆਦਿਕ ਲਿਆ ਕੇ ਗੁਰੂ ਦਰ ਤੇ ਭੇਟਾ ਕਰਨ ਲੱਗ ਪਏ।

## ਰਣਜੀਤ ਨਗਾਰਾ

ਗੁਰਦੁਆਰਿਆਂ ਵਿਚ ਅਸੀ ਵੇਖਦੇ ਹਾਂ ਕਿ ਸਵੇਰੇ ਸ਼ਾਮ ਦੋਵੇਂ ਵੇਲੇ ਧੌਂਸੇ ਵਜਾਏ ਜਾਂਦੇ ਹਨ। ਧੌਂਸਾ ਸਿੱਖ ਨੂੰ ਅੰਮ੍ਰਿਤ ਵੇਲੇ ਸੁਚੇਤ ਕਰਦਾ ਹੈ ਕਿ ਨੀਂਦ ਵਿਚੋਂ ਉੱਠ ਕੇ ਪ੍ਰਭੂ ਦੇ ਚਰਨਾਂ ਵਿਚ ਜੁੜਨ ਲਈ ਤਿਆਰ ਹੋ, ਸ਼ਾਮ ਵੇਲੇ ਚੇਤਾ ਕਰਾਂਦਾ ਹੈ ਕਿ ਦੁਨੀਆ ਦੇ ਧੰਦਿਆਂ ਨੂੰ ਛੱਡ ਕੇ ਪਰਮਾਤਮਾ ਦੀ ਯਾਦ ਵਿਚ ਭੀ ਜੁੜ। ਜਗਤ ਇਕ ਰਣ-ਭੂਮੀ ਹੈ, ਜਿਥੇ ਮਨੁੱਖ-ਸਿਪਾਹੀ ਨੂੰ ਵਿਕਾਰਾਂ ਦੀ ਸੈਨਾ ਨਾਲ ਸਦਾ ਲੜਨਾ ਪੈਂਦਾ ਹੈ। ਧੌਂਸਾ ਜਾਂ ਨਗਾਰਾ ਇਸ ਨੂੰ ਦੋਵੇਂ ਵੇਲੇ ਹੱਲਾ-ਸ਼ੇਰੀ ਦੇ ਕੇ ਆਲਸ ਵਿਚੋਂ ਕੱਢਦਾ ਹੈ। ਦੁਨੀਆ ਦੇ ਰਾਜੇ ਮਹਾਰਾਜੇ ਬਾਦਸ਼ਾਹ ਆਪਣੀ ਫ਼ੌਜੀ ਚੜ੍ਹਤ ਵੇਲੇ ਨਗਾਰੇ ਵਜਾਂਦੇ ਹਨ ਕਿ ਫ਼ੌਜੀਆਂ ਦੇ ਮਨ ਵਿਚ ਬੀਰ-ਰਸ ਜਾਗੇ।

ਗੁਰੂ ਗੋਬਿੰਦ ਸਿੰਘ ਜੀ ਨੇ ਸੰਨ ੧੬੮੨ ਵਿਚ ਇਕ ਵੱਡਾ ਧੌਂਸਾ ਤਿਆਰ ਕਰਵਾਇਆ, ਜਿਸ ਦਾ ਨਾਮ ਉਹਨਾਂ ਰਣਜੀਤ ਨਗਾਰਾ ਰੱਖਿਆ। ਉਸ ਵੇਲੇ ਸਤਿਗੁਰੂ ਜੀ ਦੀ ਉਮਰ ੧੬ ਸਾਲਾਂ ਦੀ ਸੀ। ਅੱਜ ਤਾਂ ਅਸੀ ਹਰੇਕ ਗੁਰਦੁਆਰੇ ਵਿਚ ਧੌਂਸਾ ਨਗਾਰਾ ਵੇਖ ਰਹੇ ਹਾਂ, ਪਰ ਗੁਰਦੁਆਰੇ ਵਿਚ ਆਉਣ ਦਾ ਸਭ ਤੋਂ ਪਹਿਲਾ ਮੌਕਾ ਇਸ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਹੀ ਦਿੱਤਾ ਸੀ। ਇਹ ਨਗਾਰਾ ਸਿੱਖ-ਗੱਭਰੂਆਂ ਨੂੰ ਬੀਰ-ਰਸ ਦਾ ਹੁਲਾਰਾ ਭੀ ਦੇਣ ਲੱਗ ਪਿਆ, ਅਤੇ ਦੋਵੇਂ ਵੇਲੇ ਆਲਸ ਤੇ ਜੰਜਾਲ ਛੱਡ ਕੇ ਸਤਸੰਗ ਵਿਚ ਭੀ ਸੱਦਣ ਲੱਗ ਪਿਆ। ਸ਼ਿਕਾਰ ਚੜ੍ਹਨ ਵੇਲੇ ਭੀ ਨਗਾਰੇ ਦੀ ਚੋਟ ਸੁਣ ਕੇ ਸਿੱਖ-ਗੱਭਰੂਆਂ ਦੇ ਡੌਲੇ ਫਰਕ ਉੱਠਦੇ ਸਨ।

## ਕੁਝ ਮਸੰਦਾਂ ਅਤੇ ਭੁੱਲੜ ਸਿੱਖਾਂ ਨੂੰ ਸਹਿਮ

ਸਮੇ ਦੀ ਲੋੜ ਅਨੁਸਾਰ ਭਾਰਤ ਵਿਚ ਨਵੇਂ ਆਏ ਆਰੀਆ ਲੋਕਾਂ ਦੇ ਨੇਤਾਵਾਂ ਨੇ ਇਧਰ ਆਈ ਸਾਰੀ ਆਰੀਆ ਜਾਤੀ ਨੂੰ ਚਾਰ ਵਰਨਾਂ ਵਿਚ ਵੰਡ ਦਿੱਤਾ ਸੀ। ਵਿੱਦਿਆ ਅਤੇ ਧਰਮ ਦਾ ਕੰਮ ਬ੍ਰਾਹਮਣ-ਜਾਤੀ ਦੇ ਸਪੁਰਦ ਹੋਇਆ। ਦੇਸ ਦੀ ਰਾਖੀ ਵਾਸਤੇ ਸ਼ਸਤਰ ਧਾਰਨ ਦੀ ਜ਼ਿਮੇਵਾਰੀ ਛੱਤ੍ਰੀਆਂ ਦੇ ਸਿਰ ਆਈ। ਖੇਤੀ ਅਤੇ ਵਣਜ ਵਿਹਾਰ ਦਾ ਕੰਮ ਵੈਸ਼ਾਂ ਨੇ ਸਾਂਭਿਆ। ਸੇਵਾ ਦੇ ਨੀਵੇਂ ਗੰਦੇ-ਮੰਦੇ ਕੰਮ ਸ਼ੂਦਰਾਂ ਨੂੰ ਦਿਤੇ ਗਏ।

ਉਸ ਪੁਰਾਣੇ ਜ਼ਮਾਨੇ ਵਿਚ ਕਾਗ਼ਜ਼ ਕਲਮ ਦਵਾਤ ਤਾਂ ਅਜੇ ਬਣੇ ਹੀ ਨਹੀਂ ਸਨ। ਧਰਮ-ਪੁਸਤਕਾਂ ਦੀ ਬਾਣੀ ਬ੍ਰਾਹਮਣ ਹੀ ਜ਼ਬਾਨੀ ਯਾਦ ਕਰੀ ਰੱਖਦੇ ਸਨ। ਇਸ ਕਰਮ ਨੂੰ ਸਭ ਤੋਂ ਉੱਚਾ ਧਰਮ ਸਮਝਿਆ ਜਾਣਾ ਕੁਦਰਤੀ ਸੀ। ਦੇਵ-ਪੂਜਾ ਭੀ ਬ੍ਰਾਹਮਣਾਂ ਦੇ ਹੀ ਜ਼ਿਮੇ ਸੀ। ਇਕ ਵਰਨ ਦੇ ਲੋਕਾਂ ਨੂੰ ਦੂਜੇ ਵਰਨ ਦਾ ਕੰਮ ਕਰਨ ਦਾ ਅਧਿਕਾਰ ਨਹੀਂ ਸੀ।

ਸਦੀਆਂ ਦੇ ਇਸ ਰਿਵਾਜ ਨਾਲ ਸੁਤੇ ਹੀ ਹਿੰਦੂ-ਜਨਤਾ ਦੇ ਦਿਲ ਵਿਚ ਇਹ ਗੱਲ ਘਰ ਕਰ ਗਈ ਕਿ ਭਗਤੀ ਅਤੇ ਸ਼ਸਤਰ ਇਕੋ ਹੀ ਵਰਨ ਵਿਚ ਇਕੱਠੇ ਨਹੀਂ ਹੋ ਸਕਦੇ। ਸਿਰਫ਼ ਦੇਵ-ਪੂਜਾ ਮਾਲਾ ਫੇਰਨ ਆਦਿਕ ਕਰਮ ਦਾ ਨਾਮ ਧਰਮ ਸਮਝਿਆ ਜਾਣ ਲੱਗ ਪਿਆ। ਤਲਵਾਰ ਫੜਨੀ ਧਰਮ ਤੋਂ ਕੁਝ ਨੀਵੇਂ ਦਰਜੇ ਦਾ ਕੰਮ ਮਿਥਿਆ ਗਿਆ। ਹਿੰਦੂ-ਕੌਮ ਵਿਚ ਸ਼ਾਇਦ ਹੁਣ ਤਕ ਇਹੀ ਯਕੀਨ ਬਣਿਆ ਚਲਿਆ ਆ ਰਿਹਾ ਹੈ। ਜਾਦੂ ਨਾਥ ਸਰਕਾਰ ਵਰਗੇ ਪਰਸਿੱਧ ਇਤਿਹਾਸਕਾਰ ਨੇ ਇਸੇ ਹੀ ਹਿੰਦੂ-ਖ਼ਿਆਲ ਦੇ ਅਸਰ ਹੇਠ ਸਿੱਖ-ਧਰਮ ਨੂੰ ਸਮਝਣ ਵਿਚ ਟਪਲਾ ਖਾਧਾ ਹੈ। ਉਹ ਲਿਖਦਾ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਆਤਮਕ ਰਾਜ ਪ੍ਰਾਪਤ ਕਰਨ ਲਈ ਨਿਮ੍ਰਤਾ, ਅਰਦਾਸ, ਜਤ-ਸਤ, ਭਗਤੀ, ਪਵਿੱਤਰ ਜੀਵਨ ਆਦਿਕ ਦਾ ਰਾਜ ਚਲਾਇਆ ਸੀ। ਪਰ ਗੁਰੂ ਗੋਬਿੰਦ ਸਿੰਘ ਜੀ ਦਾ ਰਸਤਾ ਨਿਰੋਲ ਦੁਨਿਆਵੀ ਸੀ, ਕਿਉਂਕਿ ਉਹ ਆਪਣੇ ਸਿੱਖਾਂ ਨੂੰ ਫ਼ੌਜੀ ਕਵਾਇਦ ਸਿਖਾਣ ਲੱਗ ਪਏ ਸਨ ਅਤੇ ਆਖਦੇ ਸਨ ਕਿ ਅਸੀ ਚੌਹਾਂ ਵਰਨਾਂ ਦੇ ਬੰਦਿਆਂ ਨੂੰ ਸ਼ੇਰ ਬਣਾ ਦਿਆਂਗੇ। ਉਹਨਾਂ ਦੇ ਨਿਕਟਵਰਤੀ ਸਿੱਖ ਸ਼ਸਤਰ-ਧਾਰੀ ਸਨ, ਇੱਤਿਆਦਿ। ਵਿਰੋਧਤਾ ਦੇ ਵਹਿਣ ਵਿਚ ਪਿਆ ਹੋਇਆ ਇਹ ਪਰਸਿੱਧ ਇਤਿਹਾਸਕਾਰ ਸੂਝ-ਬੂਝ ਦੀ ਹੱਦ ਭੀ ਟੱਪ ਕੇ ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਖੁਲ੍ਹਮ-ਖੁਲ੍ਹਾ ਇਸਲਾਮ

ਦੀ ਵਿਰੋਧਤਾ ਦੀ ਨੀਤੀ ਫੜ ਲਈ ਸੀ।

ਜਾਦੂ ਨਾਥ ਸਰਕਾਰ ਵਿਚਾਰੇ ਦਾ ਕੀ ਕਸੂਰ ? ਉਹ ਉਸ ਤੰਗ ਚਾਰ-ਦੀਵਾਰੀ ਵਿਚੋਂ ਬਾਹਰ ਨਿਕਲ ਕੇ ਸੁਤੰਤਰ ਸੋਚ ਤੋਂ ਕੰਮ ਨਹੀਂ ਲੈ ਸਕਿਆ। ਕੀ ਕਰੋੜਾਂ ਸ਼ੂਦਰ ਅਖਵਾਂਦੇ ਬੰਦਿਆਂ ਨੂੰ ਪੈਰਾਂ ਹੇਠ ਲਤਾੜੀ ਰੱਖਣਾ ਧਰਮ ਦੀ ਨਿਮ੍ਰਤਾ ਹੈ ? ਕੀ ਇਸੇ ਦਾ ਨਾਮ ਪਵਿੱਤਰ ਜੀਵਨ ਹੈ ਕਿ ਭਾਰਤ ਦੇ ਕਰੋੜਾਂ ਬੰਦਿਆਂ ਨੂੰ ਭੁੱਖੇ ਰੱਖ ਕੇ ਮੈਲੇ ਦੀਆਂ ਟੋਕਰੀਆਂ ਚੁਕਾਉਣ ਤੇ ਮਜਬੂਰ ਕੀਤਾ ਜਾਏ ? ਜਾਦੂ ਨਾਥ ਜੀ ! ਸਿੱਖ ਧਰਮ ਇਸੇ ਧਰਤੀ ਉਤੇ ਰੱਬ ਦੀ ਬਾਦਸ਼ਾਹਤ ਵੇਖਣੀ ਚਾਹੁੰਦਾ ਹੈ। ਤੁਸੀ ਸ਼ਾਇਦ ਮਰਨ ਪਿਛੋਂ ਕੋਈ ਅਜਿਹਾ ਥਾਂ ਭਾਲਦੇ ਹੋਵੋਗੇ। ਤੇ ਜਿਸ ਧਰਤੀ ਉਤੇ ਕਰੋੜਾਂ ਸ਼ੂਦਰ ਨਰਕੀ ਜੀਵਨ ਭੋਗ ਰਹੇ ਹੋਣ, ਕੀ ਤੁਸੀ ਉਸ ਨੂੰ ਰੱਬ ਦੀ ਬਾਦਸ਼ਾਹਤ ਸਮਝਦੇ ਹੋ ? ਉੱਚ-ਜਾਤੀਏ ਲੋਕਾਂ ਦੇ ਭਾਣੇ ਰੱਬੀ ਬਾਦਸ਼ਾਹੀ ਹੀ ਹੋਵੇਗੀ, ਪਰ ਪੈਰਾਂ ਵਿਚ ਰੁਲਦੇ ਸ਼ੂਦਰ ਇਸ ਨੂੰ ਕਿਵੇਂ ਸੁਰਗ-ਬੈਕੁੰਠ ਮੰਨ ਲੈਣ।

ਜੋ ਟਪਲਾ ਅੱਜ ਜਾਦੂ ਨਾਥ ਸਰਕਾਰ ਨੇ ਖਾਧਾ ਹੈ, ਉਹੀ ਭੁਲੇਖਾ ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਦੇ ਕੁਝ ਮਸੰਦਾਂ ਅਤੇ ਕਮਜ਼ੋਰ-ਦਿਲ ਸਿੱਖਾਂ ਨੇ ਖਾਧਾ। ਸਿੱਖ-ਗੱਭਰੂਆਂ ਦੇ ਸ਼ਸਤਰਾਂ ਦੀ ਚਮਕ ਅਤੇ ਨਗਾਰੇ ਦੀ ਗਰਜ ਵੇਖ ਸੁਣ ਕੇ ਉਹ ਸਹਿਮ ਗਏ। ਉਹਨਾਂ ਨੂੰ ਆਪਣੇ ਸੁਖ-ਰਹਿਣੇ ਜੀਵਨ-ਰੰਗ ਵਿਚ ਭੰਗ ਪੈਣ ਦਾ ਤੌਖਲਾ ਜਾਪਿਆ। ਉਹਨਾਂ ਨੇ ਸਤਿਗੁਰੂ ਜੀ ਦੀ ਮਾਤਾ ਅਤੇ ਦਾਦੀ ਜੀ ਨੂੰ ਜਾ ਕੇ ਆਉਣ ਵਾਲੇ ਖ਼ਤਰੇ ਦੱਸੇ ਅਤੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਨੂੰ ਵਰਜੋ, ਨਾ ਫ਼ੌਜਾਂ ਬਨਾਣ, ਨਾ ਧੌਂਸੇ ਵਜਾਵਣ, ਸਿਰਫ਼ ਕੀਰਤਨ ਕਥਾ ਭਜਨ ਸਿਮਰਨ ਹੀ ਕਰਨ ਤੇ ਕਰਾਣ। ਸਿੱਖ-ਇਤਿਹਾਸ ਲਿਖਦਾ ਹੈ ਕਿ ਮਾਤਾ ਜੀ ਨੇ ਸਤਿਗੁਰੂ ਜੀ ਨੂੰ ਸਿੱਖਾਂ ਦੇ ਤੌਖਲੇ ਦੱਸੇ। ਪਰ ਉਹਨਾਂ ਸਾਰੀ ਗੱਲ ਵਿਸਥਾਰ ਨਾਲ ਸਮਝਾ ਦਿਤੀ ਕਿ ਨੀਚ-ਜਾਤ ਅਖਵਾਂਦੇ ਲੋਕਾਂ ਦੀ ਬਾਂਹ ਫੜਨ ਵਾਲਿਆਂ ਨਾਲ ਉੱਚ ਜਾਤੀਏ ਬ੍ਰਾਹਮਣਾਂ, ਖੱਤ੍ਰੀ-ਕਰਮਚਾਰੀਆਂ ਤੇ ਵਕਤ ਦੇ ਹਾਕਮਾਂ ਦੀ ਟੱਕਰ ਲਗਾਉਣੀ ਕੁਦਰਤੀ ਗੱਲ ਹੈ। ਇਹ ਸ਼ਸਤਰ ਅਤੇ ਧੌਂਸੇ ਤਾਂ ਹੁਣ ਸਮੇ ਦੀ ਲੋੜ ਅਨੁਸਾਰ ਆਏ ਹਨ, ਪਰ ਗੁਰੂ ਅਰਜਨ ਸਾਹਿਬ ਅਤੇ ਗੁਰੂ ਤੇਗ਼ ਬਹਾਦਰ ਸਾਹਿਬ ਨੇ ਕੋਈ ਫ਼ੌਜਾਂ ਨਹੀਂ ਬਣਾਈਆਂ ਸਨ, ਫਿਰ ਭੀ ਉਹਨਾਂ ਨੂੰ ਸ਼ਹੀਦ ਕੀਤਾ ਗਿਆ ਸੀ।

## ਵਿੱਦਿਆ, ਸਤਸੰਗ, ਲੰਗਰ

ਜਦੋਂ ਗੁਰੂ ਗੋਬਿੰਦ ਸਿੰਘ ਜੀ ਪਟਨੇ ਤੋਂ ਅਨੰਦਪੁਰ ਪਹੁੰਚੇ ਸਨ, ਤਾਂ ਗੁਰੂ ਤੇਗ਼ ਬਹਾਦਰ ਸਾਹਿਬ ਨੇ ਉਹਨਾਂ ਵਾਸਤੇ ਪੰਜਾਬੀ, ਫ਼ਾਰਸੀ ਅਤੇ ਹਿੰਦੀ ਪੜ੍ਹਾਣ ਦਾ ਪਰਬੰਧ ਕਰ ਦਿੱਤਾ ਸੀ। ਪਰ ਅਜੇ ਦੋ ਹੀ ਸਾਲ ਲੰਘੇ ਸਨ ਕਿ ਸੰਨ ੧੬੭੪ ਵਿਚ ਸਤਿਗੁਰੂ ਜੀ ਸਦਾ ਲਈ ਅਨੰਦਪੁਰ ਛੱਡ ਗਏ। ਹਿੰਦੂ ਜਨਤਾ ਦੀ ਰਾਖੀ ਅਤੇ ਸਿੱਖ ਕੌਮ ਦੀ ਅਗਵਾਈ ਦੀ ਜ਼ਿਮੇਵਾਰੀ ਸੰਨ ੧੬੭੫ ਵਿਚ ਗੁਰੂ ਗੋਬਿੰਦ ਸਿੰਘ ਜੀ ਉਤੇ ਆ ਪਈ।

ਦੇਸ ਦੇ ਬਦਲਦੇ ਹਾਲਾਤ ਅਨੁਸਾਰ ਇਸ ਗੱਲ ਦੀ ਭਾਰੀ ਲੋੜ ਜਾਪੀ ਕਿ ਸਿੱਖ-ਗੱਭਰੂਆਂ ਦੇ ਅੰਦਰ ਬੀਰ-ਰਸ ਦਾ ਹੁਲਾਰਾ ਪੈਦਾ ਕੀਤਾ ਜਾਏ। ਸ਼ਸਤਰ-ਵਿੱਦਿਆ, ਘੋੜ-ਅਸਵਾਰੀ, ਸ਼ਿਕਾਰ, ਤਰਨਾ, ਕੁਸਤੀ ਆਦਿਕ ਮਰਦਾਵੀਆਂ ਖੇਡਾਂ ਵਲ ਬਹੁਤ ਸਾਰਾ ਸਮਾ ਤੇ ਧਿਆਨ ਦੇਣਾ ਦਿਵਾਣਾ ਜ਼ਰੂਰੀ ਹੋ ਗਿਆ। ਫਿਰ ਭੀ ਕਿਤਾਬੀ ਵਿੱਦਿਆ ਵਲੋਂ ਅਣਗਹਿਲੀ ਨਹੀਂ ਹੋਣ ਦਿੱਤੀ। ਹਿੰਦੀ ਅਤੇ ਫ਼ਾਰਸੀ ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ਆਪਣਾ ਅਭਿਆਸ ਕਿਤਨੇ ਕੁ ਉੱਚੇ ਦਰਜੇ ਉਤੇ ਪਹੁੰਚ ਗਿਆ ਸੀ, ਇਸ ਗੱਲ ਦਾ ਅੰਦਾਜ਼ਾ ਉਹਨਾਂ ਦੀ ਇਹਨਾਂ ਦੋਹਾਂ ਬੋਲੀਆਂ ਵਿਚ ਲਿਖੀ ਕਾਵਿ-ਰਚਨਾ ਤੋਂ ਪਰਤੱਖ ਹੋ ਜਾਂਦਾ ਹੈ।

ਗੁਰੂ ਗੋਬਿੰਦ ਸਿੰਘ ਜੀ ਨੂੰ ਨਿਰਾ ਵਿੱਦਿਆ ਦਾ ਹੀ ਸ਼ੌਕ ਨਹੀਂ ਸੀ, ਵਿਦਵਾਨਾਂ ਦੀ ਕਦਰ ਕਰਨ ਦਾ ਭੀ ਬਹੁਤ ਸ਼ੌਕ ਸੀ। ਸਿੱਖ-ਇਤਿਹਾਸ ਦੱਸਦਾ ਹੈ ਕਿ ਸਤਿਗੁਰੂ ਜੀ ਦੇ ਪਾਸ ਅਨੰਦਪੁਰ ਵਿਚ ੫੨ ਕਵੀ ਆ ਕੇ ਟਿਕੇ ਹੋਏ ਸਨ। ਇਹਨਾਂ ਕਵੀਆਂ ਦੀ ਆਜੀਵਿਕਾ ਦੀ ਸਾਰੀ ਜ਼ਿਮੇਵਾਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਿਰ ਉਤੇ ਲਈ ਹੋਈ ਸੀ। ਕਿਸੇ ਜਾਤ ਜਾਂ ਕੌਮ ਦਾ ਕੋਈ ਵਿਤਕਰਾ ਨਹੀਂ ਸੀ। ਕਵੀ ਹਿੰਦੂ ਭੀ ਸਨ, ਮੁਸਲਮਾਨ ਭੀ ਸਨ। ਔਰੰਗਜ਼ੇਬ ਨੇ ਪੈਰੋ-ਪੈਰ ਹਿੰਦੂ ਕੌਮ ਉਤੇ ਸਖ਼ਤੀਆਂ ਵਧਾਣੀਆਂ ਸ਼ੁਰੂ ਕਰ ਦਿੱਤੀਆਂ ਸਨ। ਇਸ ਵਾਸਤੇ ਸੰਸਕ੍ਰਿਤ ਦੇ ਵਿਦਵਾਨ ਕਈ ਪੰਡਿਤ ਭੀ ਬੇ-ਫ਼ਿਕਰੀ ਦਾ ਜੀਵਨ ਗੁਜ਼ਾਰਨ ਲਈ ਅਨੰਦਪੁਰ ਵਿਚ ਰਿਹਾਇਸ਼ ਬਣਾ ਚੁਕੇ ਸਨ। ਇਹਨਾਂ ਨੂੰ ਭੀ ਗੁਰੂ-ਘਰ ਵਿਚੋਂ ਹੀ ਅੰਨ ਬਸਤਰ ਆਦਿਕ ਦੀ ਸਹਾਇਤਾ ਮਿਲਦੀ ਸੀ।

*ਮਹਾਨ ਕੋਸ਼* ਦੇ ਕਰਤਾ ਜੀ ਨੇ ੫੨ ਕਵੀਆਂ ਦੇ ਨਾਮ ਇਉਂ ਦਿਤੇ ਹਨ :

੧. ਉਦੇ ਰਾਇ
੨. ਅਣੀ ਰਾਇ
੩. ਅੰਮ੍ਰਿਤ ਰਾਇ
੪. ਅੱਲੂ
੫. ਆਸਾ ਸਿੰਘ
੬. ਆਲਮ
੭. ਈਸ਼ਰ ਦਾਸ
੮. ਸੁਖਦੇਵ
੯. ਸੁੱਖਾ ਸਿੰਘ
੧੦. ਸੁਖੀਆ
੧੧. ਸੁਦਾਮਾ
੧੨. ਸੈਨਾਪਤੀ
੧੩. ਸ਼ਿਆਮ
੧੪. ਹੀਰ
੧੫. ਹੁਸੈਨ ਅਲੀ
੧੬. ਹੰਸ ਰਾਜ
੧੭. ਕੱਲੂ
੧੮. ਕੁਵਰੇਸ਼
੧੯. ਖ਼ਾਨ ਚੰਦ
੨੦. ਗੁਣੀਆ
੨੧. ਗੁਰਦਾਸ
੨੨. ਗੋਪਾਲ
੨੩. ਚੰਦਨ
੨੪. ਚੰਦਾ
੨੫. ਜਮਾਲ
੨੬. ਟਹਿਕਨ
੨੭. ਧਰਮ ਸਿੰਘ
੨੮. ਧੰਨਾ ਸਿੰਘ
੨੯. ਧਿਆਨ ਸਿੰਘ
੩੦. ਨਾਨੂ
੩੧. ਨਿਸ਼ਚਲ ਦਾਸ
੩੨. ਨਿਹਾਲ ਚੰਦ
੩੩. ਨੰਦ ਸਿੰਘ
੩੪. ਨੰਦ ਲਾਲ
੩੫. ਪਿੰਡੀ ਦਾਸ
੩੬. ਬੱਲਭ
੩੭. ਬੱਲੂ
੩੮. ਬਿਧੀ ਚੰਦ
੩੯. ਬੁਲੰਦ
੪੦. ਬ੍ਰਿਖ
੪੧. ਬ੍ਰਿਜ ਲਾਲ
੪੨. ਮਥੁਰਾ
੪੩. ਮਦਨ ਸਿੰਘ
੪੪. ਮਦਨ ਗਿਰਿ
੪੫. ਮੱਲੂ
੪੬. ਮਾਨ ਦਾਸ
੪੭. ਮਾਲਾ ਸਿੰਘ
੪੮. ਮੰਗਲ
੪੯. ਰਾਮ
੫੦. ਰਾਵਲ
੫੧. ਰੌਸ਼ਨ ਸਿੰਘ
੫੨. ਲੱਖਾ

**ਸਤਸੰਗ**

ਗੁਰੂ ਨਾਨਕ ਦੇਵ ਜੀ ਦੇ ਵੇਲੇ ਤੋਂ ਹੀ ਸਿੱਖ-ਧਰਮ ਦੀ ਇਹ ਮਰਯਾਦਾ ਚਲੀ ਆ ਰਹੀ ਹੈ ਕਿ ਗੁਰ-ਸੰਗਤਿ ਅਤੇ ਬਾਣੀ ਤੋਂ ਬਿਨਾ ਸਿੱਖ ਕੋਈ ਹੋਰ ਓਟ-ਆਸਰਾ ਨਹੀਂ ਤੱਕਦਾ। ਹਰ ਰੋਜ਼ ਅੰਮ੍ਰਿਤ ਵੇਲੇ ਸਤਸੰਗ ਵਿਚ ਹਾਜ਼ਰ ਹੋਣਾ ਸਿੱਖ ਦੀ ਰੋਜ਼ਾਨਾ ਜ਼ਿੰਦਗੀ ਦਾ ਇਕ ਅੱਤ ਜ਼ਰੂਰੀ ਅੰਗ ਹੈ। ਹਰੇਕ ਗੁਰ-ਵਿਅਕਤੀ ਦੇ ਸਮੇ ਇਸ ਗੱਲ ਉਤੇ ਖ਼ਾਸ ਜ਼ੋਰ ਦਿੱਤਾ ਜਾਂਦਾ ਰਿਹਾ ਕਿ ਜਿੱਥੇ ਕਿਤੇ ਭੀ ਸਿੱਖ-ਵਸੋਂ ਹੋਵੇ ਉਥੇ ਸਤਸੰਗ ਜ਼ਰੂਰ ਹੋਵੇ। ਗੁਰੂ ਕੇ ਦਰਬਾਰ ਵਿਚ ਤਾਂ ਕੀਰਤਨ ਹੋਣਾ ਹੀ ਸੀ। ਭਾਵੇਂ ਹੋਰ ਕਈ ਰੁਝੇਵੇਂ ਗੁਰੂ ਗੋਬਿੰਦ ਸਿੰਘ ਜੀ ਨੂੰ ਆ ਪਏ, ਪਰ ਸਵੇਰ ਸ਼ਾਮ ਦੇ ਸਤਸੰਗ ਉਸੇ ਤਰ੍ਹਾਂ ਜਾਰੀ ਰਹੇ, ਜਿਵੇਂ ਪਹਿਲੇ ਗੁਰ-ਵਿਅਕਤੀਆਂ ਦੇ ਸਮੇ ਸਨ। ਗੁਰੂ ਗੋਬਿੰਦ ਸਿੰਘ ਜੀ ਨਿਰੇ ਤੀਰ-ਅੰਦਾਜ਼ੀ, ਤਾਰੀ ਅਤੇ ਘੋੜ-ਅਸਵਾਰੀ ਆਦਿਕ ਫ਼ੌਜੀ ਹੁਨਰਾਂ ਵਿਚ ਹੀ

ਨਿਪੁੰਨ ਨਹੀਂ ਸਨ, ਉਹਨਾਂ ਨੂੰ ਰਾਗ ਦਾ ਭੀ ਬਹੁਤ ਸ਼ੌਕ ਸੀ। ਤਾਊਸ ਬੜਾ ਕਮਾਲ ਦਾ ਵਜਾਂਦੇ ਸਨ। ਉਹਨਾਂ ਦੀ ਰਾਗ ਦੀ ਇਸ ਸੂਝ ਅਤੇ ਕਦਰ ਦਾ ਸਦਕਾ ਰਬਾਬੀ ਅਤੇ ਰਾਗੀ ਬੜੇ ਉਤਸ਼ਾਹ ਨਾਲ ਕੀਰਤਨ ਕਰਦੇ ਸਨ।

**ਲੰਗਰ**

ਹਿੰਦੂ-ਕੌਮ ਦੇ ਨੇਤਾ ਬ੍ਰਾਹਮਣਾਂ ਦੇ ਅੰਦਰ ਊਚ-ਨੀਚ ਜਾਤ ਦਾ ਵਿਤਕਰਾ ਡੂੰਘੀਆਂ ਜੜ੍ਹਾਂ ਫੜ ਚੁੱਕਾ ਹੋਇਆ ਸੀ। ਮੁਸਲਮਾਨ ਹਾਕਮਾਂ ਵੱਲੋਂ ਹਿੰਦੂ-ਸੱਭਿਅਤਾ ਉਤੇ ਕਾਰੀ ਸੱਟਾਂ ਮਾਰੀਆਂ ਜਾ ਰਹੀਆਂ ਸਨ, ਫਿਰ ਭੀ ਜਾਤ-ਅਭਿਮਾਨੀ ਲੋਕ ਇਸ ਵਿਤਕਰੇ ਨੂੰ ਤਿਆਗਣ ਲਈ ਤਿਆਰ ਨਹੀਂ ਸਨ। ਨਿਰੇ ਜ਼ਬਾਨੀ ਪਰਚਾਰ ਨਾਲ ਇਹ ਰੋਗ ਦੂਰ ਹੋਣ ਵਾਲਾ ਨਹੀਂ ਸੀ। ਗੁਰੂ ਨਾਨਕ ਦੇਵ ਜੀ ਨੇ ਸਾਂਝੀ ਮਨੁੱਖਤਾ ਦੇ ਪਰਚਾਰ ਦੇ ਨਾਲ ਨਾਲ ਦੋ ਹੋਰ ਮਰਯਾਦਾ ਕਾਇਮ ਕਰ ਦਿੱਤੀਆਂ ਸਨ—ਗੁਰਦੁਆਰੇ ਵਿਚ ਕੜਾਹ ਪ੍ਰਸ਼ਾਦ ਅਤੇ ਲੰਗਰ। ਹਰੇਕ ਗੁਰ-ਵਿਅਕਤੀ ਦੇ ਵੇਲੇ ਜਾਤ-ਅਭਿਮਾਨੀ ਲੋਕ ਕਈ ਕਿਸਮਾਂ ਦੀਆਂ ਰੁਕਾਵਟਾਂ ਪਾਂਦੇ ਰਹੇ, ਪਰ ਵਿਤਕਰੇ ਨੂੰ ਦੂਰ ਕਰਨ ਵਾਸਤੇ ਚਲਾਈਆਂ ਇਹਨਾਂ ਦੋਹਾਂ ਮਰਯਾਦਾ ਨੂੰ ਬੰਦ ਕਰਨ ਵਿਚ ਉਹ ਲੋਕ ਕਾਮਯਾਬ ਨਾ ਹੋ ਸਕੇ। ਗੁਰੂ ਗੋਬਿੰਦ ਸਿੰਘ ਜੀ ਨੇ ਭੀ ਕੜਾਹ ਪ੍ਰਸ਼ਾਦ ਅਤੇ ਲੰਗਰ ਦੀ ਮਰਯਾਦਾ ਜਿਉਂ ਦੀ ਤਿਉਂ ਕਾਇਮ ਰੱਖੀ।

# ਚੌਥਾ ਕਾਂਡ

## ਜਾਤ-ਅਭਿਮਾਨੀਆਂ ਨੂੰ ਚੋਟ, ਪੰਮਾ ਪਰੋਹਤ

ਹਿੰਦੂ ਰਿਆਸਤ ਕਹਿਲੂਰ ਦੇ ਇਕ ਪਿੰਡ ਮਾਖੋਵਾਲ ਦੀ ਜ਼ਮੀਨ ਮੁੱਲ ਲੈ ਕੇ ਗੁਰੂ ਤੇਗ਼ ਬਹਾਦਰ ਸਾਹਿਬ ਨੇ ਨਗਰ ਅਨੰਦਪੁਰ ਵਸਾਇਆ ਸੀ। ਨਗਰ ਵਸਾਂਦਿਆਂ ਹੀ ਉਹਨਾਂ ਨੂੰ ਪੂਰਬ ਦੇਸ ਵਲ ਜਾਣਾ ਪੈ ਗਿਆ ਸੀ। ਉਧਰੋਂ ਵਾਪਸ ਆ ਕੇ ਭੀ ਦੋ ਤਿੰਨ ਸਾਲ ਹੀ ਅਨੰਦਪੁਰ ਵਿਚ ਟਿਕੇ ਸਨ ਕਿ ਹਿੰਦੂ-ਜਨਤਾ ਦੀ ਖ਼ਾਤਰ ਉਹਨਾਂ ਨੂੰ ਆਪਣਾ ਸੀਸ ਕੁਰਬਾਨ ਕਰਨਾ ਪਿਆ ਸੀ। ਉਹਨਾਂ ਤੋਂ ਪਿਛੋਂ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ-ਘਰ ਦੀ ਮਰਯਾਦਾ ਅਨੁਸਾਰ ਸਤਸੰਗ ਆਦਿਕ ਦੇ ਨਾਲ ਨਾਲ ਲੰਗਰ ਭੀ ਜਾਰੀ ਰੱਖਿਆ। ਇਸ ਵਕਤ ਤਕ ਅਨੰਦਪੁਰ ਵਿਚ ਕਈ ਬ੍ਰਾਹਮਣ ਭੀ ਆ ਵੱਸੇ ਸਨ। ਅਨੰਦਪੁਰ ਵਿਚ ਰਹਿ ਕੇ ਜਿਉਂ ਜਿਉਂ ਉਹ ਮੁਸਲਮਾਨ ਹਾਕਮਾਂ ਦੀਆਂ ਵਧੀਕੀਆਂ ਵਲੋਂ ਬੇ-ਫ਼ਿਕਰ ਹੁੰਦੇ ਗਏ, ਤਿਉਂ ਤਿਉਂ ਉਹਨਾਂ ਨੂੰ ਇਹ ਗੱਲ ਚੁਭਣ ਲੱਗ ਪਈ ਕਿ ਗੁਰੂ ਕੇ ਲੰਗਰ ਵਿਚ ਉੱਚੀ ਨੀਵੀਂ ਜਾਤ ਦੇ ਸਭ ਲੋਕਾਂ ਨੂੰ ਇਕੋ ਪੰਗਤ ਵਿਚ ਬਹਾ ਕੇ ਰੋਟੀ ਖੁਆਈ ਜਾਂਦੀ ਸੀ। ਅਨੰਦਪੁਰ ਹਿੰਦੂ ਰਿਆਸਤ ਕਹਿਲੂਰ ਵਿਚ ਵਸਾਇਆ ਗਿਆ ਸੀ। ਉਥੇ ਬ੍ਰਾਹਮਣ-ਮਰਯਾਦਾ ਦਾ ਜ਼ੋਰ ਹੋਣਾ ਕੁਦਰਤੀ ਗੱਲ ਸੀ। ਅਨੰਦਪੁਰੀ ਬ੍ਰਾਹਮਣਾਂ ਦੇ ਇਹ ਗਿਲੇ ਸਹਿਜੇ ਸਹਿਜੇ ਰਿਆਸਤ ਕਹਿਲੂਰ ਦੀ ਰਾਜਧਾਨੀ [੧]ਬਿਲਾਸਪੁਰ ਵਿਚ ਅਪੜਨੇ ਸ਼ੁਰੂ ਹੋਏ। ਕਹਿਲੂਰੀਏ ਰਾਜੇ ਭੀਮ ਚੰਦ ਦੇ ਪਰੋਹਤ ਦਾ ਨਾਮ ਸਿੱਖ-ਇਤਿਹਾਸ ਨੇ ਪੰਮਾ ਲਿਖਿਆ ਹੈ। ਉਸ ਦਾ ਨਾਮ ਪਰਮਾਨੰਦ ਸੀ। ਪਰ ਸਿੱਖ-ਧਰਮ ਵਿਰੁੱਧ ਉਸ ਦੀਆਂ ਕਾਲੀਆਂ ਕਰਤੂਤਾਂ ਦੇ ਕਾਰਨ ਸਿੱਖਾਂ ਨੇ ਉਸ ਨੂੰ ਪੰਮਾ ਆਖਣਾ ਸ਼ੁਰੂ ਕਰ ਦਿੱਤਾ ਸੀ। ਪੰਮੇ ਨੇ ਇਹ ਗੱਲ ਚੁੱਕ ਲਈ ਅਤੇ ਹੋਰ ਹੋਰ ਬਹਾਨੇ ਪਾ ਕੇ ਰਾਜਾ ਭੀਮ ਚੰਦ ਦੇ ਕੰਨ ਭਰਨੇ ਸ਼ੁਰੂ ਕਰ ਦਿੱਤੇ।

---

੧. ਅਨੰਦਪੁਰ ਤੋਂ ਬਿਲਾਸਪੁਰ ਮਸਾਂ ੨੫ ਕੁ ਮੀਲ ਹੀ ਹੈ।

ਗੁਰੂ ਹਰਿਗੋਬਿੰਦ ਸਾਹਿਬ ਨੇ ਸੰਨ ੧੬੨੧ ਵਿਚ ਜਹਾਂਗੀਰ ਨੂੰ ਪ੍ਰੇਰ ਕੇ ਗਵਾਲੀਅਰ ਦੇ ਕਿਲ੍ਹੇ ਦੀ ਕੈਦ ਵਿਚੋਂ ੫੨ ਹਿੰਦੂ ਰਾਜੇ ਛਡਾਏ ਸਨ। ਉਹਨਾਂ ਵਿਚ ਕਹਿਲੂਰ ਦਾ ਰਾਜਾ ਤਾਰਾ ਚੰਦ ਭੀ ਸੀ। ਰਾਜਾ ਭੀਮ ਚੰਦ ਤਾਰਾ ਚੰਦ ਦਾ ਪੋਤਰਾ ਸੀ। ਐਸ਼੍ਵਰਜ ਦੇ ਨਸ਼ੇ ਵਿਚ ਕਿਸੇ ਵਿਰਲੇ ਦਾ ਸਿਰ ਟਿਕਾਣੇ ਤੇ ਰਹਿੰਦਾ ਹੈ। ਪੰਮੇ ਪਰੋਹਤ ਦੀਆਂ ਚੁੱਕਣਾਂ ਵਿਚ ਆ ਕੇ ਭੀਮ ਚੰਦ ਨੂੰ ਇਹ ਚੇਤਾ ਭੁੱਲ ਗਿਆ ਕਿ ਜੇ ਗੁਰੂ ਹਰਿਗੋਬਿੰਦ ਸਾਹਿਬ ਉਸ ਦੇ ਦਾਦੇ ਨੂੰ ਕੈਦ ਵਿਚੋਂ ਨਾ ਕਢਾਂਦੇ ਤਾਂ ਅੱਜ ਉਹ ਭੀ ਰਾਜ-ਗੱਦੀ ਉਤੇ ਨਾ ਹੁੰਦਾ। ਉਸ ਨੂੰ ਇਹ ਡਰ ਭਾਸਣ ਲੱਗ ਪਿਆ ਕਿ ਨੀਵੀਆਂ ਜਾਤਾਂ ਦੇ ਲੋਕ ਗੁਰੂ ਕੇ ਲੰਗਰ ਦੀ ਪੰਗਤ ਵਿਚ ਉਚ-ਜਾਤੀਏ ਬੰਦਿਆਂ ਨਾਲ ਸਾਵੇਂ ਬੈਠ ਕੇ ਸਹਿਜੇ ਸਹਿਜੇ ਸਾਡੇ ਨਾਲ ਬਰਾਬਰੀ ਕਰਨ ਲੱਗ ਪੈਣਗੇ। ਭੀਮ ਚੰਦ ਨੂੰ ਰਣਜੀਤ ਨਗਾਰਾ ਭੀ ਚੁਭਣ ਲੱਗ ਪਿਆ। ਗੁਰੂ-ਦਰ ਤੇ ਭੇਟ ਹੋਏ ਕੀਮਤੀ ਸ਼ਾਮਿਆਨੇ ਅਤੇ ਪਰਸਾਦੀ ਹਾਥੀ ਦੀ ਸੋਭਾ ਸੁਣ ਕੇ ਭੀ ਭੀਮ ਚੰਦ ਦੇ ਦਿਲ ਵਿਚ ਈਰਖਾ ਬਣਨ ਲੱਗ ਪਈ।

ਉਹਨੀਂ ਹੀ ਦਿਨੀਂ ਭੀਮ ਚੰਦ ਦੇ ਲੜਕੇ ਅਜਮੇਰ ਚੰਦ ਦੀ ਰਾਜਾ ਫ਼ਤਹ ਸ਼ਾਹ ਦੀ ਲੜਕੀ ਨਾਲ ਕੁੜਮਾਈ ਦਾ ਜ਼ਿਕਰ ਚੱਲ ਪਿਆ। ਫ਼ਤਹ ਸ਼ਾਹ [1]ਗੜ੍ਹਵਾਲ ਦਾ ਰਾਜਾ ਸੀ, ਜੋ ਜਮਨਾ ਤੋਂ ਪਾਰਲੇ ਪਾਸੇ ਹੈ। ਪੰਮੇ ਪਰੋਹਤ ਦੀ ਸਲਾਹ ਨਾਲ ਭੀਮ ਚੰਦ ਨੇ ਕੁੜਮਾਈ ਦੇ ਮੌਕੇ ਤੇ ਵਿਖਾਵੇ ਦਾ ਬਹਾਨਾ ਬਣਾ ਕੇ ਗੁਰੂ ਗੋਬਿੰਦ ਸਿੰਘ ਜੀ ਤੋਂ ਸ਼ਾਮਿਆਨਾ ਅਤੇ ਪਰਸਾਦੀ ਹਾਥੀ ਠੱਗਣ ਦੇ ਉੱਦਮ ਕੀਤੇ, ਪਰ ਸਫ਼ਲਤਾ ਨਾ ਹੋਈ। ਛਿੱਥਾ ਪੈ ਕੇ ਭੀਮ ਚੰਦ ਹੋਛੇ ਹਥਿਆਰਾਂ ਤੇ ਉਤਰ ਆਇਆ, ਹਿੰਦੂ ਰਾਜਿਆਂ ਦੀ ਸਹਾਇਤਾ ਨਾਲ ਅਨੰਦਪੁਰ ਉਤੇ ਚੜ੍ਹਾਈ ਕਰਨ ਦੇ ਦਾਬੇ ਮਾਰਨ ਲੱਗ ਪਿਆ। ਪਰ ਉਸ ਦੇ ਵਜ਼ੀਰ ਪਰਮਾਨੰਦ ਨੇ ਉਸ ਨੂੰ ਸਮਝਾਇਆ ਕਿ ਰਾਜਕੁਮਾਰ ਦੇ ਵਿਆਹ ਦੇ ਰੰਗ ਵਿਚ ਭੰਗ ਨਾ ਪਾਓ, ਜੇ ਨਿਰ-ਚਾਹ ਮਹਾਂਪੁਰਖਾਂ ਨਾਲ ਅੜਨਾ ਹੀ ਹੋਇਆ ਤਾਂ ਭੀ ਵਿਆਹ ਤੋਂ ਪਿਛੋਂ ਸਹੀ।

ਗੁਰੂ ਕੇ ਲੰਗਰ ਤੋਂ ਦੁਖ ਕੇ ਜਾਤ-ਅਭਿਮਾਨੀਆਂ ਦੀ ਖੜੀ ਕੀਤੀ ਹੋਈ ਇਹ ਉਪਾਧੀ ਵਜ਼ੀਰ ਪਰਮਾਨੰਦ ਦੇ ਸਮਝਾਣ ਬੁਝਾਣ ਤੇ ਹਾਲਾਂ ਕੁਝ ਸਮੇ ਲਈ ਮੱਠੀ ਪੈ ਗਈ। ਇਹ ਜ਼ਿਕਰ ਸੰਨ ੧੬੮੪ ਦਾ ਹੈ। ਗੁਰੂ ਗੋਬਿੰਦ ਸਿੰਘ

੧. ਇਸ ਰਿਆਸਤ ਦਾ ਪਹਿਲਾ ਨਾਮ ਸਿਰੀ ਨਗਰ ਸੀ।

ਜੀ ਦੀ ਉਮਰ ਉਸ ਵੇਲੇ ੧੯ ਸਾਲਾਂ ਦੀ ਸੀ।

## ਇਲਾਕੇ ਵਿਚ ਪਰਚਾਰ

ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਹਰੇਕ ਗੁਰ-ਵਿਅਕਤੀ ਨੇ ਇਕ ਮਿਥੀ ਹੋਈ ਮਿਲਵੀਂ ਵਿਉਂਤ ਅਨੁਸਾਰ ਖ਼ਾਸ ਖ਼ਾਸ ਇਲਾਕੇ ਵਿਚ ਸਿੱਖ-ਧਰਮ ਦੇ ਪਰਚਾਰ ਦਾ ਨਿਸ਼ਾਨਾ ਕਾਇਮ ਰੱਖਿਆ ਹੁੰਦਾ ਸੀ। ਗੁਰੂ ਹਰਿਗੋਬਿੰਦ ਸਾਹਿਬ ਨੇ ਬਿਆਸਾ ਤੋਂ ਪਾਰ ਲੰਘ ਕੇ ਪੱਕੇ ਤੌਰ ਤੇ ਮਾਲਵੇ ਦੁਆਬੇ ਅਤੇ ਪੰਜਾਬ ਦੀਆਂ ਪਹਾੜੀ ਰਿਆਸਤਾਂ ਨੂੰ ਨਿਸ਼ਾਨਾ ਬਣਾ ਲਿਆ ਸੀ। ਗੁਰੂ ਹਰਿ ਰਾਇ ਸਾਹਿਬ ਭੀ ਇਸੇ ਹੀ ਇਲਾਕੇ ਵਿਚ ਵਿਚਰਦੇ ਰਹੇ। ਇਕੋ ਥਾਂ ਬੈਠ ਕੇ ਤਾਂ ਕੰਮ ਸਰ ਨਹੀਂ ਸਕਦਾ ਸੀ। ਗੁਰੂ ਹਰਿ ਕ੍ਰਿਸ਼ਨ ਸਾਹਿਬ ਨੂੰ ਸਮਾ ਹੀ ਬਹੁਤ ਥੋੜਾ ਮਿਲਿਆ। ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਦੇਸ ਦੇ ਰਾਜਸੀ ਹਾਲਾਤ ਦੇ ਕਾਰਨ ਬਹੁਤਾ ਵਕਤ ਪੂਰਬ ਵਲ ਰਹਿਣਾ ਪਿਆ। ਗੁਰੂ ਗੋਬਿੰਦ ਸਿੰਘ ਜੀ ਨੇ ਭੀ ਉਹਨਾਂ ਹੀ ਲੀਹਾਂ ਉਤੇ ਤੁਰ ਕੇ ਪਹਾੜ ਦੀ ਕੰਢੀ ਦੇ ਨਾਲ ਨਾਲ ਜਮਨਾ ਤਕ ਸਿੱਖ-ਧਰਮ ਨੂੰ ਚਮਕਾਇਆ। ਗੁਰੂ-ਸ਼ਬਦ ਦੇ ਪਰਚਾਰ ਦੇ ਨਾਲ ਲੰਗਰ ਚਲਾਣ ਦੀ ਮਰਯਾਦਾ ਤਾਂ ਗੁਰੂ ਨਾਨਕ ਦੇਵ ਜੀ ਦੇ ਵੇਲੇ ਤੋਂ ਹੀ ਚਲੀ ਆ ਰਹੀ ਸੀ। ਪੰਮੇ ਪਰੋਹਤ ਵਰਗੇ ਬ੍ਰਾਹਮਣਾਂ ਨੂੰ ਇਸੇ ਕਰਕੇ ਤਾਂ ਹੌਲ ਪੈ ਰਿਹਾ ਸੀ ਕਿ ਕਿਤੇ ਲੋਕ ਉਹਨਾਂ ਦੇ ਧਾਰਮਿਕ ਜੂਲੇ ਹੇਠੋਂ ਨਿਕਲ ਨਾ ਜਾਣ।

ਪਹਾੜ ਦੀ ਕੰਢੀ ਦੇ ਨਾਲ ਨਾਲ ਕਈ ਨਿੱਕੀਆਂ ਨਿੱਕੀਆਂ ਰਿਆਸਤਾਂ ਹਨ। ਹਨ ਸਭੇ ਹਿੰਦੂ ਰਾਜਿਆਂ ਦੀਆਂ। ਪਰ ਆਪੋ ਵਿਚ ਇਹਨਾਂ ਦਾ ਇੱਟ-ਖੜੱਕਾ ਲੱਗਾ ਹੀ ਰਹਿੰਦਾ ਸੀ। ਗੁਰੂ ਗੋਬਿੰਦ ਸਿੰਘ ਜੀ ਜਿਥੇ ਗ਼ਰੀਬ ਹਿੰਦੂ ਜਨਤਾ ਨੂੰ ਵਰਨ-ਵੰਡ ਦੇ ਜੂਲੇ ਹੇਠੋਂ ਕੱਢਣ ਦੇ ਜਤਨ ਕਰਦੇ ਸਨ, ਉਥੇ ਰਾਜਿਆਂ ਨੂੰ ਭੀ ਸਮਝਾਂਦੇ ਸਨ ਕਿ ਮੱਲਾਂ ਮੱਲਣ ਦੇ ਸੁਆਰਥ ਦੀ ਖ਼ਾਤਰ ਗ਼ਰੀਬ ਪਰਜਾ ਨੂੰ ਆਪੋ ਵਿਚ ਲੜਾ ਕੇ ਖ਼ੂਨ-ਖ਼ਰਾਬਾ ਕਰਨਾ ਬੰਦ ਕਰੋ।

ਵੈਸਾਖੀ ਦੇ ਮੇਲੇ ਸਮੇ ਗੁਰੂ ਗੋਬਿੰਦ ਸਿੰਘ ਜੀ ਪਹਾੜੀ ਰਾਜਿਆਂ ਨੂੰ ਸੁਮੱਤ ਦੇਣ ਲਈ [1]ਰਵਾਲਸਰ ਗਏ। ਤਾਲਾਬ ਦੇ ਕੰਢੇ ਉਤੇ ਇਕ ਉੱਚੇ ਥਾਂ

---

੧. ਰਵਾਲਸਰ, ਰਿਆਸਤ ਮੰਡੀ ਵਿਚ ਪਹਾੜ ਸਿਕੰਦਰ-ਧਾਰਾ ਦਾ ਇਹ ਇਕ ਤਾਲਾਬ ਹੈ ਅਤੇ ਪ੍ਰਸਿੱਧ ਹਿੰਦੂ-ਤੀਰਥ ਹੈ, ਰਾਜਧਾਨੀ ਮੰਡੀ ਤੋਂ ਦਸ ਮੀਲ ਪੱਛਮ ਪਾਸੇ, ਰੇਲਵੇ ਸਟੇਸ਼ਨ ਹੁਸ਼ਿਆਰਪੁਰ ਤੋਂ ੭੫ ਮੀਲ ਪੂਰਬ ਵਲ।

ਸਤਿਗੁਰੂ ਜੀ ਦੇ ਟਿਕਣ-ਅਸਥਾਨ ਤੇ ਦਮਦਮਾ ਬਣਿਆ ਹੋਇਆ ਹੈ।

## ਰਿਆਸਤ ਸਰਮੌਰ ਵਿਚ, ਸੰਨ ੧੬੮੪ ਤੋਂ ੧੬੮੭

ਰਿਆਸਤ ਸਰਮੌਰ ਪਰਬਤੀ ਰਿਆਸਤਾਂ ਦੇ ਧੁਰ ਪੂਰਬ ਪਾਸੇ ਹੈ। ਦਰਿਆ ਜਮਨਾ ਇਸ ਦੀ ਪੂਰਬੀ ਸਰਹੱਦ ਹੈ। ਇਸ ਦੀ ਰਾਜਧਾਨੀ ਨਾਹਨ ਅਨੰਦਪੁਰ ਤੋਂ ਪੂਰੰਬ-ਦੱਖਣ ਵੱਲ ਸੌ ਕੁ ਮੀਲਾਂ ਦੀ ਵਿੱਥ ਤੇ ਹੈ, ਅਤੇ ਅੰਬਾਲੇ ਤੋਂ ਉੱਤਰ-ਪੂਰਬ ਪਾਸੇ ਚਾਲੀ ਪੰਜਾਹ ਮੀਲਾਂ ਤੇ ਹੈ। ਇਥੋਂ ਦੇ ਰਾਜੇ ਮੇਦਨੀ ਪ੍ਰਕਾਸ਼ ਅਤੇ ਜਮਨਾ ਤੋਂ ਪਾਰਲੀ ਰਿਆਸਤ ਗੜ੍ਹਵਾਲ ਦੇ ਰਾਜੇ ਫ਼ਤਹ ਸ਼ਾਹ ਦੀ ਆਪੋ-ਵਿਚ ਸਦਾ ਅਣ-ਬਣ ਬਣੀ ਰਹਿੰਦੀ ਸੀ। ਫ਼ਤਹ ਸ਼ਾਹ ਨੇ ਸਰਮੌਰ ਦਾ ਕੁਝ ਇਲਾਕਾ ਅੱਗੇ ਹੀ ਮੱਲ ਲਿਆ ਹੋਇਆ ਸੀ, ਹੁਣ ਕਹਿਲੂਰ ਦੇ ਰਾਜੇ ਦਾ ਕੁੜਮ ਬਣ ਜਾਣ ਤੇ ਉਹ ਕੁਝ ਹੋਰ ਭੀ ਵਧੀਕ ਮੱਛਰ ਪਿਆ ਸੀ। ਮੇਦਨੀ ਪ੍ਰਕਾਸ਼ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਬੇਨਤੀ ਕਰ ਭੇਜੀ ਕਿ ਕਿਸੇ ਤਰ੍ਹਾਂ ਇਹ ਨਿਤ ਦੀ ਕਲਹ ਮੁਕ ਸਕੇ।

ਅਕਤੂਬਰ ਸੰਨ ੧੬੮੪ ਵਿਚ ਸਤਿਗੁਰੂ ਜੀ ਅਨੰਦਪੁਰ ਤੋਂ ਚੱਲ ਪਏ। ਅਸੀ ਪਿੱਛੇ ਵੇਖ ਆਏ ਹਾਂ ਕਿ ਕਈ ਵਿਦਵਾਨ ਕਵੀ ਅਨੰਦਪੁਰ ਵਿਚ ਆ ਟਿਕੇ ਸਨ, ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਕਵੀਆਂ ਦੀ ਕਦਰ ਕਰਦੇ ਸਨ। ਇਹ ਕਵੀ ਭੀ ਆਗਿਆ ਅਨੁਸਾਰ ਨਾਲ ਹੋ ਤੁਰੇ। ਪੰਜ ਕੁ ਸੌ ਦੇ ਕਰੀਬ ਸ਼ਸਤਰ-ਧਾਰੀ ਸਿੱਖ ਭੀ ਸਤਿਗੁਰੂ ਜੀ ਨੇ ਆਪਣੇ ਨਾਲ ਲੈ ਲਏ। ਸ਼ਸਤਰ-ਧਾਰੀ ਰਹਿਣਾ ਉਸ ਸਮੇ ਦੀ ਭਾਰੀ ਲੋੜ ਬਣ ਗਈ ਸੀ। ਕਈ ਵਾਰੀ ਐਸਾ ਹੁੰਦਾ ਸੀ ਕਿ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਉਂਦੇ ਸਿੱਖਾਂ ਨੂੰ ਰਸਤੇ ਵਿਚ ਮੁਸਲਮਾਨ ਅਹੀਰ ਗੁੱਜਰ ਲੋਕ ਲੁੱਟ ਲਿਆ ਕਰਦੇ ਸਨ।

ਅਨੰਦਪੁਰ ਤੋਂ ਕੀਰਤਪੁਰ ਰੋਪੜ ਆਦਿਕ ਨਗਰਾਂ ਦੇ ਰਸਤੇ ਸਤਿਗੁਰੂ ਜੀ ਸੰਨ ੧੬੮੫ ਦੇ ਸ਼ੁਰੂ ਵਿਚ ਰਿਆਸਤ ਸਰਮੌਰ ਵਿਚ ਜਾ ਦਾਖ਼ਲ ਹੋਏ। ਦੋ ਢਾਈ ਸਾਲ ਇਸ ਰਿਆਸਤ ਵਿਚ ਟਿਕੇ।

## ਰਾਜਾ ਮੇਦਨੀ ਪ੍ਰਕਾਸ਼ ਅਤੇ ਫ਼ਤਹ ਸ਼ਾਹ ਦੀ ਸੁਲਹ

ਨਾਹਨ ਪਹੁੰਚ ਕੇ ਸਤਿਗੁਰੂ ਜੀ ਨੇ ਆਪਣੇ ਮਾਮਾ ਕਿਰਪਾਲ ਚੰਦ ਜੀ ਦੇ ਜ਼ਿਮੇ ਇਹ ਕੰਮ ਲਾਇਆ ਕਿ ਦੋਹਾਂ ਰਾਜਿਆਂ ਦਾ ਪਰਸਪਰ ਵੈਰ-ਵਿਰੋਧ

ਹਟਾਇਆ ਜਾਏ। ਰਾਜਾ ਫ਼ਤਹ ਸ਼ਾਹ ਨੇ ਮੇਦਨੀ ਪ੍ਰਕਾਸ਼ ਦਾ ਖੋਹਿਆ ਇਲਾਕਾ ਮੋੜ ਦਿਤਾ ਅਤੇ ਦੋਵੇਂ ਆਪੋ ਵਿਚ ਗੂੜ੍ਹੇ ਮਿੱਤਰ ਬਣ ਗਏ। ਦੋਵੇਂ ਹੀ ਰਾਜੇ ਮਿੱਤਰਤਾ ਦੇ ਇਸ ਨਵੇਂ ਮਿਲੇ ਸੁਖ ਦੇ ਕਾਰਨ ਦਿਲੋਂ ਸਤਿਗੁਰੂ ਜੀ ਦੇ ਰਿਣੀ ਹੋ ਗਏ।

## ਬਾਬਾ ਰਾਮ ਰਾਇ ਜੀ ਨਾਲ ਮਿਲਾਪ, ਮਸੰਦਾਂ ਬਾਰੇ ਵਿਚਾਰ

ਬਾਦਸ਼ਾਹ ਔਰੰਗਜ਼ੇਬ ਨਾਲ ਰਸੂਖ਼ ਕਾਇਮ ਰੱਖਣ ਦੀ ਲਾਲਸਾ ਵਿਚ ਫਸ ਕੇ, ਗੁਰੂ ਹਰਿ ਰਾਇ ਸਾਹਿਬ ਦੇ ਵੱਡੇ ਸਾਹਿਬਜ਼ਾਦੇ ਬਾਬਾ ਰਾਮ ਰਾਇ ਜੀ ਜਾਣ-ਬੁਝ ਕੇ ਗੁਰਬਾਣੀ ਵਿਚ ਤਬਦੀਲੀ ਕਰਨ ਦੀ ਭੁੱਲ ਦੇ ਕਾਰਨ; ਸਤਿਗੁਰੂ ਜੀ ਦੀਆਂ ਨਜ਼ਰਾਂ ਤੋਂ ਡਿੱਗ ਪਏ ਸਨ। ਫੁੱਟ ਪਾ ਕੇ ਸਿੱਖ-ਕੌਮ ਨੂੰ ਕਮਜ਼ੋਰ ਕਰਨ ਦੀ ਖ਼ਾਤਰ ਬਾਬਾ ਜੀ ਨੂੰ ਜਗੀਰ ਦਿਤੀ ਗਈ ਸੀ। ਗੜ੍ਹਵਾਲ ਦੇ ਰਾਜੇ ਨੇ ਭੀ ਪੰਜ ਪਿੰਡਾਂ ਦੀ ਜਗੀਰ ਭੇਟਾ ਕੀਤੀ ਹੋਈ ਸੀ। ਬਾਬਾ ਜੀ ਉਸੇ ਵਕਤ ਤੋਂ ਉਸ ਦੂਣ ਵਿਚ ਆਪਣਾ ਡੇਰਾ ਬਣਾ ਕੇ ਟਿਕੇ ਹੋਏ ਸਨ।

ਜਦੋਂ ਗੁਰੂ ਗੋਬਿੰਦ ਸਿੰਘ ਜੀ ਦੇ ਨਾਹਨ ਆਉਣ ਦੀ ਖ਼ਬਰ ਬਾਬਾ ਰਾਮ ਰਾਇ ਜੀ ਨੇ ਸੁਣੀ, ਤਾਂ ਉਹਨਾਂ ਦੇ ਅੰਦਰ ਮਿਲਣ ਦੀ ਖਿੱਚ ਪੈਦਾ ਹੋਈ। ਮਾਇਆ ਦੇ ਕਾਰਨ ਮਸੰਦ ਤਾਂ ਤਕਰੀਬਨ ਹਰ ਪਾਸੇ ਹੀ ਆਚਰਨ ਵਿਚ ਡਿਗਦੇ ਜਾ ਰਹੇ ਸਨ, ਪਰ ਬਾਬਾ ਰਾਮ ਰਾਇ ਜੀ ਦੇ ਮਸੰਦ ਉੱਕਾ ਹੀ ਬਾਬਾ ਜੀ ਦੇ ਸਿਰ ਚੜ੍ਹੇ ਹੋਏ ਸਨ। ਉਹ ਮਸੰਦਾਂ ਦੇ ਹਥੋਂ ਬਹੁਤ ਤੰਗ ਸਨ। ਉਹਨਾਂ ਆਪਣੇ ਦਿਲ ਦੀ ਇਹ ਭੜਾਸ ਸਤਿਗੁਰੂ ਜੀ ਅੱਗੇ ਕਢਣੀ ਸੀ। ਇਸ ਵਾਸਤੇ ਬੇਨਤੀ ਕਰ ਭੇਜੀਓ ਨੇ ਕਿ ਜਮਨਾ ਨਦੀ ਵਿਚ ਇਕੱਲਿਆਂ ਹੀ ਮਿਲਣਾ ਹੈ। ਸਿੱਖ-ਇਤਿਹਾਸ ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਬਾਬਾ ਰਾਮ ਰਾਇ ਜੀ ਨੂੰ ਉਹਨਾਂ ਦੀ ਇਛਾ ਅਨੁਸਾਰ ਜਮਨਾ ਵਿਚ ਮਿਲੇ। ਬੇੜੀ ਵਿਚ ਬੈਠੇ ਕਈ ਘੰਟੇ ਸਤਿਗੁਰੂ ਜੀ, ਬਾਬਾ ਜੀ ਤੋਂ ਚਿਰ ਦੇ ਵਿਛੋੜੇ ਦੀਆਂ ਅਤੇ ਹੁਣ ਦੀਆਂ ਔਕੜਾਂ ਦੀਆਂ ਗੱਲਾਂ ਸੁਣਦੇ ਰਹੇ। ਗੁਰੂ ਗੋਬਿੰਦ ਸਿੰਘ ਜੀ ਉਮਰੋਂ ਤਾਂ ਛੋਟੇ ਸਨ, ਪਰ ਸਾਕੋਂ ਬਾਬਾ ਰਾਮ ਰਾਇ ਜੀ ਦੇ ਚਾਚਾ ਲੱਗਦੇ ਸਨ। ਗੁਰੂ ਪਦਵੀ ਭੀ ਸੀ। ਹਰ ਪਾਸਿਓਂ ਬਾਬਾ ਜੀ ਦੇ ਸਤਿਕਾਰ-ਜੋਗ ਸਨ।

ਉਸ ਤੋਂ ਪਿਛੋਂ ਕਈ ਵਾਰੀ ਬਾਬਾ ਰਾਮ ਰਾਇ ਜੀ ਸਤਿਗੁਰੂ ਜੀ ਦਾ ਦਰਸ਼ਨ ਕਰਦੇ ਰਹੇ।

ਬਾਬਾ ਜੀ ਆਪਣੇ ਮਸੰਦਾਂ ਦੇਂ ਹੱਥੋਂ ਕੁਝ ਔਖੇ ਸਨ। ਜਮਨਾ ਵਿਚ ਇਕੱਲਿਆਂ ਮਿਲਣ ਦਾ ਕਾਰਨ ਹੀ ਇਹੀ ਸੀ ਕਿ ਉਹ ਸਤਿਗੁਰੂ ਜੀ ਨੂੰ ਆਪਣੇ ਮਸੰਦਾਂ ਦੀ ਗਿਰਾਵਟ ਦਾ ਹਾਲ ਦੱਸਣਾ ਚਾਹੁੰਦੇ ਸਨ। ਸੋ, ਜਦ ਕਦੇ ਦਰਸ਼ਨ ਨੂੰ ਆਏ, ਮਸੰਦਾਂ ਦਾ ਜ਼ਿਕਰ ਚਲਦਾ ਰਿਹਾ। ਸੇਵਕਾਂ ਸਿੱਖਾਂ ਪਾਸੋਂ ਮਾਇਆ ਮਸੰਦਾਂ ਦੀ ਰਾਹੀਂ ਆਉਂਦੀ ਸੀ। ਇਸ ਮਾਇਆ ਦੇ ਕਾਰਨ ਗਿਰਾਵਟ ਆਉਣੀ ਕੁਦਰਤੀ ਗੱਲ ਸੀ।

ਇਸ ਦਾ ਨਤੀਜਾ ਇਹ ਹੋਇਆ ਕਿ ਸਤਿਗੁਰੂ ਜੀ ਨੇ ਗੁਰੂ-ਘਰ ਦੇ ਮਸੰਦਾਂ ਬਾਰੇ ਭੀ ਵਿਚਾਰ ਆਪਣੇ ਸਾਹਮਣੇ ਰੱਖਣੀ ਸ਼ੁਰੂ ਕਰ ਦਿੱਤੀ। ਸਿੱਖ ਧਰਮ ਦੇ ਪਰਚਾਰ ਵਾਸਤੇ ਮਸੰਦਾਂ ਦੇ ਘਟਦੇ ਉਤਸ਼ਾਹ ਦਾ ਉਪਰਾਲਾ ਸੋਚਣ ਦੀ ਲੋੜ ਜਾਪਣ ਲੱਗ ਪਈ।

## ਗੁਰਦੁਆਰਾ ਪਾਉਂਟਾ ਸਾਹਿਬ

ਰਾਜਾ ਮੇਦਨੀ ਪ੍ਰਕਾਸ਼ ਦੀ ਇਹ ਖ਼ਾਹਸ਼ ਸੀ ਕਿ ਕੋਈ ਸਬੱਬ ਐਸਾ ਬਣੇ ਜਿਸ ਕਰਕੇ ਸਤਿਗੁਰੂ ਜੀ ਦੇ ਸੋਹਣੇ ਪੈਰ ਰਿਆਸਤ ਵਿਚ ਸਦਾ ਟਿਕੇ ਰਹਿਣ ਦੀ ਵਿਓਂਤ ਹੋ ਜਾਏ। ਉਸ ਦੀ ਸ਼ਰਧਾ ਵੇਖ ਕੇ ਅਤੇ ਉਸ ਇਲਾਕੇ ਵਿਚ ਸਿੱਖ-ਧਰਮ ਦੇ ਪਰਚਾਰ ਦਾ ਨਵਾਂ ਕੇਂਦਰ ਕਾਇਮ ਕਰਨ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਜਮਨਾ ਦੇ ਕੰਢੇ ਉਤੇ ਨਵੰਬਰ ਸੰਨ ੧੬੮੫ ਵਿਚ ਗੁਰਦੁਆਰਾ ਤਿਆਰ ਕਰਵਾਇਆ, ਜਿਸ ਦਾ ਨਾਮ ਪਾਉਂਟਾ ਸਾਹਿਬ ਰੱਖਿਆ ਗਿਆ, ਭਾਵ ਪੈਰ ਰੱਖਣ ਦੀ ਥਾਂ।

[1]ਸਤਸੰਗ ਕੀਰਤਨ ਤਾਂ ਹਰੇਕ ਸਿੱਖ ਦੀ ਆਤਮਕ ਖ਼ੁਰਾਕ ਹੈ, ਇਹ ਤਾਂ ਦੋਵੇਂ ਵੇਲੇ ਹੁੰਦੇ ਹੀ ਸਨ। ਨਾਲ ਖੜੇ ਹੋਏ ਕਵੀਆਂ ਦੀ ਚਿੱਤ-ਉਭਾਰੂ ਕਵਿਤਾ ਨੂੰ ਵੀ ਉਸ ਇਲਾਕੇ ਦੀ ਜਨਤਾ ਦੀ ਪਹੁੰਚ-ਗੋਚਰਾ ਕਰਨ ਲਈ ਸਤਿਗੁਰੂ ਜੀ ਨੇ ਗੁਰਦੁਆਰਾ ਪਾਉਂਟਾ ਸਾਹਿਬ ਵਿਚ ਕਵੀ-ਦਰਬਾਰ ਭੀ ਕਰਨੇ ਸ਼ੁਰੂ ਕਰ ਦਿੱਤੇ।

---

੧. ਪਾਠਕ ਇਥੇ ਚੇਤਾ ਰੱਖਣ ਕਿ ਪੱਕੇ ਪੈਰਾਂ ਤੇ ਸਿੱਖ-ਧਰਮ ਦਾ ਪਰਚਾਰ ਸਾਰੇ ਭਾਰਤ ਵਿਚ ਕਰਨ ਲਈ ਗੁਰੂ ਨਾਨਕ ਸਾਹਿਬ ਤੋਂ ਲੈ ਕੇ ਹਰੇਕ ਗੁਰ-ਵਿਅਕਤੀ ਲੋੜ ਅਨੁਸਾਰ ਨਵੇਂ ਪ੍ਰਚਾਰ-ਕੇਂਦਰ ਬਣਾਂਦੇ ਗਏ। ਇਸ ਤੋਂ ਇਲਾਵਾ 'ਮੰਜੀਆਂ' ਥਾਪੀਆਂ ਗਈਆਂ, 'ਮਸੰਦ' ਭੇਜੇ ਗਏ, 'ਧੂੰਏ' ਥਾਪੇ ਗਏ ਅਤੇ ਅਨੇਕਾਂ 'ਉਦਾਸੀ' ਸੰਤ ਦੂਰ ਦੂਰ ਇਲਾਕਿਆਂ ਵਿਚ ਭੇਜੇ ਜਾਂਦੇ ਰਹੇ।

## ਜਾਪੁ ਸਾਹਿਬ, ਅਕਾਲ ਉਸਤਤਿ ਆਦਿਕ ਬਾਣੀਆਂ

ਸਤਿਗੁਰੂ ਜੀ ਦੇ ਪਾਸ ਰਹਿਣ ਵਾਲੇ ਨਿਰੇ ਕਵੀ ਹੀ ਕਾਵਿ-ਰਚਨਾ ਨਹੀਂ ਕਰਦੇ ਸਨ, ਪਹਾੜੀ ਨਦੀ ਜਮਨਾ ਦੀ ਸੁਹਾਵਣੀ ਇਕਾਂਤ ਵਿਚ ਗੁਰੂ ਗੋਬਿੰਦ ਸਿੰਘ ਜੀ ਆਪ ਭੀ ਬਾਣੀ ਲਿਖਦੇ ਸਨ। ਜਾਪੁ ਸਾਹਿਬ, ਸਵੱਈਏ, ਅਕਾਲ ਉਸਤਤਿ ਉਸੇ ਹੀ ਸਮੇ ਦੀਆਂ ਲਿਖੀਆਂ ਬਾਣੀਆਂ ਹਨ। ਆਪ ਦੀ ਬਾਣੀ ਆਮ ਤੌਰ ਤੇ ਹਿੰਦੀ ਵਿਚ ਹੈ।

## ਪੀਰ ਬੁੱਧੂ ਸ਼ਾਹ

ਅੰਬਾਲਾ ਸ਼ਹਿਰ ਤੋਂ ਪੂਰਬ ਵਲ ਰਤਾ ਕੁ ਉੱਤਰ ਦੇ ਰੁਖ਼ ਵੀਹ ਕੁ ਮੀਲਾਂ ਦੀ ਵਿੱਥ ਤੇ ਸਾਢੌਰਾ ਨਾਮ ਦਾ ਇਕ ਕਸਬਾ ਹੈ। ਉਥੇ ਇਕ ਮੁਸਲਮਾਨ ਸੱਯਦ ਪੀਰ ਬੁੱਧੂ ਸ਼ਾਹ ਰਹਿੰਦਾ ਸੀ। ਉਸ ਦਾ ਅਸਲ ਨਾਮ ਸਈਅਦ ਸ਼ਾਹ ਬਦਰੁੱਦੀਨ ਸੀ। ਇਲਾਕੇ ਵਿਚ ਉਸ ਦੀ ਬੜੀ ਮਾਨਤਾ ਸੀ। ਹਜ਼ਾਰਾਂ ਮੁਰੀਦ ਸਨ। ਜਿਨ੍ਹੀਂ ਦਿਨੀਂ ਗੁਰੂ ਗੋਬਿੰਦ ਸਿੰਘ ਜੀ ਰਿਆਸਤ ਸਰਮੌਰ ਵਿਚ ਟਿਕੇ ਹੋਏ ਸਨ, ਪੀਰ ਬੁੱਧੂ ਸ਼ਾਹ ਆਪਣੇ ਮੁਰੀਦਾਂ ਨੂੰ ਮਿਲਦਾ ਮਿਲਾਂਦਾ ਸਤਿਗੁਰੂ ਜੀ ਦੇ ਦਰਸ਼ਨ ਨੂੰ ਆਇਆ। ਪਾਉਂਟਾ ਸਾਹਿਬ ਸਾਢੌਰੇ ਤੋਂ ਪੂਰਬ ਵਲ ੨੫ ਕੁ ਮੀਲਾਂ ਦੀ ਵਿੱਥ ਤੇ ਹੈ। ਮੁਸਲਮਾਨ ਹਕੂਮਤ ਦੇ ਸਮੇ, ਅਨੇਕਾਂ ਪੀਰ ਫ਼ਕੀਰ ਇਸਲਾਮ ਦਾ ਪਰਚਾਰ ਕਰਨ ਲਈ ਹਿੰਦੁਸਤਾਨ ਦੇ ਪਰਸਿੱਧ ਟਿਕਾਣੇ-ਸਿਰ ਸ਼ਹਿਰਾਂ ਨਗਰਾਂ ਵਿਚ ਆ ਟਿਕੇ ਸਨ। ਉਹਨਾਂ ਦੇ ਅੰਦਰ ਆਮ ਤੌਰ ਤੇ ਮਜ਼ਹਬ ਵਾਲੀ ਤੰਗ-ਦਿਲੀ ਨਹੀਂ ਸੀ। ਪਰ ਬੁੱਧੂ ਸ਼ਾਹ ਭੀ ਅਜਿਹਾ ਹੀ ਇਕ ਮਨੁੱਖ-ਦਰਦੀ ਬੰਦਾ ਸੀ। ਗੁਰੂ ਨਾਨਕ ਸਾਹਿਬ ਦੇ ਘਰ ਦੀ ਸੋਭਾ ਤਾਂ ਗੁਰੂ ਤੇਗ਼ ਬਹਾਦਰ ਸਾਹਿਬ ਦੀ ਅਦੁੱਤੀ ਪਰ-ਸੁਆਰਥੀ ਕੁਰਬਾਨੀ ਨੇ ਭਾਰਤ ਦੀ ਹਰੇਕ ਨੁੱਕਰ ਵਿਚ ਅਪੜਾ ਦਿੱਤੀ ਸੀ। ਅਜੇ ਨੌਂ ਦਸ ਸਾਲ ਹੀ ਹੋਏ ਸਨ। ਪੀਰ ਬੁੱਧੂ ਸ਼ਾਹ ਭੀ ਕਿਵੇਂ ਬੇਖ਼ਬਰ ਹੋ ਸਕਦਾ ਸੀ ? ਉਸ ਦੇ ਅੰਦਰ ਸਿੱਖ-ਧਰਮ ਦੇ ਉਚੇ ਆਦਰਸ਼ ਦੀ ਕਦਰ ਸੀ। ਗੁਰੂ ਗੋਬਿੰਦ ਸਿੰਘ ਜੀ ਦਾ ਦਰਸ਼ਨ ਕਰ ਕੇ ਲੰਗਰ ਵਿਚ ਸਾਰੀ ਮਨੁੱਖਤਾ ਨਾਲ ਵਿਤਕਰਾ-ਹੀਣ ਸਲੂਕ ਵੇਖ ਕੇ ਪੀਰ ਬੁੱਧੂ ਸ਼ਾਹ ਗੁਰੂ-ਘਰ ਦਾ ਬਹੁਤ ਪ੍ਰੇਮੀ ਹੋ ਗਿਆ। ਉਸ ਵਕਤ ਸਤਿਗੁਰੂ ਜੀ ਦੀ ਉਮਰ ੧੯ ਸਾਲਾਂ ਦੇ ਕਰੀਬ ਸੀ।

## ਪੰਜ ਸੌ ਪਠਾਣਾਂ ਨੂੰ ਨੌਕਰੀ

ਜ਼ਿਲਾ ਕਰਨਾਲ ਵਿਚ ਕੁੰਜਪੁਰ ਦੇ ਨੇੜੇ ਪਿੰਡ ਦਾਮਲੇ ਦੇ ਵਸਨੀਕ ਪਠਾਣ ਪੀਰ ਬੁੱਧੂ ਸ਼ਾਹ ਦੇ ਮੁਰੀਦ ਸਨ। ਫ਼ੌਜੀ ਨੌਕਰੀ ਹੀ ਉਹਨਾਂ ਲੋਕਾਂ ਦੀ ਰੋਜ਼ੀ ਦਾ ਵਸੀਲਾ ਸੀ। ਕਿਸੇ ਖ਼ੁਨਾਮੀ ਤੋਂ ਪੰਜ ਸੌ ਪਠਾਣ ਸ਼ਾਹੀ ਨੌਕਰੀ ਤੋਂ ਹਟਾ ਦਿੱਤੇ ਗਏ। ਕੋਈ ਹੋਰ ਕੰਮ ਕਰਨਾ ਉਹ ਜਾਣਦੇ ਨਹੀਂ ਸਨ। ਨੌਕਰੀ ਦੀ ਭਾਲ ਵਿਚ ਉਹ ਕਈ ਰਾਜਿਆਂ ਪਾਸ ਗਏ, ਪਰ ਔਰੰਗਜ਼ੇਬ ਤੋਂ ਡਰਦਿਆਂ ਕਿਸੇ ਨੇ ਉਹਨਾਂ ਦੀ ਬਾਂਹ ਨਾ ਫੜੀ। ਭੁੱਖ ਦੇ ਦੁੱਖੋਂ ਬਹੁਤ ਆਤੁਰ ਹੋ ਕੇ ਉਹ ਪਠਾਣ ਆਪਣੇ ਮੁਰਸ਼ਿਦ ਪੀਰ ਬੁੱਧੂ ਸ਼ਾਹ ਪਾਸ ਆਏ। ਪੀਰ ਬੁੱਧੂ ਸ਼ਾਹ ਪਾਉਂਟੇ ਸਾਹਿਬ ਰਹਿ ਕੇ ਵੇਖ ਆਇਆ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਬੀਰ-ਰਸ ਦੇ ਭੀ ਮਤਵਾਲੇ ਸਨ। ਹਜ਼ਾਰਾਂ ਸਿੱਖ-ਗੱਭਰੂ ਉਹਨਾਂ ਪਾਸ ਆ ਆ ਕੇ ਤੀਰ ਤਲਵਾਰ ਆਦਿਕ ਸ਼ਸਤਰਾਂ ਦਾ ਅਭਿਆਸ ਕਰਦੇ ਸਨ ਅਤੇ ਉਹਨਾਂ ਦੇ ਅੰਦਰ ਕਿਸੇ ਕੌਮ ਜਾਂ ਮਜ਼ਹਬ ਦੇ ਵਿਰੁੱਧ ਕੋਈ ਨਫ਼ਰਤ ਨਹੀਂ ਸੀ। ਉਸ ਨੇ ਸਤਿਗੁਰੂ ਜੀ ਪਾਸ ਉਹਨਾਂ ਦੀ ਸਿਫ਼ਾਰਸ਼ ਕੀਤੀ ਅਤੇ ਆਪ ਉਹਨਾਂ ਦਾ ਜ਼ਾਮਨ ਬਣਿਆ। ਸਤਿਗੁਰੂ ਜੀ ਨੇ [1]ਉਹਨਾਂ ਨੂੰ ਆਪਣੇ ਪਾਸ ਨੌਕਰ ਰੱਖ ਲਿਆ। ਸਿੱਖ-ਇਤਿਹਾਸ ਨੇ ਉਹਨਾਂ ਦੇ ਪੰਜ ਸਰਦਾਰਾਂ ਦੇ ਨਾਮ ਇਉਂ ਦਿੱਤੇ ਹਨ—ਕਾਲਾ ਖ਼ਾਂ, ਭੀਖਨ ਖ਼ਾਂ, ਨਜਾਬਤ ਖ਼ਾਂ, ਹਯਾਤ ਖ਼ਾਂ ਅਤੇ ਉਮਰ ਖ਼ਾਂ।

## ਸਿੱਖਾਂ ਨੂੰ ਸੰਸਕ੍ਰਿਤ ਵਿੱਦਿਆ

ਸ਼ਸਤਰ-ਵਿੱਦਿਆ, ਸ਼ਿਕਾਰ ਆਦਿਕ ਬੀਰ-ਰਸ ਦੇ ਕਰਤੱਬਾਂ ਤੋਂ ਇਲਾਵਾ ਸਤਿਗੁਰੂ ਜੀ ਨੇ ਅਨੰਦਪੁਰ ਵਿਚ ਪੰਜਾਬੀ, ਹਿੰਦੀ ਅਤੇ ਫ਼ਾਰਸੀ ਦੀ ਪੜ੍ਹਾਈ ਦਾ ਭੀ ਪਰਬੰਧ ਕੀਤਾ ਹੋਇਆ ਸੀ। ਰਿਆਸਤ ਸਰਮੌਰ ਵਿਚ ਆ ਕੇ ਭੀ ਜਿੱਥੇ ਆਪ ਸ਼ੇਰ ਆਦਿਕ ਜੰਗਲੀ ਮਾਣਸ-ਖਾਣੇ ਜਾਨਵਰਾਂ ਦਾ ਸ਼ਿਕਾਰ ਕਰਦੇ ਸਨ, ਉਥੇ ਸ਼ਸਤ੍ਰ-ਵਿੱਦਿਆ ਵਲ ਭੀ ਪੂਰਾ ਧਿਆਨ ਦੇ ਰਹੇ ਸਨ। ਅਨੰਦਪੁਰ ਰਹਿਣ ਵਾਲੇ ਕਵੀ ਅਤੇ ਪੰਡਤ ਲੋਕ ਉਹਨਾਂ ਦੇ ਨਾਲ ਹੀ ਪਾਉਂਟੇ ਸਾਹਿਬ ਆ ਗਏ ਸਨ। ਧਰਮ-ਪਰਚਾਰ ਦੇ ਕੰਮ ਵਿਚ ਨਵੀਂ ਜਿੰਦ

---

੧. ਨੋਟ: ਜਾਦੂ ਨਾਥ ਸਰਕਾਰ ਨੂੰ, ਇਹ ਲਿਖਣ ਵੇਲੇ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਖੁਲ੍ਹਮ-ਖੁਲ੍ਹਾ ਇਸਲਾਮ ਦੀ ਵਿਰੋਧਤਾ ਸ਼ੁਰੂ ਕਰ ਦਿੱਤੀ ਸੀ, ਇਸ ਗੱਲ ਦਾ ਚੇਤਾ ਹੀ ਨਹੀਂ ਰਿਹਾ ਜਾਪਦਾ ਕਿ ਮੁਸਲਮਾਨਾਂ ਨੂੰ ਫ਼ੌਜ ਵਿਚ ਨੌਕਰ ਰੱਖ ਕੇ ਇਸਲਾਮ ਦੀ ਵਿਰੋਧਤਾ ਨਹੀਂ ਕੀਤੀ ਜਾ ਸਕਦੀ ਸੀ।

ਪਾਣ ਲਈ ਸਤਿਗੁਰੂ ਜੀ ਨੇ ਇਕ ਨਵੀਂ ਵਿਦਵਾਨ-ਸੰਪ੍ਰਦਾਇ ਕਾਇਮ ਕਰਨ ਦਾ ਫ਼ੈਸਲਾ ਕੀਤਾ। ਪੰਡਤ ਪਾਸ ਪੰਜ ਸਿੱਖ ਸੰਸਕ੍ਰਿਤ ਪੜ੍ਹਨ ਲਈ ਭੇਜਿਓ ਨੇ। ਸਿੱਖ-ਇਤਿਹਾਸ ਉਸ ਪੰਡਤ ਦਾ ਨਾਮ ਰਘੁਨਾਥ ਦਾਸ ਲਿਖਦਾ ਹੈ। ਪਰ ਉਹਨਾਂ ਸਿੱਖਾਂ ਵਿਚੋਂ ਬ੍ਰਾਹਮਣ ਕੋਈ ਭੀ ਨਹੀਂ ਸੀ। ਪੰਡਤ ਵਾਸਤੇ ਇਹ ਬੜੀ ਬਿਪਤਾ ਆ ਬਣੀ। ਅੱਗੇ ਹੀ ਗੁਰੂ ਕੇ ਲੰਗਰ ਨੇ ਉਹਨਾਂ ਦੀ ਸਦੀਆਂ ਤੋਂ ਮੰਨੀ ਆ ਰਹੀ ਉੱਚਤਾ ਉਤੇ ਕਾਰੀ ਚੋਟਾਂ ਲਾ ਦਿਤੀਆਂ ਸਨ, ਹੁਣ ਆਪਣੇ ਵਰਣ ਤੋਂ ਬਾਹਰ ਸੰਸਕ੍ਰਿਤ ਵਿੱਦਿਆ ਦੇ ਕੇ ਉਸ ਨੂੰ ਬ੍ਰਾਹਮਣਾਂ ਦੀ ਬਾਕੀ ਦੀ ਗੌਰਵਤਾ ਭੀ ਜਾਂਦੀ ਦਿੱਸਦੀ ਸੀ। ਪੰਡਤ ਰਘੁਨਾਥ ਦਾਸ ਨੇ ਵਿੱਦਿਆ ਪੜ੍ਹਾਣ ਤੋਂ ਨਾਂਹ ਕਰ ਦਿੱਤੀ। ਸਤਿਗੁਰੂ ਜੀ ਨੇ ਪੰਡਤ ਦੀ ਤੰਗ-ਦਿਲੀ ਵਲ ਤਾਂ ਧਿਆਨ ਨਾ ਦਿੱਤਾ, ਪਰ ਇਹ ਪੱਕਾ ਨਿਸਚਾ ਕਰ ਲਿਆ ਕਿ ਜਾਤ-ਅਭਿਮਾਨੀਆਂ ਦਾ ਇਹ ਹਥਿਆਰ ਭੀ ਖੁੰਢਾ ਕਰ ਦੇਣਾ ਹੈ। ਉਹਨਾਂ ਪੰਜ ਸਿੱਖਾਂ ਨੂੰ ਗੇਰੂਏ ਬਸਤਰ ਪਹਿਨਾ ਕੇ ਬਨਾਰਸ ਭੇਜ ਦਿੱਤਾ। ਬਨਾਰਸ ਰਹਿ ਕੇ ਉਹ ਕਈ ਸਾਲ ਸੰਸਕ੍ਰਿਤ ਪੜ੍ਹਦੇ ਰਹੇ ਅਤੇ ਨਿਰਮਲੇ ਸੰਤ ਅਖਵਾਂਦੇ ਰਹੇ। ਜਿਥੇ ਉਹਨਾਂ ਸਿੱਖਾਂ ਨੇ ਵਿੱਦਿਆ ਪੜ੍ਹੀ ਸੀ, ਉਥੇ ਹੁਣ 'ਚੇਤਨਮਠ' ਗੁਰੂ ਕੀ ਸੰਗਤ ਹੈ। ਅੰਮ੍ਰਿਤ ਛਕਣ ਤੋਂ ਪਿਛੋਂ ਉਹਨਾਂ ਪੰਜਾਂ ਸਿੱਖਾਂ ਦੇ ਨਾਮ ਸਿੱਖ-ਇਤਿਹਾਸ ਨੇ ਇਹ ਦਿੱਤੇ ਹਨ:

ਰਾਮ ਸਿੰਘ, ਕਰਮ ਸਿੰਘ, ਗੰਡਾ ਸਿੰਘ, ਵੀਰ ਸਿੰਘ, ਸੋਭਾ ਸਿੰਘ।

## ਕਪਾਲ ਮੋਚਨ

ਮਹਾਂਭਾਰਤ ਅਨੁਸਾਰ ਸਰਸ੍ਵਤੀ ਦੇ ਕੰਢੇ 'ਔਸ਼ਨਸ' ਤੀਰਥ ਦਾ ਨਾਮ ਕਪਾਲ ਮੋਚਨ ਹੈ। ਸ੍ਰੀ ਰਾਮ ਚੰਦਰ ਜੀ ਨੇ ਇਕ ਦੈਂਤ ਦਾ ਸਿਰ ਵਢਿਆ, ਉਹ ਸਿਰ ਮਹੋਦਰ ਰਿਸ਼ੀ ਦੀ ਟੰਗ ਨਾਲ ਚੰਬੜ ਗਿਆ। ਮਹੋਦਰ ਰਿਸ਼ੀ ਨੇ ਕਈ ਤੀਰਥਾਂ ਤੇ ਜਾ ਕੇ ਇਸ਼ਨਾਨ ਕੀਤਾ, ਪਰ ਦੈਂਤ ਦਾ ਸਿਰ ਉਸ ਦੀ ਟੰਗ ਨਾਲੋਂ ਲੱਥਦਾ ਨਹੀਂ ਸੀ। ਇਸ ਤੀਰਥ ਤੇ ਆ ਕੇ ਲੱਥਾ ਸੀ। ਇਹ ਥਾਂ ਜਗਾਧਰੀ ਤੋਂ ਪੰਜ ਕੋਹ ਉੱਤਰ ਪਾਸੇ ਹੈ ਅਤੇ ਸਾਢੌਰੇ ਤੋਂ ਨੇੜੇ ਹੈ।

ਜਿਨ੍ਹੀਂ ਦਿਨੀਂ ਗੁਰੂ ਗੋਬਿੰਦ ਸਿੰਘ ਜੀ ਰਿਆਸਤ ਸਰਮੌਰ (ਨਾਹਨ) ਵਿਚ ਗਏ ਹੋਏ ਸਨ, ਮੇਲੇ ਦੇ ਮੌਕੇ ਤੇ ਕਪਾਲ ਮੋਚਨ ਭੀ ਆਏ, ਸੰਨ ੧੬੮੫ ਵਿਚ। ਸਤਿਗੁਰੂ ਜੀ ਦੀ ਯਾਦ ਵਿਚ ਗੁਰਦੁਆਰਾ ਬਣਿਆ ਹੋਇਆ ਹੈ।

## ਫ਼ਤਹ ਸ਼ਾਹ ਦੀ ਧੀ ਦਾ ਵਿਆਹ

ਗੜ੍ਹਵਾਲ ਦੇ ਰਾਜੇ ਫ਼ਤਹ ਸ਼ਾਹ ਨੇ ਆਪਣੀ ਧੀ ਦਾ ਸਾਕ ਕਹਿਲੂਰ ਦੇ ਰਾਜੇ ਭੀਮ ਚੰਦ ਦੇ ਲੜਕੇ ਅਜਮੇਰ ਚੰਦ ਨਾਲ ਕੀਤਾ ਸੀ। ਫ਼ਤਹ ਸ਼ਾਹ ਅਤੇ ਮੇਦਨੀ ਪ੍ਰਕਾਸ਼ ਦੇ ਵਿਚਕਾਰ ਪਿਆਰ-ਨਾਤਾ ਬਣਾ ਦੇਣ ਦੇ ਕਾਰਨ ਇਹ ਦੋਵੇਂ ਰਾਜੇ ਸਤਿਗੁਰੂ ਜੀ ਦੇ ਸ਼ਰਧਾਲੂ ਹੋ ਚੁਕੇ ਸਨ। ਫ਼ਤਹ ਸ਼ਾਹ ਨੇ ਧੀ ਦਾ ਵਿਆਹ ਰਚਿਆ ਅਤੇ ਵਿਆਹ ਸਮੇ ਆਉਣ ਲਈ ਸਤਿਗੁਰੂ ਜੀ ਨੂੰ ਬੇਨਤੀ ਕਰ ਭੇਜੀ। ਪਰ ਪੰਮੇ ਪਰੋਹਤ ਦੀ ਪ੍ਰੇਰਨਾ ਨਾਲ ਰਾਜਾ ਭੀਮ ਚੰਦ ਸਤਿਗੁਰੂ ਜੀ ਦਾ ਅਕਾਰਨ ਵੈਰੀ ਬਣਿਆ ਹੋਇਆ ਸੀ। ਉਹਨਾਂ ਨੂੰ ਗੁਰੂ ਕੇ ਲੰਗਰ ਵਿਚ ਮਨੁੱਖ-ਜਾਤੀ ਦੀ ਏਕਤਾ ਦਾ ਕੰਡਾ ਰੜਕ ਰਿਹਾ ਸੀ। ਸਤਿਗੁਰੂ ਜੀ ਨੇ ਰਾਜਾ ਫ਼ਤਹ ਸ਼ਾਹ ਨੂੰ ਸਮਝਾ ਭੇਜਿਆ ਕਿ ਸਾਡਾ ਉਥੇ ਆਉਣਾ ਕਿਤੇ ਕੁੜਮਾਂ ਵਿਚ ਬੇ-ਰਸੀ ਦਾ ਕਾਰਨ ਨਾ ਬਣ ਜਾਏ। ਵਿਆਹ ਦੇ ਸਮੇ ਤੇ ਸਤਿਗੁਰੂ ਜੀ ਨੇ ਕੁਝ ਚੋਣਵੇਂ ਸੂਰਬੀਰ ਸਿੱਖਾਂ ਦੀ ਰਾਖੀ ਵਿਚ ਦਇਆ ਰਾਮ ਪਰੋਹਤ ਅਤੇ ਦੀਵਾਨ ਨੰਦ ਚੰਦ ਆਦਿਕ ਸਿਦਕੀ ਸਿੱਖਾਂ ਦੇ ਹੱਥ ਕੀਮਤੀ ਤੰਬੋਲ ਭੇਜ ਦਿੱਤਾ। ਪੰਜੇ ਉਂਗਲੀਆਂ ਇਕੋ ਜਿਹੀਆਂ ਨਹੀਂ ਹਨ। ਪੰਮੇ ਵਰਗੇ ਬ੍ਰਾਹਮਣ ਤਾਂ ਗੁਰੂ ਕੇ ਲੰਗਰ ਵਿਚ ਨੀਵੀਂ ਜਾਤ ਵਾਲਿਆਂ ਦਾ ਆਦਰ ਵੇਖ ਕੇ ਲੋਹੇ ਲਾਖੇ ਹੋ ਰਹੇ ਸਨ, ਪਰ ਦਇਆ ਰਾਮ ਵਰਗੇ ਸੁਭਾਗੇ ਸਿਦਕ ਵਿਚ ਕਾਇਮ ਰਹੇ ਸਨ। ਰਾਜਾ ਫ਼ਤਹ ਸ਼ਾਹ ਨੇ ਆਏ ਸਿੱਖਾਂ ਨੂੰ ਸਤਿਕਾਰ ਨਾਲ ਨਗਰ ਤੋਂ ਬਾਹਰ ਚੰਗੇ ਥਾਂ ਟਿਕਾਣਾ ਦਿੱਤਾ।

## ਰਾਜਿਆਂ ਦੀ ਖੋਟੀ ਮੱਤ

ਸਤਿਗੁਰੂ ਜੀ ਦੇ ਭੇਜੇ ਤੰਬੋਲ ਦਾ ਰਾਜਾ ਭੀਮ ਚੰਦ ਨੂੰ ਭੀ ਪਤਾ ਲੱਗਾ। ਵਿਆਹ ਦਾ ਕਾਰਜ ਹੋ ਚੁਕਣ ਤੇ ਉਸ ਨੇ ਆਪਣੇ ਕੁੜਮ ਫ਼ਤਹ ਸ਼ਾਹ ਨੂੰ ਆਖਿਆ ਕਿ ਗੁਰੂ ਗੋਬਿੰਦ ਸਿੰਘ ਜੀ ਨਾਲ ਮੇਰੀ ਵਿਰੋਧਤਾ ਹੈ, ਉਹਨਾਂ ਨਾਲ ਤੇਰੀ ਮਿੱਤਰਤਾ ਮੈਨੂੰ ਪਸੰਦ ਨਹੀਂ ਹੈ। ਉਹਨਾਂ ਦਾ ਭੇਜਿਆ ਤੰਬੋਲ ਅਸਾਂ ਸੁਲਹ-ਸਫਾਈ ਨਾਲ ਨਹੀਂ ਲੈਣਾ, ਲੁੱਟਣਾ ਹੈ ਅਤੇ ਆਏ ਸਿੱਖਾਂ ਨੂੰ ਭੀ ਪਾਰ ਬੁਲਾਣਾ ਹੈ। ਫ਼ਤਹ ਸ਼ਾਹ ਨੇ ਸਮਝਾਣ ਦੇ ਯਤਨ ਕੀਤੇ, ਪਰ ਪੰਮਾ ਪਰੋਹਤ ਕਿੱਥੇ ਪੇਸ਼ ਜਾਣ ਦੇਂਦਾ ਸੀ ? ਆਖ਼ਰ ਜਦੋਂ ਭੀਮ ਚੰਦ ਨੇ ਵਿਆਹੀ ਨੂੰਹ ਨੂੰ ਭੀ ਛੱਡ ਜਾਣ ਦਾ ਡਰਾਵਾ ਦਿੱਤਾ, ਤਾਂ ਫ਼ਤਹ ਸ਼ਾਹ ਭੀ ਉਸ ਖੋਟੀ ਮੱਤ ਵਿਚ ਨਾਲ ਰਲ ਪਿਆ। ਦੀਵਾਨ ਨੰਦ ਚੰਦ ਆਦਿਕ ਸਿੱਖ ਭੀ ਕੋਈ ਅੰਞਾਣ ਤਾਂ ਨਹੀਂ

ਸਨ। ਉਹਨਾਂ ਸਾਰੀ ਸੂਹ ਕੱਢ ਲਈ ਅਤੇ ਵੈਰੀ ਦਾ ਦਾਅ ਨਾ ਲੱਗਣ ਦਿਤਾ। ਪਾਉਂਟੇ ਸਾਹਿਬ ਵਾਪਸ ਆ ਕੇ ਉਹਨਾਂ ਸਾਰੀ ਖ਼ਬਰ ਸਤਿਗੁਰੂ ਜੀ ਨੂੰ ਦੇ ਦਿੱਤੀ ਅਤੇ ਕਿਹਾ ਕਿ ਵਿਵਾਹ ਉਤੇ ਸਾਰੇ ਪਹਾੜੀ ਰਾਜੇ ਇਕੱਠੇ ਹੋਏ ਹੋਏ ਹਨ, ਭੀਮ ਚੰਦ ਸਾਡੇ ਉਤੇ ਹੱਲਾ ਕਰਨ ਦੀਆਂ ਸੋਚਾਂ ਸੋਚ ਰਿਹਾ ਹੈ।

## ਪਠਾਣਾਂ ਦੀ ਬੇ-ਵਫ਼ਾਈ

ਰਾਜਾ ਭੀਮ ਚੰਦ ਅਤੇ ਫ਼ਤਹ ਸ਼ਾਹ ਦੇ ਵਜ਼ੀਰਾਂ ਨੇ ਲਾਲਚ ਆਦਿਕ ਦੇ ਕੇ ਉਹਨਾਂ ਫ਼ੌਜੀ ਪਠਾਣਾਂ ਨੂੰ ਆਪਣੇ ਨਾਲ ਰਲਾ ਲਿਆ, ਜਿਨ੍ਹਾਂ ਨੂੰ ਪੀਰ ਬੁੱਧੂ ਸ਼ਾਹ ਆਪਣੀ ਜ਼ਾਮਨੀ ਤੇ ਸਤਿਗੁਰੂ ਜੀ ਪਾਸ ਨੌਕਰ ਰਖਾ ਗਿਆ ਸੀ। ਘਰੀਂ ਛੁੱਟੀ ਜਾਣ ਦੇ ਬਹਾਨੇ ਆਪਣੀਆਂ ਤਨਖ਼ਾਹਾਂ ਦਾ ਲੇਖਾ ਮੁਕਾ ਕੇ ਚਾਰ ਸੌ ਪਠਾਣ ਰਾਜਿਆਂ ਦੇ ਦਲ ਵਿਚ ਜਾ ਰਲੇ। ਕਾਲਾ ਖ਼ਾਂ ਆਪਣੇ ਸੌ ਸਾਥੀਆਂ ਸਮੇਤ ਸਿਦਕ ਵਿਚ ਟਿਕਿਆ ਰਿਹਾ।

## ਉਦਾਸੀਆਂ ਨੂੰ ਸਹਿਮ

ਜਮਨਾ ਦੇ ਕੰਢੇ ਭੀ ਇਕਾਂਤ ਵਿਚ ਪਾਉਂਟੇ ਸਾਹਿਬ ਕਵੀ-ਦਰਬਾਰਾਂ ਦੀ ਪਰਪਾਟੀ ਦੇ ਕਾਰਨ ਕਵਿਤਾ ਦੇ ਕੋਮਲ ਹੁਨਰ ਦੇ ਅਨੇਕਾਂ ਪ੍ਰੇਮੀ ਆ ਇਕੱਠੇ ਹੋਏ ਸਨ। ਸਿੱਖ-ਇਤਿਹਾਸ ਲਿਖਦਾ ਹੈ ਕਿ ਕੁਝ ਉਦਾਸੀ ਮਹਾਤਮਾ ਭੀ ਉਥੇ ਆ ਟਿਕੇ ਸਨ। ਪਰ ਨਿਰੇ ਏਕਾਂਤ ਅਤੇ ਸ਼ਾਂਤ ਵਾਯੂ-ਮੰਡਲ ਦੀ ਆਸ਼ਿਕ ਉਹਨਾਂ ਦੀ ਅੱਖ ਨੇ ਕਦੇ ਤਲਵਾਰ ਦਾ ਲਿਸ਼ਕਾਰਾ ਝੱਲਣ ਦੀ ਬਾਣ ਨਹੀਂ ਸਿੱਖੀ ਸੀ। ਕੋਮਲ ਹੁਨਰਾਂ ਦੇ ਰਸੀਏ ਉਹਨਾਂ ਦੇ ਕੰਨ ਕਦੇ ਬੰਦੂਕਾਂ ਤੋਪਾਂ ਦੀ ਕੜਕ ਅਤੇ ਸੂਰਮਿਆਂ ਦੇ ਜੈਕਾਰਿਆਂ ਦੀ ਧਮਕ ਸੁਣਨ ਦੇ ਆਦੀ ਨਹੀਂ ਬਣੇ ਸਨ। ਜਦੋਂ ਉਹਨਾਂ ਨੇ ਜੰਗ ਦੀਆਂ ਤਿਆਰੀਆਂ ਵੇਖੀਆਂ ਸੁਣੀਆਂ, ਉਹ ਸਹਿਮ ਗਏ ਅਤੇ ਉਥੋਂ ਖਿਸਕਣੇ ਸ਼ੁਰੂ ਹੋ ਗਏ। ਸਹਿਮ ਇਕ ਐਸੀ ਮਰੀ ਹੈ ਕਿ ਜਿਉਂ ਜਿਉਂ ਇਸ ਦੇ ਅਸਰ ਹੇਠ ਆ ਕੇ ਗੱਲਾਂ ਕਰੀਏ, ਇਹ ਬੜੀ ਛੇਤੀ ਵਧਦਾ ਹੈ। ਅਤੇ, ਸਾਥ ਵਿਚੋਂ ਕਿਸੇ ਇਕ ਦੇ ਭੱਜਣ ਨਾਲ ਦੂਜੇ ਭੀ ਕਿਰਨ-ਮ-ਕਿਰਨੀ ਭਗੌੜੇ ਹੋਣ ਲੱਗ ਪੈਂਦੇ ਹਨ। ਸਿੱਖ-ਇਤਿਹਾਸ ਲਿਖਦਾ ਹੈ ਕਿ ਉਦਾਸੀ ਮਹਾਤਮਾ ਸਾਰੇ ਹੀ ਰਾਤੋ ਰਾਤ ਉਥੋਂ ਨਿਕਲ ਗਏ। ਸਿਰਫ਼ ਮਹੰਤ ਕਿਰਪਾਲ ਦਾਸ ਟਿਕਿਆ ਰਿਹਾ। ਕਿਰਪਾਲ ਦਾਸ ਜ਼ਿਲਾ ਲੁਧਿਆਣਾ ਤਸੀਲ ਜਗਰਾਉਂ ਦੇ ਕਸਬੇ ਹੇਹਰਾਂ ਦਾ ਰਹਿਣ ਵਾਲਾ ਸੀ। ਰੇਲਵੇ ਸਟੇਸ਼ਨ ਚੌਕੀਮਾਨ

ਤੋਂ ਹੇਹਰ ਛੇ ਮੀਲ ਅਗਨਿ-ਕੋਣ ਵਲ ਸੀ।

## ਪਹਾੜੀ ਰਿਆਸਤਾਂ ਦੇ ਰਾਜੇ

ਪਹਾੜ ਦੀ ਕੰਢੀ ਦੇ ਨਾਲ ਨਾਲ ਕਈ ਛੋਟੀਆਂ ਛੋਟੀਆਂ ਰਿਆਸਤਾਂ ਸਨ। ਉਹਨਾਂ ਵਿਚੋਂ ਕਿਸੇ ਗਿਣ-ਮਿਥ ਵਿਚ ਆ ਸਕਣ ਵਾਲੀਆਂ ਇਹ ਸਨ—ਚੰਬਾ, ਸੁਕੇਤ, ਮੰਡੀ, ਗੁਲੇਰ, ਜਸਵਾਲ, ਕਾਠਗੜ੍ਹ, ਹੰਡੂਰ, ਭੰਬੋਰ, ਕੁਟਲੈੜ, ਨੂਰਪੁਰ, ਕਸ਼ਤਵਾਰ, ਨਦੌਣ, ਕਹਿਲੂਰ, ਗੜ੍ਹਵਾਲ, ਢਡਵਾਲ, ਚੰਦੇਰ,ਆਦਿਕ। ਸਭਨਾਂ ਵਿਚੋਂ ਵੱਡੀ ਅਤੇ ਤੁਰਨੇ-ਸਿਰ ਰਿਆਸਤ ਕਹਿਲੂਰ ਸੀ। ਕਹਿਲੂਰ ਦੇ ਰਾਜੇ ਭੀਮ ਚੰਦ ਦੇ ਪੁੱਤਰ ਦੇ ਵਿਆਹ ਦੇ ਸਮੇ ਬਾਕੀ ਸਾਰੇ ਰਾਜੇ ਗੜ੍ਹਵਾਲ ਰਿਆਸਤ ਵਿਚ ਇਕੱਠੇ ਹੋਏ ਹੋਏ ਸਨ। ਕੁਝ ਤਾਂ ਉਹਨਾਂ ਸਭਨਾਂ ਨੂੰ ਇਹ ਭੀ ਤੌਖਲਾ ਸੀ ਕਿ ਗੁਰੂ ਨਾਨਕ ਦੇਵ ਜੀ ਦੀ ਤਾਲੀਮ ਅਤੇ ਲੰਗਰ ਦੀ ਮਰਯਾਦਾ ਨਾਲ ਪੈਰਾਂ-ਥੱਲੇ-ਲਤਾੜੇ ਗ਼ਰੀਬ ਲੋਕ ਜਾਗ ਰਹੇ ਹਨ, ਜਿਸ ਕਰਕੇ ਉਹਨਾਂ ਦੀਆਂ ਸ਼ਾਹੀ ਫ਼ੌਜਾਂ ਵਿਚ ਫ਼ਰਕ ਪੈਣਾ ਸ਼ੁਰੂ ਹੋ ਰਿਹਾ ਸੀ; ਕੁਝ ਡਰ ਦੇ ਮਾਰੇ ਭੀ ਉਹਨਾਂ ਨੂੰ ਭੀਮ ਚੰਦ ਦੀ ਹਾਂ ਵਿਚ ਹਾਂ ਰਲਾਣੀ ਪੈਂਦੀ ਸੀ।

ਵਿਆਹ ਤੋਂ ਵਿਹਲੇ ਹੋ ਕੇ ਭੀਮ ਚੰਦ ਨੇ ਉਹਨਾਂ ਨੂੰ ਸਮਝਾਇਆ ਕਿ ਪਾਉਂਟੇ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਪਾਸ ਸ਼ਸਤਰ-ਧਾਰੀ ਸਿੱਖ ਬਹੁਤੇ ਨਹੀਂ ਹਨ। ਜੇ ਅਸੀ ਉਹਨਾਂ ਦੀ ਤਾਕਤ ਭੰਨ ਸਕੇ, ਤਾਂ ਬਾਦਸ਼ਾਹ ਔਰੰਗਜ਼ੇਬ ਭੀ ਸਾਡੇ ਉਤੇ ਖ਼ੁਸ਼ ਹੋ ਜਾਏਗਾ,ਕਿਉਂਕਿ ਗੁਰੂ ਕੀ ਤਾਲੀਮ ਵਾਲਾ ਖ਼ਤਰਾ ਸਾਡੇ ਸਭਨਾਂ ਵਾਸਤੇ ਹੀ ਇਕੋ ਜਿਹਾ ਹੈ।

ਇਸ ਤਰ੍ਹਾਂ ਇਕੱਠੇ ਹੋਏ ਸਾਰੇ ਪਹਾੜੀ ਰਾਜਿਆਂ ਨੇ ਮਿਲ ਕੇ ਸਤਿਗੁਰੂ ਜੀ ਉਤੇ ਹੱਲਾ ਬੋਲ ਦਿੱਤਾ। ਰਾਜਾ ਮੇਦਨੀ ਪਰਕਾਸ਼ ਉਹਨਾਂ ਵਿਚ ਨਹੀਂ ਸੀ। ਪਠਾਣਾਂ ਦੀ ਬੇ-ਵਫ਼ਾਈ ਨੇ ਉਹਨਾਂ ਦੇ ਹੌਸਲੇ ਭੀ ਕਾਇਮ ਕਰ ਦਿੱਤੇ।

## ਜੰਗ ਦੀ ਤਿਆਰੀ

ਜਮਨਾ ਦੇ ਉਰੇ ਇਕ ਹੋਰ ਪਹਾੜੀ ਨਦੀ ਸੀ। ਇਹਨਾਂ ਦੋਹਾਂ ਦੇ ਵਿਚਕਾਰ ਪਿੰਡ ਭੰਗਾਣੀ ਵੱਸਦਾ ਸੀ, ਪਾਉਂਟੇ ਤੋਂ ੭ ਮੀਲ ਪੂਰਬ ਪਾਸੇ। ਸਤਿਗੁਰੂ ਜੀ ਨੇ ਪਾਉਂਟੇ ਨੂੰ ਪੈਂਤੜਾ ਬਣਾ ਕੇ ਉਸ ਤੋਂ ਉਤਾਂਹ ਛੇ ਕੁ ਕੋਹਾਂ ਦੀ ਵਿੱਥ ਤੇ

ਭੰਗਾਣੀ ਦੇ ਕੋਲ ਮੋਰਚੇ ਜਾ ਬਣਾਏ। ਰਾਜੇ ਉਸੇ ਪਾਸੇ ਵੱਲੋਂ ਹੀ ਆ ਰਹੇ ਸਨ। ਬੇ-ਵਫ਼ਾ ਹੋਏ ਪਠਾਣ ਭੀ ਉਹਨਾਂ ਦੇ ਨਾਲ ਸਨ। ੧੮ ਵੈਸਾਖ ਸੰਮਤ ੧੭੪੪ (੧੫ ਅਪ੍ਰੈਲ ਸੰਨ ੧੬੮੭) ਸ਼ੁਕਰਵਾਰ ਨੂੰ ਦੋਹਾਂ ਦਲਾਂ ਦਾ ਟਾਕਰਾ ਹੋਇਆ।

## ਪੀਰ ਬੁੱਧੂ ਸ਼ਾਹ ਦਾ ਆਉਣਾ

ਪਾਉਂਟੇ ਤੋਂ ਸਾਢੌਰਾ ਕੋਈ ਦੂਰ ਨਹੀਂ ਸੀ। ਚਾਰ ਸੌ ਪਠਾਣਾਂ ਦੀ ਬੇ-ਵਫ਼ਾਈ ਦੀ ਖ਼ਬਰ ਤੁਰਤ ਪੀਰ ਬੁੱਧੂ ਸ਼ਾਹ ਨੂੰ ਜਾ ਪਹੁੰਚੀ। ਪੀਰ ਆਪਣੇ ਚਾਰੇ ਪੁੱਤਰ, ਦੋਵੇਂ ਭਰਾ ਅਤੇ ਸੱਤ ਸੌ ਮੁਰੀਦ ਲੈ ਕੇ ਮਚੇ ਜੰਗ ਵਿਚ ਭੰਗਾਣੀ ਪਹੁੰਚ ਗਿਆ।

## ਭੰਗਾਣੀ ਜੁੱਧ

ਇਸ ਜੰਗ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਭੂਆ ਬੀਬੀ ਵੀਰੋ ਜੀ ਦੇ ਪੰਜੇ ਪੁੱਤਰ ਸ਼ਾਮਲ ਸਨ। ਉਹਨਾਂ ਦੇ ਨਾਮ ਸਨ—ਸੰਗੋ ਸ਼ਾਹ, ਜੀਤ ਮੱਲ, ਮੋਹਰੀ ਚੰਦ, ਗੁਲਾਬ ਰਾਇ ਅਤੇ ਗੰਗਾ ਰਾਮ। ਸਤਿਗੁਰੂ ਜੀ ਦੇ ਮਾਮਾ ਕਿਰਪਾਲ ਚੰਦ ਜੀ ਨੇ ਭੀ ਜੰਗ ਵਿਚ ਹਿੱਸਾ ਲਿਆ। ਦੀਵਾਨ ਨੰਦ ਚੰਦ, ਪਰੋਹਤ ਦਇਆ ਰਾਮ ਅਤੇ ਹੋਰ ਅਨੇਕਾਂ ਸਿੱਖ-ਗੱਭਰੂ ਆਪਣੇ ਗੁਰੂ ਪਾਤਿਸ਼ਾਹ ਦੇ ਚਰਨਾਂ ਤੋਂ ਕੁਰਬਾਨ ਹੋਣ ਲਈ ਇਕੱਠੇ ਹੋ ਗਏ ਸਨ। ਦੋਹੀਂ ਧਿਰੀਂ ਬਹੁਤ ਤਕੜਾ ਮੁਕਾਬਲਾ ਹੋਇਆ।

ਹੇਹਰਾਂ ਵਾਲਾ ਉਦਾਸੀ ਮਹੰਤ ਕਿਰਪਾਲ ਦਾਸ ਆਪਣੇ ਭਾਰੇ ਮੋਟੇ ਸੋਟੇ ਨਾਲ ਹੀ ਰਣ-ਭੂਮੀ ਵਿਚ ਜਾ ਗੱਜਿਆ। ਉਸ ਨੇ ਆਪਣੇ ਕੁਤਕ (ਸੋਟੇ) ਦੇ ਇਕੋ ਵਾਰ ਨਾਲ ਹੀ ਬੇ-ਵਫ਼ਾ ਹਯਾਤ ਖ਼ਾਂ ਦਾ ਸਿਰ ਫੇਹ ਦਿੱਤਾ। ਜੰਗ ਦੇ ਸਮੇ ਹੀ ਕਾਂਸ਼ੀ ਵਲ ਦਾ ਇਕ ਤਰਖਾਣ ਸਿਖ ਭਾਈ ਰਾਮਾ ਲੱਕੜ ਦੀਆਂ ਦੋ ਤੋਪਾਂ ਗੱਡੇ ਉਤੇ ਲੱਦ ਕੇ ਲੈ ਪਹੁੰਚਿਆ ਸੀ। ਉਹਨਾਂ ਤੋਪਾਂ ਦੇ ਵਰਤਣ ਨਾਲ ਪਹਾੜੀਆਂ ਵਿਚ ਘਬਰਾਹਟ ਮਚੀ। ਰਾਜੇ ਆਖ਼ਰ ਭਾਂਜ ਖਾ ਗਏ।

ਇਸ ਜੰਗ ਵਿਚ ਬੀਬੀ ਵੀਰੋ ਜੀ ਦੇ ਦੋ ਪੁੱਤਰ ਸੰਗੋ ਸ਼ਾਹ ਅਤੇ ਜੀਤ ਮੱਲ ਸ਼ਹੀਦ ਹੋਏ। ਪੀਰ ਬੁੱਧੂ ਸ਼ਾਹ ਦੇ ਦੋ ਪੁੱਤਰ ਅਤੇ ਇਕ ਭਰਾ ਸ਼ਹੀਦ ਹੋਏ। ਸਤਿਗੁਰੂ ਜੀ ਨੂੰ ਭੀ ਕੁਝ ਕੁ ਜ਼ਖ਼ਮ ਲੱਗੇ ਸਨ। ਹੋਰ ਅਨੇਕਾਂ ਸਿੱਖ ਸ਼ਹੀਦ ਹੋਏ।

ਪਹਾੜੀ ਰਾਜਿਆਂ ਵਿਚੋਂ ਹੰਡੂਰ ਦਾ ਰਾਜਾ ਹਰੀ ਚੰਦ ਬੜੀ ਮਰਦਾਨਗੀ

ਨਾਲ ਲੜਦਾ ਰਿਹਾ। ਉਸ ਦੇ ਮਾਰੇ ਜਾਣ ਤੇ ਪਹਾੜੀਆਂ ਦੇ ਪੈਰ ਉੱਖੜ ਗਏ। ਤਿੰਨ ਪਹਾੜੀ ਰਾਜੇ ਮਾਰੇ ਗਏ ਸਨ। ਬੇ-ਵੜ੍ਹਾ ਪਠਾਣ ਸਰਦਾਰਾਂ ਵਿਚੋਂ ਨਜਾਬਤ ਖ਼ਾਂ ਅਤੇ ਹਯਾਤ ਖ਼ਾਂ ਮਰੇ।

## ਇਤਿਹਾਸਕ ਗਵਾਹੀ

ਜੰਗ ਤੋਂ ਪਿਛੋਂ ਛੇ ਮਹੀਨੇ ਹੋਰ ਸਤਿਗੁਰੂ ਜੀ ਪਾਉਂਟੇ ਸਾਹਿਬ ਟਿਕੇ ਰਹੇ। ਭੰਗਾਣੀ ਦੇ ਜੰਗ ਦਾ ਸਾਰਾ ਹਾਲ ਉਹਨਾਂ ਉਥੇ ਹੀ ਬੀਰ-ਰਸ-ਭਰੀ ਕਵਿਤਾ ਵਿਚ ਲਿਖਿਆ, ਜੋ 'ਬਚਿਤ੍ਰ ਨਾਟਕ' ਦੇ ਅਠਵੇਂ ਅਧਿਆਇ ਵਿਚ ਦਰਜ ਹੈ। ਆਪਣੇ ਸ਼ਰੀਕ-ਭਰਾ ਰਾਜਿਆਂ ਦੇ ਮੂੰਹ ਮੱਥੇ ਲਗਦੇ ਰਹਿਣ ਵਾਸਤੇ ਰਾਜਾ ਮੇਦਨੀ ਪਰਕਾਸ਼ ਜੰਗ ਵਿਚ ਨਿਰਪੱਖ ਰਿਹਾ ਸੀ, ਪਰ ਉਵ ਉਸ ਦੀ ਹਮਦਰਦੀ ਗੁਰੂ-ਘਰ ਵਾਲੇ ਪਾਸੇ ਸੀ।

## ਪੀਰ ਬੁੱਧੂ ਸ਼ਾਹ ਅਤੇ ਮਹੰਤ ਕਿਰਪਾਲ ਦਾਸ

ਇਨਸਾਨੀ ਦਿਲ ਦੀ ਇਹ ਇਕ ਕੁਦਰਤੀ ਖੇਡ ਹੈ ਕਿ ਜਿਸ ਨਾਲ ਪਿਆਰ ਪੈ ਜਾਏ, ਉਸ ਨਾਲ ਸੰਬੰਧ ਰੱਖਣ ਵਾਲੀ ਹਰੇਕ ਸ਼ੈ ਪਿਆਰੀ ਲਗਦੀ ਹੈ। ਪਿਆਰ ਦੇ ਕੌਤਕ ਭੀ ਅਨੋਖੇ ਹਨ। ਪਿਆਰੇ ਨਾਲ ਸੰਬੰਧ ਰੱਖਣ ਵਾਲੀਆਂ ਸ਼ਇਆਂ ਪਿਆਰੇ ਦਾ ਸਰੀਰਕ ਦੀਦਾਰ ਕਰਾ ਦੇਂਦੀਆਂ ਹਨ। ਭੰਗਾਣੀ ਦੇ ਜੰਗ ਤੋਂ ਅਗਲੇ ਦਿਨ ਗੁਰੂ ਗੋਬਿੰਦ ਸਿੰਘ ਜੀ ਕੇਸਾਂ ਨੂੰ ਕੰਘਾ ਕਰ ਰਹੇ ਸਨ ਕਿ ਉਸ ਵੇਲੇ ਪੀਰ ਬੁੱਧੂ ਸ਼ਾਹ ਸਤਿਗੁਰਾਂ ਤੋਂ ਵਿਦਾ ਹੋਣ ਦੀ ਆਗਿਆ ਲੈਣ ਲਈ ਆਇਆ। ਮਹੰਤ ਕਿਰਪਾਲ ਦਾਸ ਭੀ ਹਾਜ਼ਰ ਹੋਇਆ। ਸਤਿਗੁਰੂ ਜੀ ਨੇ ਪੀਰ ਜੀ ਦੇ ਸ਼ਹੀਦ ਹੋਏ ਭਰਾ ਅਤੇ ਪੁੱਤਰਾਂ ਦੇ ਸਦੀਵੀ ਵਿਛੋੜੇ ਵਿਚ ਉਹਨਾਂ ਨਾਲ ਹਮਦਰਦੀ ਕੀਤੀ ਅਤੇ ਉਹਨਾਂ ਦੀ ਬਹਾਦਰੀ ਤੇ ਕੁਰਬਾਨੀ ਨੂੰ ਸਲਾਹਿਆ। ਪਿਆਰ ਦੀ ਸਾਂਝ ਸਦਾ ਕਾਇਮ ਰੱਖਣ ਲਈ ਸਤਿਗੁਰੂ ਜੀ ਨੇ ਪੀਰ ਬੁੱਧੂ ਸ਼ਾਹ ਨੂੰ ਇਕ ਕਟਾਰ, ਇਕ ਸੁੰਦਰ ਪੁਸ਼ਾਕ ਅਤੇ ਇਕ ਆਪਣੇ ਹੱਥੀਂ ਲਿਖਿਆ ਹੁਕਮਨਾਮਾ ਬਖ਼ਸ਼ਿਆ। ਆਪਣੀ ਅੱਧੀ ਦਸਤਾਰ (ਪੱਗ) ਭੀ ਦੇ ਦਿੱਤੀ। ਪੀਰ ਬੁੱਧੂ ਸ਼ਾਹ ਨੇ ਉਹ ਕੰਘਾ ਆਪ ਮੰਗ ਕੇ ਲੈ ਲਿਆ ਜੋ ਉਸ ਵੇਲੇ ਸਤਿਗੁਰੂ ਜੀ ਵਰਤ ਕੇ ਹਟੇ ਹੀ ਸਨ ਅਤੇ ਜਿਸ ਵਿਚ ਕੁਝ ਕੇਸ ਪਏ ਹੋਏ ਸਨ। ਬਾਕੀ ਦੀ ਅੱਧੀ ਦਸਤਾਰ ਸਤਿਗੁਰੂ ਜੀ ਨੇ ਮਹੰਤ ਕਿਰਪਾਲ ਦਾਸ ਨੂੰ ਬਖ਼ਸ਼ ਦਿੱਤੀ।

## ਇਸ ਜੰਗ ਦਾ ਅਸਰ

ਭੰਗਾਣੀ ਸਰਹੰਦ ਤੋਂ ਸੱਤਰ ਕੁ ਮੀਲ ਚੜ੍ਹਦੇ ਵੱਲ ਅਤੇ ਦਿੱਲੀ ਤੋਂ ਸਵਾ ਕੁ ਸੌ ਮੀਲ ਉੱਤਰ ਵੱਲ ਹੈ। ਸਰਹੰਦ ਪੰਜਾਬ ਦਾ ਇਕ ਸਿਰ-ਕੱਢ ਸੂਬਾ ਸੀ ਅਤੇ ਦਿੱਲੀ ਮੁਗ਼ਲ-ਹਕੂਮਤ ਦੀ ਕੇਂਦਰੀ ਰਾਜਧਾਨੀ। ਇਹ ਇਕ ਛੋਟੀ ਜਿਹੀ ਗੱਲ ਨਹੀਂ ਸੀ ਕਿ ਸਾਰੇ ਪਹਾੜੀ ਹਿੰਦੂ ਰਾਜਿਆਂ ਦੀ ਮਿਲਵੀਂ ਫ਼ੌਜੀ ਤਾਕਤ ਉਹਨਾਂ ਸਧਾਰਨ ਲੋਕਾਂ ਤੋਂ ਮੂੰਹ-ਭੰਨਵੀਂ ਹਾਰ ਖਾ ਜਾਏ, ਜਿਨ੍ਹਾਂ ਨੂੰ ਉਹ ਸਦੀਆਂ ਤੋਂ ਪੈਰਾਂ ਹੇਠ ਲਤਾੜਦੇ ਆ ਰਹੇ ਸਨ। ਇਸ ਜੰਗ ਦੀਆਂ ਖ਼ਬਰਾਂ ਨੇ ਸਰਹੰਦ ਅਤੇ ਦਿੱਲੀ ਦੇ ਸਰਕਾਰੀ ਹਲਕਿਆਂ ਵਿਚ ਕਾਫ਼ੀ ਹਿਲ-ਜੁਲ ਪੈਦਾ ਕੀਤੀ। ਸਦੀਆਂ ਤੋਂ ਬ੍ਰਾਹਮਣਾਂ ਦੇ ਦਬੇਲ ਬਣੇ ਬੰਦਿਆਂ ਦੀ ਇਤਨੀ ਦਲੇਰੀ ਤੇ ਤਾਕਤ ਨਿਰੀ ਬ੍ਰਾਹਮਣਾਂ ਵਾਸਤੇ ਹੀ ਖ਼ਤਰਨਾਕ ਨਹੀਂ ਸੀ, ਬ੍ਰਾਹਮਣਾਂ ਦੀ ਸੱਜੀ ਬਾਂਹ ਹਿੰਦੂ-ਰਜਵਾੜਿਆਂ ਦੀਆਂ ਗੱਦੀਆਂ ਵੀ ਡੋਲ ਜਾਣੀਆਂ ਕੁਦਰਤੀ ਗੱਲ ਸੀ। ਜਨਤਾ ਦਾ ਇਉਂ ਜਾਗ ਪੈਣਾ ਮੁਗ਼ਲ ਹਕੂਮਤ ਨੂੰ ਭੀ ਸੁਖਾ ਨਹੀਂ ਸਕਦਾ ਸੀ।

ਔਰੰਗਜ਼ੇਬ ਨੂੰ ਦੱਖਣ ਵਿਚ ਖ਼ਬਰ ਭੇਜੀ ਗਈ।

ਰਿਆਸਤ ਸਰਮੌਰ ਵਿਚ ਤਾਂ ਸਤਿਗੁਰੂ ਜੀ ਥੋੜੇ ਕੁ ਸਮੇ ਲਈ ਹੀ ਆਏ ਹੋਏ ਸਨ, ਸਿੱਖ-ਕੌਮ ਦਾ ਟਿਕਵਾਂ ਕੇਂਦਰੀ ਥਾਂ ਅਨੰਦਪੁਰ ਹੀ ਸੀ। ਅਨੰਦਪੁਰ ਸਰਹੰਦ ਤੋਂ ਤ੍ਰੀਹ ਪੈਂਤੀ ਮੀਲ ਉੱਤਰ ਵੱਲ ਹੈ। ਬਾਦਸ਼ਾਹ ਨੇ ਦੱਖਣ ਤੋਂ ਮੁਰਾਸਲਾ ਭੇਜ ਕੇ ਸਰਹੰਦ ਦੇ ਸੂਬੇਦਾਰ ਨੂੰ ਖ਼ਬਰਦਾਰ ਕਰ ਦਿੱਤਾ ਕਿ ਅਨੰਦਪੁਰ ਵੱਲ ਪੂਰਾ ਧਿਆਨ ਰੱਖੇ। ਉਚੇਚੇ ਸਰਕਾਰੀ ਸੂਹੀਏ ਭੀ ਮੁਕੱਰਰ ਕਰ ਦਿੱਤੇ ਗਏ।

## ਅਨੰਦਪੁਰ ਨੂੰ ਵਾਪਸੀ

ਰਾਜਾ ਮੇਦਨੀ ਪਰਕਾਸ਼ ਤੋਂ ਵਿਦਾ ਹੋ ਕੇ ਗੁਰੂ ਗੋਬਿੰਦ ਸਿੰਘ ਜੀ ਪਰਵਾਰ ਅਤੇ ਸੰਗਤ ਸਮੇਤ ਲਾਹੜ, ਟਾਬਰਾ, ਰਾਇਪੁਰ, ਟੋਡਾ, ਨਾਡਾ, ਢਕੋਲੀ, ਕੋਟਲਾ, ਘਨੌਲਾ, ਬੁੰਗਾ ਆਦਿਕ ਪਿੰਡਾਂ ਵਿਚ ਠਹਿਰਦੇ ਹੋਏ ਕੀਰਤਪੁਰ ਪਹੁੰਚੇ। ਕੀਰਤਪੁਰ ਤੋਂ ੨੩ ਅੱਸੂ ਸੰਮਤ ੧੭੪੪ (ਅਕਤੂਬਰ ਸੰਨ ੧੬੮੭) ਨੂੰ ਅਨੰਦਪੁਰ ਪਹੁੰਚ ਗਏ।

ਜਦੋਂ ਸੰਨ ੧੬੨੯ ਵਿਚ ਲਾਹੌਰ ਦੇ ਸੂਬੇਦਾਰ ਨੇ ਗੁਰੂ ਹਰਿਗੋਬਿੰਦ ਸਾਹਿਬ ਦੇ ਵਿਰੁੱਧ ਅਕਾਰਨ ਹੀ ਮੁਖ਼ਲਸ ਖ਼ਾਂ ਦੀ ਕਮਾਨ ਹੇਠ ਫ਼ੌਜ ਭੇਜੀ ਸੀ ਅਤੇ ਅੰਮ੍ਰਿਤਸਰ ਲੋਹਗੜ੍ਹ ਦੇ ਬਾਹਰ ਲੜਾਈ ਹੋਈ ਸੀ, ਨਿੱਕੀ ਜਿਹੀ

ਸਿੱਖ ਕੌਮ ਦੀ ਮੁਗ਼ਲ ਹਕੂਮਤ ਦੇ ਨਾਲ ਇਹ ਪਹਿਲੀ ਟੱਕਰ ਸੀ। ਇਸ ਵਾਸਤੇ ਜਦੋਂ ਸਤਿਗੁਰੂ ਜੀ ਕਰਤਾਰਪੁਰ ਗਏ, ਤਾਂ ਸਿੱਖ ਲੜਾਈ ਦਾ ਹਾਲ ਸੁਣ ਸੁਣ ਕੇ ਦੂਰੋਂ ਦੂਰੋਂ ਦਰਸ਼ਨ ਕਰਨ ਆਏ ਸਨ, ਅਤੇ ਸ਼ਸਤਰ ਘੋੜੇ ਆਦਿਕ ਭੇਟਾ ਲਿਆਏ ਸਨ। ਚੌਥੀ ਜੰਗ ਸੰਨ ੧੬੩੪ ਵਿਚ ਕਰਤਾਰਪੁਰ ਹੋਈ ਸੀ। ਉਸ ਤੋਂ ਪਿਛੋਂ ੫੩ ਸਾਲ ਅਮਨ-ਅਮਾਨ ਨਾਲ ਲੰਘ ਗਏ। ਪਰ ਜਾਤ-ਅਭਿਮਾਨੀ ਲੋਕਾਂ ਨੂੰ ਗੁਰੂ ਕਾ ਲੰਗਰ ਸਦਾ ਦੁਖੰਦਾਈ ਲੱਗਦਾ ਰਿਹਾ। ਪੰਮੇ ਪਰੋਹਤ ਵਰਗੇ ਬ੍ਰਾਹਮਣਾਂ ਦੇ ਭਖਾਣ ਨਾਲ ਹੋਛੇ ਪਹਾੜੀ ਰਾਜਿਆਂ ਨੇ ਸੰਨ ੧੬੮੭ ਵਿਚ ਭੰਗਾਣੀ ਦੇ ਮੈਦਾਨ ਤੇ ਫਿਰ ਗੁਰੂ-ਘਰ ਨਾਲ ਆ ਟੱਕਰ ਲਈ, ਅਤੇ ਮੂੰਹ ਦੀ ਖਾਧੀਓ ਨੇ।

ਗੁਰੂ ਗੋਬਿੰਦ ਸਿੰਘ ਜੀ ਦੇ ਵਾਪਸ ਅਨੰਦਪੁਰ ਆਉਣ ਤੇ ਕਰਤਾਰਪੁਰ ਵਾਲਾ ਹੀ ਨਕਸ਼ਾ ਬਣ ਗਿਆ। ਦੂਰੋਂ ਨੇੜਿਓਂ ਸਿੱਖ ਦਰਸ਼ਨ ਕਰਨ ਆਏ, ਅਤੇ ਸਮੇ ਦੀ ਲੋੜ ਨੂੰ ਅਨੁਭਵ ਕਰ ਕੇ ਘੋੜੇ ਸ਼ਸਤਰ ਆਦਿਕ ਭੇਟਾ ਲਿਆਉਂਦੇ ਗਏ।

## ਵੇਲੇ ਦੀ ਸੰਭਾਲ

ਸਦੀਆਂ ਤੋਂ ਲਤਾੜੀਂਦੇ ਬੰਦਿਆਂ ਦੇ ਅੰਦਰ ਮਨੁੱਖਤਾ ਦੀ ਕਦਰ ਪੈਦਾ ਕਰਨ ਲਈ ਗੁਰੂ ਨਾਨਕ ਦੇਵ ਜੀ ਦੇ ਵੇਲੇ ਤੋਂ ਹੀ ਚਲਾਈ ਹੋਈ ਲੰਗਰ ਦੀ ਮਰਯਾਦਾ ਦੇ ਕਾਰਨ ਜਾਤ-ਅਭਿਮਾਨੀ ਲੋਕ ਸਿੱਖ-ਧਰਮ ਦੇ ਵਿਰੋਧੀ ਬਣਦੇ ਜਾ ਰਹੇ ਸਨ। ਜਿਉਂ ਜਿਉਂ ਗੁਰੂ ਕਾ ਲੰਗਰ ਚਮਕਦਾ ਗਿਆ, ਤਿਉਂ ਤਿਉਂ ਵਿਰੋਧਤਾ ਤੇਜ਼ ਹੁੰਦੀ ਗਈ। ਪਹਿਲਾਂ ਤਾਂ ਇਹ ਵਿਰੋਧੀ ਲੁਕ ਲੁਕ ਕੇ ਹੀ ਵਾਰ ਕਰਦੇ ਸਨ, ਕਦੇ ਗੁਰਿਆਈ ਦੇ ਸ਼ਰੀਕਾਂ ਨੂੰ ਸ਼ਹਿ ਦੇਂਦੇ ਸਨ ਅਤੇ ਕਦੇ ਮੁਗ਼ਲ ਹਾਕਮਾਂ ਪਾਸ ਚੁਗਲੀਆਂ ਲਾਂਦੇ ਸਨ। ਪਰ ਹੁਣ ਉਹ ਵੈਰੀ ਨਿੱਤਰ ਕੇ ਮੈਦਾਨ ਵਿਚ ਆ ਗਏ। ਉਹ ਲੋਕ ਇਹ ਆਸ ਕਰਨ ਲੱਗ ਪਏ ਕਿ ਤਲਵਾਰ ਦੇ ਡਰਾਵੇ ਨਾਲ ਗੁਰੂ-ਘਰ ਨੂੰ ਕਮਜ਼ੋਰਾਂ ਦੀ ਬਾਂਹ ਫੜਨੋਂ ਵਰਜਿਆ ਜਾ ਸਕੇਗਾ।

ਇਹਨਾਂ ਹਾਲਾਤ ਨੂੰ ਮੁਖ ਰੱਖ ਕੇ ਸਤਿਗੁਰੂ ਜੀ ਵਾਸਤੇ ਇਹ ਜ਼ਰੂਰੀ ਹੋ ਗਿਆ ਕਿ ਸਿੱਖ-ਜਥੇਬੰਦੀ ਨੂੰ ਵੈਰੀਆਂ ਦੇ ਦਾਉ ਤੋਂ ਬਚਾਣ ਲਈ ਯੋਗ ਪਰਬੰਧ ਕਰਨ। ਹੁਣ ਸਿਰਫ਼ ਅਗਵਾਈ ਦੀ ਹੀ ਲੋੜ ਸੀ, ਸਿੱਖ ਤਾਂ ਆਪਣੇ

ਆਪ ਹੀ ਸਮੇ ਦੀਆਂ ਲੋੜਾਂ ਅਨੁਸਾਰ ਸਿਰ ਤਲੀ ਉਤੇ ਰੱਖਣ ਨੂੰ ਤਿਆਰ ਹੋ ਚੁਕੇ ਸਨ।

ਅਨੇਕਾਂ ਕਾਰੀਗਰ ਸਿੱਖ ਅਨੰਦਪੁਰ ਵਿਚ ਆ ਕੇ ਵੱਸੇ ਹੋਏ ਸਨ। ਉਹਨਾਂ ਨੇ ਸ਼ਸਤਰਾਂ ਦੇ ਕਾਰਖ਼ਾਨੇ ਖੋਲ੍ਹ ਦਿੱਤੇ। ਅਨੰਦਪੁਰ ਵਿਚ ਬੰਦੂਕਾਂ ਅਤੇ ਤੋਪਾਂ[1] ਭੀ ਬਣਨ ਲੱਗ ਪਈਆਂ।

ਪਰ ਨਿਰੇ ਹਥਿਆਰ ਕਿਸੇ ਕੰਮ ਨਹੀਂ, ਜੇ ਹਥਿਆਰ ਫੜਨ ਵਾਲੇ ਮਨੁੱਖ ਦੇ ਅੰਦਰ ਬੀਰ-ਰਸ ਦਾ ਹੁਲਾਰਾ ਨਹੀਂ। ਜਿਵੇਂ ਗੁਰੂ ਹਰਿਗੋਬਿੰਦ ਸਾਹਿਬ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਇਮਾਰਤ ਬਣਵਾ ਕੇ ਉਸ ਦੇ ਸਾਹਮਣੇ ਢਾਡੀਆਂ ਪਾਸੋਂ ਜੋਧਿਆਂ ਦੀਆਂ ਵਾਰਾਂ ਦੇ ਪਰਸੰਗ ਸ਼ੁਰੂ ਕਰਾਏ ਸਨ, ਤਿਵੇਂ ਗੁਰੂ ਗੋਬਿੰਦ ਸਿੰਘ ਜੀ ਨੇ ਭੀ ਕੀਤਾ, ਸਤਿਗੁਰੂ ਜੀ ਦੇ ਕੋਲ ਕਵੀ ਰਹਿੰਦੇ ਹੀ ਸਨ, ਉਹਨਾਂ ਪਾਸੋਂ ਲੋੜ ਅਨੁਸਾਰ ਜੋਧਿਆਂ ਦੇ ਬਹਾਦਰੀ ਦੇ ਹੋਰ ਹੋਰ ਪਰਸੰਗ ਕਵਿਤਾ ਵਿਚ ਲਿਖਵਾਏ। ਰਮਾਇਣ ਅਤੇ ਮਹਾਂਭਾਰਤ ਦੇ ਜੰਗਾਂ ਦੀਆਂ ਸਦੀਆਂ ਤੋਂ ਪੁਰਾਣੀਆਂ ਕਥਾਵਾਂ ਸੰਸਕ੍ਰਿਤ ਵਿਚ ਲਿਖੀਆਂ ਮੌਜੂਦ ਸਨ। ਸਤਿਗੁਰੂ ਜੀ ਨੇ ਉਹਨਾਂ ਨੂੰ ਨਵੇਂ ਸੱਚੇ ਵਿਚ ਢਾਲ ਕੇ ਨਵੇਂ ਰੂਪ ਵਿਚ ਲਿਆਂਦਾ।

## ਹੋਲਾ

ਹੋਲੀ ਭਾਰਤ ਦਾ ਰੁੱਤੀ ਤਿਉਹਾਰ ਹੈ। ਇਸ ਦੇ ਤਿੰਨ ਨਾਮ ਸੱਦੇ ਜਾਂਦੇ ਹਨ—ਹੌਲਾਕਾ, ਹੋਲਕਾ ਅਤੇ ਹੋਲੀ। ਬਸੰਤ ਰੁੱਤ ਤੋਂ ਪਹਿਲਾਂ ਕੁਝ ਉਦਾਸੀ ਜਿਹੀ ਦਾ ਪਰਭਾਵ ਪਿਆ ਰਹਿੰਦਾ ਹੈ। ਬਸੰਤ ਦੀ ਖਿੜੀ ਬਹਾਰ ਵਿਚ ਪਸ਼ੂ, ਪੰਛੀ, ਮਨੁੱਖ ਸਭਨਾਂ ਦੇ ਚਿੱਤ ਖਿੜ ਆਉਂਦੇ ਹਨ। ਹੋਲੀ ਦੀ ਰਾਹੀਂ ਖਿੜੇ ਮਨਾਂ ਦੇ ਹੁਲਾਸ ਪਰਗਟ ਹੁੰਦੇ ਹਨ। ਪਰ ਵਿੱਤ ਵਿਚ ਰਹਿਣਾ ਬੜੀ ਔਖੀ ਖੇਡ ਹੈ। ਹੋਲੀ ਤਿਉਹਾਰ ਦੀਆਂ ਰੰਗ-ਰਲੀਆਂ ਵਧਦੀਆਂ ਵਧਦੀਆਂ ਵਿਕਾਰ ਅਤੇ ਗੰਦ ਵਲ ਰੁਚੀ ਫੜ ਗਈਆਂ। ਗ਼ੁਲਾਮ ਲੋਕਾਂ ਨੂੰ ਕੀ ਆਖਣ ਗ਼ੁਲਾਮੀ ਭੁਲਾਣ ਲਈ ਇਹ ਜੀ-ਪਰਚਾਵੇ! ਕੌਮ ਦੇ ਉਸ ਵੇਲੇ ਦੇ ਆਚਰਨ ਦੀ ਇਹ ਬੜੀ ਤਰਸ-ਭਰੀ ਤਸਵੀਰ ਸੀ।

---

੧. ਸੰਨ ੧੬੯੮ ਦੀਆਂ ਬਣੀਆਂ ਹੋਈਆਂ ਦੋ ਤੋਪਾਂ ਅਜੇ ਤਕ ਲਾਹੌਰ ਦੇ ਅਜਾਇਬ-ਘਰ ਵਿਚ ਮੌਜੂਦ ਹਨ।

ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖ-ਜਨਤਾ ਨੂੰ ਹੋਲੀਆਂ ਦੀਆਂ ਰੰਗ-ਰਲੀਆਂ ਵੱਲੋਂ ਹਟਾ ਦਿੱਤਾ। ਸਿੱਖ-ਕੌਮ ਵਿਚ ਬੀਰ-ਰਸ ਭਰਨ ਲਈ ਹੁਕਮ ਦਿੱਤੋ ਨੇ ਕਿ ਇਹ ਦਿਨ ਸ਼ਸਤਰ-ਵਿੱਦਿਆ ਦੇ ਉਚੇਚੇ ਅਭਿਆਸ ਲਈ ਵਰਤੇ ਜਾਣ। ਪੁਰਾਣੇ ਸੰਸਕਾਰਾਂ ਨੂੰ ਉੱਕਾ ਹੀ ਮਨ ਵਿਚੋਂ ਦੂਰ ਕਰਨ ਲਈ ਅਤੇ ਹੋਲੀਆਂ ਦੇ ਰੰਗ-ਤਮਾਸ਼ਿਆਂ ਨਾਲੋਂ ਪੱਕੇ ਤੌਰ ਤੇ ਸਿੱਖਾਂ ਦਾ ਸੰਬੰਧ ਤੋੜਨ ਲਈ ਸਤਿਗੁਰੂ ਜੀ ਨੇ ਹੋਲੀ ਦੇ ਥਾਂ ਸਿੱਖਾਂ ਵਾਸਤੇ ਹੋਲਾ-ਤਿਉਹਾਰ ਮੁਕੱਰਰ ਕਰ ਦਿੱਤਾ। ਹੋਲੇ ਦੇ ਮੌਕੇ ਤੇ ਅਨੰਦਪੁਰ ਵਿਚ ਉਚੇਚੇ ਸਮਾਗਮ ਹੋਣ ਲੱਗ ਪਏ, ਜਿੱਥੇ ਤੀਰ ਤਲਵਾਰ ਦੇ ਕਰਤੱਬਾਂ ਅਤੇ ਹੋਰ ਮਰਦਾਵੀਆਂ ਖੇਡਾਂ ਦੇ ਵਧੀਆ ਖਿਡਾਰੀਆਂ ਨੂੰ ਇਨਾਮ ਵੰਡੇ ਜਾਂਦੇ ਸਨ। ਇਸ ਤਰ੍ਹਾਂ ਸਹਿਜ-ਸੁਭਾਇ ਸਿੱਖ-ਗੱਭਰੂ ਸ਼ਸਤਰ-ਵਿੱਦਿਆ ਦੇ ਆਸ਼ਿਕ ਅਤੇ ਤਲਵਾਰ ਦੇ ਧਨੀ ਬਣਨ ਲੱਗ ਪਏ।

# ਪੰਜਵਾਂ ਕਾਂਡ

## ਦੱਖਣ ਦੇ ਝੰਬੇਲੇ

ਅਸੀ ਪਿੱਛੇ ਲਿਖ ਆਏ ਹਾਂ ਕਿ ਔਰੰਗਜ਼ੇਬ ਦੇ ਛੋਟੇ ਪੁੱਤਰ ਅਕਬਰ ਨੇ ਮਾਰਵਾੜ ਦੇ ਰਾਠੌਰਾਂ ਨਾਲ ਮਿਲ ਕੇ ੧੧ ਜਨਵਰੀ ਸੰਨ ੧੬੮੧ ਨੂੰ ਬਗ਼ਾਵਤ ਕਰ ਦਿੱਤੀ ਸੀ। ਪਰ ਆਪਣੇ ਉੱਦਮ ਵਿਚ ਸਫਲ ਨਾ ਹੋਣ ਕਰਕੇ ਉਸ ਨੂੰ ਦੱਖਣ ਵਿਚ ਜਾ ਕੇ ਸੇਵਾ ਜੀ ਦੇ ਪੁੱਤਰ ਸ਼ੰਭੂ ਜੀ ਦੀ ਸ਼ਰਨ ਲੈਣੀ ਪਈ ਸੀ। ਔਰੰਗਜ਼ੇਬ ਨੇ ਮੇਵਾੜ ਦੇ ਰਾਜਪੂਤਾਂ ਨਾਲ ਸੁਲਹ ਕਰ ਕੇ ਅਕਬਰ ਦਾ ਪਿੱਛਾ ਕੀਤਾ ਸੀ।

ਦੱਖਣ ਵਿਚ ਤਿੰਨ ਵੱਡੀਆਂ ਹਕੂਮਤਾਂ ਸਨ : ਦੋ ਸ਼ੀਆ ਮੁਸਲਮਾਨਾਂ ਦੀਆਂ ਅਤੇ ਇਕ ਮਰਹੱਟਿਆਂ ਦੀ। ਆਦਲ-ਸ਼ਾਹੀ ਅਤੇ ਕੁਤਬ ਸ਼ਾਹੀ, ਇਹ ਦੋ ਸ਼ੀਆ ਮੁਸਲਮਾਨਾਂ ਦੀਆਂ ਸਨ। ਆਦਲ-ਸ਼ਾਹੀ ਹਕੂਮਤ ਦਾ ਆਖ਼ਰੀ ਬਾਦਸ਼ਾਹ ਸਿਕੰਦਰ ਸੀ, ਇਹਨਾਂ ਦੀ ਰਾਜਧਾਨੀ ਬੀਜਾਪੁਰ ਸੀ। ਕੁਤਬ-ਸ਼ਾਹੀ ਹਕੂਮਤ ਦਾ ਆਖ਼ਰੀ ਬਾਦਸ਼ਾਹ ਅਬੁੱਲ ਹਸਨ ਅਤੇ ਰਾਜਧਾਨੀ ਗੋਲਕੰਡਾ ਸੀ। ਮਰਹੱਟਿਆਂ ਦੇ ਸਰਦਾਰ ਸ਼ੰਭੂ ਜੀ ਦੀ ਰਾਜਧਾਨੀ ਰਾਇਗੜ੍ਹ ਸੀ।

ਇਹ ਤਿੰਨ ਰਜਵਾੜੇ ਕਈ ਵਾਰੀ ਆਪੋ ਵਿਚ ਲੜਦੇ ਰਹਿੰਦੇ ਸਨ। ਪਰ ਜਦੋਂ ਕਦੇ ਮੁਗ਼ਲ ਹਕੂਮਤ ਵੱਲੋਂ ਕਿਸੇ ਇਕ ਧਿਰ ਉੱਤੇ ਬਿਪਤਾ ਆ ਪਏ, ਤਾਂ ਉਸ ਨੂੰ ਸਾਂਝੀ ਜਾਣ ਕੇ ਇਹ ਤਿੰਨੇ ਹੀ ਇਕ ਦੂਜੇ ਦੀ ਸਹਾਇਤਾ ਭੀ ਕਰਨ ਲੱਗ ਪੈਂਦੇ ਸਨ।

ਬਾਗ਼ੀ ਅਕਬਰ ਨੂੰ ਕਾਬੂ ਕਰਨ ਲਈ ਜਦੋਂ ਔਰੰਗਜ਼ੇਬ ਫ਼ੌਜ ਲੈ ਕੇ ਸ਼ੰਭੂ ਜੀ ਦੇ ਵਿਰੁੱਧ ਚੜ੍ਹ ਆਇਆ, ਤਾਂ ਉਸ ਦੇ ਗੁਆਂਢੀ ਸਿਕੰਦਰ ਅਤੇ ਅਬੁੱਲ ਹਸਨ ਨੇ ਉਸ ਦੀ ਸਹਾਇਤਾ ਸ਼ੁਰੂ ਕਰ ਦਿੱਤੀ। ਇਸ ਤਰ੍ਹਾਂ ਔਰੰਗਜ਼ੇਬ ਨੂੰ ਤਿੰਨਾਂ ਹੀ ਰਜਵਾੜਿਆਂ ਨਾਲ ਉਲਝਣਾ ਪਿਆ।

ਅਕਬਰ ਆਪਣੀਆਂ ਆਸਾਂ ਸ਼ੰਭੂ ਜੀ ਤੋਂ ਪੂਰੀਆਂ ਨਾ ਹੁੰਦੀਆਂ ਵੇਖ ਕੇ ਹਾਜਪੁਰ ਤੋਂ ਫ਼ਰਵਰੀ ਸੰਨ ੧੬੮੭ ਵਿਚ ਜਹਾਜ਼ੇ ਚੜ੍ਹ ਕੇ ਈਰਾਨ ਨੂੰ ਚਲਾ ਗਿਆ। ਰਸਤੇ ਵਿਚ ਮੌਸਮ ਦੀ ਖ਼ਰਾਬੀ ਕਰਕੇ ਕੁਝ ਚਿਰ ਉਹ ਮਸਕਟ ਦੇ ਸਰਦਾਰ ਦੇ ਕਾਬੂ ਆਇਆ ਰਿਹਾ। ਪਰ ਆਖ਼ਰ ਉਸ ਤੋਂ ਖ਼ਲਾਸੀ ਕਰਾ ਕੇ ੨੪ ਜਨਵਰੀ ਸੰਨ ੧੬੮੮ ਨੂੰ ਈਰਾਨ ਦੇ ਸ਼ਹਿਰ ਇਸਫ਼ਹਾਨ ਜਾ ਪਹੁੰਚਿਆ। ਈਰਾਨ ਵਿਚ ਅਕਬਰ ਸੰਨ ੧੭੦੪ ਵਿਚ ਹਿੰਦ ਦੀਆਂ ਬਾਦਸ਼ਾਹੀ ਦੀਆਂ ਆਪਣੀਆਂ ਆਸਾਂ ਨਾਲ ਹੀ ਲੈ ਕੇ ਮਰ ਗਿਆ।

## ਝੰਬੇਲਿਆਂ ਦੀ ਲੰਮੀ ਕਹਾਣੀ

ਭਾਵੇਂ ਔਰੰਗਜ਼ੇਬ ਆਪਣੇ ਪਿਉ ਸ਼ਾਹਜਹਾਨ ਦੇ ਵੇਲੇ ਦੱਖਣ ਦਾ ਗਵਰਨਰ ਰਹਿ ਚੁਕਿਆ ਸੀ ਅਤੇ ਦੇਸ ਦੇ ਕਈ ਭੇਤ ਜਾਣਦਾ ਸੀ, ਫਿਰ ਵੀ ਇਹਨਾਂ ਰਜਵਾੜਿਆਂ ਨੂੰ ਸਰ ਕਰਨਾ ਸੌਖੀ ਖੇਡ ਸਾਬਤ ਨਾ ਹੋਈ। ਤਿੰਨਾਂ ਨੂੰ ਆਪੋ ਵਿਚ ਪਾੜਨ ਦੇ ਕਈ ਢੰਗ ਵਰਤ ਕੇ, ਅਤੇ ਵੈਰੀ ਦੇ ਕਈ ਸਰਦਾਰਾਂ ਨੂੰ ਰਿਸ਼ਵਤ ਦੇ ਕੇ, ਆਖ਼ਰ ਛੇ ਸਾਲਾਂ ਦੇ ਖ਼ੂਨ-ਖ਼ਰਾਬਿਆਂ ਪਿਛੋਂ ਔਰੰਗਜ਼ੇਬ ਨੇ ਕਾਮਯਾਬੀ ਦਾ ਮੂੰਹ ਵੇਖਣਾ ਸ਼ੁਰੂ ਕੀਤਾ। ਬੀਜਾਪੁਰ ਦੀ ਆਦਲ-ਸ਼ਾਹੀ ਹਕੂਮਤ, ਰਾਜਧਾਨੀ ਦੇ ਸਰ ਹੋ ਜਾਣ ਤੇ, ੧੨ ਸਤੰਬਰ ਸੰਨ ੧੬੮੬ ਨੂੰ ਖ਼ਤਮ ਹੋਈ। ਇਸ ਤੋਂ ਇਕ ਸਾਲ ਪਿਛੋਂ ੨੧ ਸਤੰਬਰ ਸੰਨ ੧੬੮੭ ਨੂੰ ਗੋਲਕੰਡਾ ਫ਼ਤਹ ਹੋ ਗਿਆ। ਅਤੇ ਅਗਲੇ ਸਾਲ ਜਨਵਰੀ ਸੰਨ ੧੬੮੯ ਵਿਚ ਸ਼ੰਭੂ ਜੀ ਫੜਿਆ ਗਿਆ, ਜਿਸ ਨੂੰ ੧੧ ਮਾਰਚ ਵਾਲੇ ਦਿਨ ਕਈ ਤਸੀਹੇ ਦੇ ਦੇ ਕੇ ਕਤਲ ਕੀਤਾ ਗਿਆ।

## ਇਹਨਾਂ ਲੰਮੇ ਝੰਬੇਲਿਆਂ ਦਾ ਅਸਰ

ਸੱਤ ਸਾਲਾਂ ਦੀਆਂ ਨਿੱਤ ਦੀਆਂ ਲੜਾਈਆਂ ਨੇ ਸਾਰੇ ਦੱਖਣ ਨੂੰ ਤਬਾਹ ਕਰ ਦਿੱਤਾ। ਫ਼ਸਲਾਂ ਦੀ ਤਬਾਹੀ, ਫ਼ੌਜਾਂ ਦੀ ਨਿੱਤ ਦੀ ਲੁੱਟ-ਮਾਰ ਦੇ ਨਾਲ ਨਾਲ ਕਈ ਵਾਰੀ ਔੜ ਨੇ ਭੀ ਆਪਣਾ ਹਿੱਸਾ ਆ ਪਾਇਆ। ਦੱਖਣ ਵਿਚ ਅੱਤ ਦਾ ਕਾਲ ਪੈ ਗਿਆ। ਉੱਤੋਂ ਗਿਲ੍ਹਟੀ-ਤਾਪ ਆਦਿਕ ਬਿਮਾਰੀਆਂ ਨੇ ਭੀ ਲੋਕਾਂ ਨੂੰ ਆ ਭੰਨਿਆ। ਦੱਖਣ ਦੇ ਅਹਿਮਦ ਨਗਰ, ਬੀਜਾਪੁਰ ਆਦਿਕ ਸ਼ਹਿਰਾਂ ਵਿਚ ਸੱਥਰਾਂ ਦੇ ਸੱਥਰ ਲਹਿ ਗਏ, ਲੱਖਾਂ ਬੰਦੇ ਮੌਤ ਦੀ ਭੇਟ ਹੁੰਦੇ ਗਏ। ਇਸ ਮੌਤ ਤੋਂ ਔਰੰਗਜ਼ੇਬ ਦੇ ਲਸ਼ਕਰ ਭੀ ਨਾ ਬਚ ਸਕੇ। ਜਦੋਂ ਸੰਨ

੧੬੯੮ ਵਿਚ ਬੀਜਾਪੁਰ ਪਲੇਗ ਪਈ ਸੀ, ਅਨੇਕਾਂ ਮੁਗ਼ਲ ਤੇ ਰਾਜਪੂਤ ਮਰੇ ਸਨ। ਔਰੰਗਜ਼ੇਬ ਦਾ ਇਕ ਵੱਡਾ ਜਰਨੈਲ ਫ਼ੀਰੋਜ਼ ਜੰਗ ਅੰਨ੍ਹਾ ਹੋ ਗਿਆ ਸੀ।

## ਅੰਨ ਧਨ ਦੀ ਤੋਟ

ਦੱਖਣ ਦੀ ਤਬਾਹੀ ਦੇ ਕਾਰਨ ਦੱਖਣ ਵਿਚ ਔਰੰਗਜ਼ੇਬ ਦੀਆਂ ਫ਼ੌਜਾਂ ਲਈ ਅਨਾਜ ਦੀ ਬੜੀ ਤੰਗੀ ਹੁੰਦੀ ਗਈ। ਛੇ ਸੱਤ ਸਾਲਾਂ ਦੀ ਅਸਫਲ ਜੰਗ ਦੇ ਕਾਰਨ ਫ਼ੌਜਾਂ ਦੀਆਂ ਤਨਖ਼ਾਹਾਂ ਤਾਰਨ ਲਈ ਭੀ ਰੁਪਿਆ ਦੱਖਣ ਵਿਚੋਂ ਲੱਭਣਾ ਔਖਾ ਹੋ ਗਿਆ। ਇਸ ਘਾਟ ਦਾ ਨਤੀਜਾ ਇਹ ਨਿਕਲਿਆ ਕਿ ਔਰੰਗਜ਼ੇਬ ਦੀਆਂ ਦੱਖਣੀ ਲੜਾਈਆਂ ਦਾ ਸਾਰਾ ਭਾਰ ਬੰਗਾਲ, ਬਿਹਾਰ, ਉੱਤਰ ਪ੍ਰਦੇਸ਼ ਅਤੇ ਪੰਜਾਬ ਉੱਤੇ ਪੈਂਦਾ ਗਿਆ। ਅੰਨ ਭੀ ਇਧਰੋਂ ਜਾਂਦਾ ਸੀ, ਅਤੇ ਖ਼ਜ਼ਾਨੇ ਭੀ ਇਧਰੋਂ ਹੀ ਜਾਂਦੇ ਸਨ। ਮੌਤ ਦਾ ਸ਼ਿਕਾਰ ਹੋਣ ਲਈ ਜਵਾਨ ਭੀ ਇਧਰੋਂ ਹੀ ਭਰਤੀ ਕੀਤੇ ਜਾਂਦੇ ਸਨ।

## ਉੱਤਰੀ ਹਿੰਦ ਵਿਚ ਢਿੱਲਾ ਪਰਬੰਧ

ਔਰੰਗਜ਼ੇਬ ਨੇ ਬਾਗ਼ੀ ਅਕਬਰ ਦੀ ਖ਼ਾਤਰ ਦੱਖਣ ਵਿਚ ਹੀ ਸਿਰ-ਧੜ ਦੀ ਬਾਜ਼ੀ ਲਾ ਦਿੱਤੀ ਸੀ। ਉਸ ਦੇ ਵੱਡੇ ਦੋਵੇਂ ਪੁੱਤਰ ਸ਼ਾਹ ਆਲਮ ਅਤੇ ਮੁਹੰਮਦ ਆਜ਼ਮ ਦੱਖਣ ਲਈ ਲੜਾਈਆਂ ਵਿਚ ਸ਼ਾਮਲ ਸਨ। ਤੀਜਾ ਪੁੱਤਰ ਕਾਮ ਬਖ਼ਸ਼ ਭੀ ਉਸ ਦੇ ਨਾਲ ਹੀ ਸੀ। ਵੱਡੇ ਵੱਡੇ ਫ਼ੌਜੀ ਜਰਨੈਲ ਭੀ ਦੱਖਣ ਵਿਚ ਹੀ ਸਨ। ਉਹਨਾਂ ਵਿਚੋਂ ਫ਼ੀਰੋਜ਼ ਜੰਗ ਅਤੇ (ਖ਼ਾਨ ਜਹਾਨ) ਬਹਾਦਰ ਸ਼ਾਹ ਸਿਰ-ਕੱਢ ਸਨ।

ਦਿੱਲੀ ਤੋਂ ਬੀਜਾਪੁਰ ਪਹੁੰਚਣ ਵਾਲੀ ਸ਼ਾਹੀ ਸੜਕ ਆਗਰੇ, ਧੌਲਪੁਰ ਤੋਂ ਲੰਘਦੀ ਮਾਲਵੇ ਦੇ ਇਲਾਕੇ ਵਿਚੋਂ ਗੁਜ਼ਰਦੀ ਸੀ। ਇਹ ਸਾਰਾ ਇਲਾਕਾ ਜਾਟਾਂ ਦਾ ਹੈ। ਆਗਰਾ, ਮਥਰਾ, ਅਲੀਗੜ੍ਹ ਦੇ ਜ਼ਿਲੇ, ਭਰਤਪੁਰ, ਮਾਲਵਾ ਦੀਆਂ ਰਿਆਸਤਾਂ—ਇਹ ਸਭ ਜਾਟਾਂ ਦੀ ਵੱਸੋਂ ਹੈ। ਜਾਟਾਂ ਦੀ ਆਬਾਦੀ ਪੰਜਾਬ ਦੇ ਪੂਰਬ-ਦੱਖਣੀ ਹਿੱਸੇ ਤਕ ਆ ਪਹੁੰਚਦੀ ਹੈ।

ਖੇਤੀ-ਵਾਹੀ ਦਾ ਕੰਮ ਬੜਾ ਕਰੜਾ ਹੁੰਦਾ ਹੈ। ਜਦੋਂ ਸ਼ਾਹੀ ਸੜਕ ਤੋਂ ਸਰਕਾਰੀ ਖ਼ਜ਼ਾਨੇ ਤੇ ਮੁਗ਼ਲ ਅਮੀਰਾਂ ਦੇ ਡੋਲੇ ਆਮ ਲੰਘਣੇ ਸ਼ੁਰੂ ਹੋ ਗਏ ਤਾਂ ਮਾਲਵੇ ਦੇ ਜਾਟਾਂ ਦੇ ਡੌਲੇ ਫਰਕੇ। ਉਹਨਾਂ ਸ਼ਾਹੀ ਸੜਕ ਤੋਂ ਦੁਰਾਡੇ ਜੰਗਲਾਂ

ਵਿਚ ਕੱਚੀਆਂ ਗੜ੍ਹੀਆਂ ਬਣਾ ਲਈਆਂ। ਜਾਟਾਂ ਦੇ ਛਾਪੇ-ਮਾਰ ਜਥੇ ਤਿਆਰ ਹੋ ਗਏ, ਜੋ ਖ਼ਜ਼ਾਨੇ ਆਦਿਕ ਲੁੱਟ ਕੇ ਉਹਨਾਂ ਗੜ੍ਹੀਆਂ ਵਿਚ ਲੈ ਅੱਪੜਦੇ ਸਨ।

## ਜਾਟਾਂ ਦੀ ਬਗ਼ਾਵਤ

ਦਿਨੋ ਦਿਨ ਜਾਟਾਂ ਦੇ ਹੌਸਲੇ ਵਧਦੇ ਗਏ। ਆਖ਼ਰ ਭਰਤਪੁਰ ਰਿਆਸਤ ਦੇ ਇਕ ਮਨ-ਚਲੇ ਜਾਟ ਰਾਜਾ ਰਾਮ ਦੀ ਅਗਵਾਈ ਵਿਚ ਜਾਟਾਂ ਨੇ ਖੁਲ੍ਹਮ-ਖੁੱਲ੍ਹਾ ਬਗ਼ਾਵਤ ਕਰ ਦਿੱਤੀ। ਇਥੋਂ ਤਕ ਦਲੇਰੀ ਕੀਤੀਓ ਨੇ ਕਿ ਇਕ ਤੂਰਾਨੀ ਜੋਧਾ ਆਗ਼ਰ ਖ਼ਾਂ ਕਾਬਲ ਤੋਂ ਬੀਜਾਪੁਰ ਨੂੰ ਔਰੰਗਜ਼ੇਬ ਪਾਸ ਜਾ ਰਿਹਾ ਸੀ, ਉਸ ਨੂੰ ਭੀ ਧੌਲਪੁਰ ਦੇ ਲਾਗੇ ਲੁੱਟ ਲਿਓ ਨੇ। ਜਾਟਾਂ ਦੀ ਇਹ ਬਗ਼ਾਵਤ ਸੰਨ ੧੬੮੫ ਤੋਂ ੧੬੮੮ ਤਕ ਤਿੰਨ ਸਾਲ ਰਹੀ।

## ਬਹਾਦਰ ਸ਼ਾਹ ਮਾਲਵੇ ਨੂੰ

ਜਾਟਾਂ ਦਾ ਇਸ ਤਰ੍ਹਾਂ ਸਿਰ ਚੁਕਣਾ ਮੁਗ਼ਲ ਹਕੂਮਤ ਵਾਸਤੇ ਬਹੁਤ ਹੀ ਖ਼ਤਰਨਾਕ ਸੀ। ਔਰੰਗਜ਼ੇਬ ਨੇ ਹਰ ਕੀਮਤ ਤੇ ਸ਼ਾਹੀ ਸੜਕ ਨੂੰ ਸੁਰੱਖਿਅਤ ਰੱਖਣਾ ਸੀ। ਉਸ ਨੇ ਮਈ ਸੰਨ ੧੬੮੬ ਵਿਚ ਆਪਣੇ ਜਰਨੈਲ ਬਹਾਦਰ ਸ਼ਾਹ (ਖ਼ਾਨ ਜਹਾਨ) ਨੂੰ ਦੱਖਣ ਤੋਂ ਭੇਜਿਆ। ਪਰ ਬਹਾਦਰ ਸ਼ਾਹ ਇਸ ਬਗ਼ਾਵਤ ਨੂੰ ਦਬਾਣ ਵਿਚ ਕਾਮਯਾਬ ਨਾ ਹੋ ਸਕਿਆ। ਜਦੋਂ ੧੬੮੮ ਵਿਚ ਹੈਦਰਾਬਾਦੀ ਮੀਰ ਇਬਰਾਹੀਮ (ਮਹਾਬਤ ਖ਼ਾਂ) ਨੂੰ ਪੰਜਾਬ ਦਾ ਹਾਕਮ ਬਣਾ ਕੇ ਭੇਜਿਆ ਗਿਆ, ਜਾਟਾਂ ਨੇ ਉਸ ਨੂੰ ਜਮਨਾ ਦੇ ਕੰਢੇ ਤੇ ਲੁੱਟਣ ਦੇ ਜਤਨ ਕੀਤੇ। ਆਗਰੇ ਅਕਬਰ ਦਾ ਮਕਬਰਾ ਭੀ ਲੁਟਿਓ ਨੇ। ਆਖ਼ਰ ੪ ਜੁਲਾਈ ਸੰਨ ੧੬੮੮ ਨੂੰ ਰਾਜਾ ਰਾਮ ਇਕ ਮੁਗ਼ਲ ਦੀ ਬੰਦੂਕ ਦਾ ਨਿਸ਼ਾਨਾ ਬਣਿਆ, ਜਿਸ ਨੇ ਇਕ ਰੁੱਖ ਓਹਲੇ ਲੁਕ ਕੇ ਵਾਰ ਕੀਤਾ।

[1]ਬਹਾਦਰ ਸ਼ਾਹ ਨੂੰ ਅਲਾਹਾਬਾਦ ਅਤੇ ਬਿਹਾਰ ਵਿਚ ਜਾਗੀਰ ਮਿਲੀ ਹੋਈ ਸੀ। ਅਸੀ ਪਿਛੇ ਵੇਖ ਆਏ ਹਾਂ ਕਿ ਦੱਖਣ ਦੀਆਂ ਲਮਕੀਆਂ ਲੜਾਈਆਂ ਦੇ ਖ਼ਰਚ ਪੂਰੇ ਕਰਨ ਲਈ ਔਰੰਗਜ਼ੇਬ ਨੂੰ ਬੰਗਾਲ, ਬਿਹਾਰ, ਪੰਜਾਬ ਵਿਚੋਂ ਰੁਪਇਆ ਮੰਗਾਣਾ ਪੈਂਦਾ ਸੀ। ਬਹਾਦਰ ਸ਼ਾਹ ਨੇ ਪੰਜਾਬ ਵਿਚ ਜਾ ਕੇ ਇਹ ਕੰਮ ਭੀ ਕਰਨਾ

---

੧. ਇਹ ਬਹਾਦਰ ਸ਼ਾਹ ਔਰੰਗਜ਼ੇਬ ਦਾ ਇਕ ਜਰਨੈਲ ਸੀ। ਉਸ ਦਾ ਪੁੱਤਰ ਨਹੀਂ, ਜਿਸ ਨੇ ਉਸ ਦੀ ਮੌਤ ਪਿੱਛੋਂ ਤਖ਼ਤ ਸਾਂਭਿਆ ਸੀ।

ਸੀ। ਬੰਗਾਲ ਕਾਫ਼ੀ ਖ਼ੁਸ਼ਹਾਲ ਦੇਸ ਸੀ, ਉਥੋਂ ਦਾ ਗਵਰਨਰ (ਹਾਕਮ) ਸ਼ਾਇਸਤਾ ਖ਼ਾਂ ਆਪਣੇ ਆਪ ਹੀ ਬੇਅੰਤ ਧਨ ਔਰੰਗਜ਼ੇਬ ਨੂੰ ਭੇਜਦਾ ਰਹਿੰਦਾ ਸੀ।

## ਸ਼ਾਹ ਆਲਮ (ਮੁਅੱਜ਼ਮ) ਦੀ ਗ੍ਰਿਫ਼ਤਾਰੀ

ਦੱਖਣ ਦੀਆਂ ਲੜਾਈਆਂ ਵਿਚ ਔਰੰਗਜ਼ੇਬ ਦੇ ਦੋਵੇਂ ਵੱਡੇ ਪੁੱਤਰ ਮੁਅੱਜ਼ਮ ਅਤੇ ਆਜ਼ਮ ਪਿਉ ਦੇ ਨਾਲ ਮੋਢੇ ਨਾਲ ਮੋਢਾ ਡਾਹ ਕੇ ਕੰਮ ਕਰ ਰਹੇ ਸਨ। ੧੨ ਸਤੰਬਰ ਸੰਨ ੧੬੮੬ ਨੂੰ ਬੀਜਾਪੁਰ ਸਰ ਹੋ ਗਿਆ। ਦੂਜੀ ਸ਼ੀਆ ਹਕੂਮਤ ਨੂੰ ਮੁਕਾਣ ਲਈ ਔਰੰਗਜ਼ੇਬ ਨੇ ਵੱਡੇ ਪੁੱਤਰ ਮੁਅੱਜ਼ਮ ਨੂੰ ਫ਼ੌਜ ਦੇ ਕੇ ਭੇਜਿਆ। ਪਰ ਮੁਅੱਜ਼ਮ ਕੁਝ ਨਰਮ-ਦਿਲ ਸੀ। ਦੱਖਣ ਵਿਚ ਉਹ ਗਵਰਨਰ (ਹਾਕਮ) ਭੀ ਰਹਿ ਚੁਕਿਆ ਸੀ। ਉਹ ਅਬੁੱਲ ਹਸਨ ਦੀ ਮੁਕੰਮਲ ਬਰਬਾਦੀ ਨਹੀਂ ਚਾਹੁੰਦਾ ਸੀ। ਉਸ ਦੀ ਇਕ ਜ਼ਾਤੀ ਗ਼ਰਜ਼ ਭੀ ਸੀ। ਜੇ ਗੋਲਕੰਡੇ ਨੂੰ ਲੜਾਈ ਨਾਲ ਜਿੱਤਣ ਤਾਂ ਇਸ ਜਿੱਤ ਦਾ ਸਿਹਰਾ ਜਰਨੈਲ ਫ਼ੀਰੋਜ਼ ਜੰਗ ਨੂੰ ਮਿਲਦਾ ਸੀ। ਪਰ ਜੇ ਉਸ ਦੀ ਆਪਣੀ ਰਾਹੀਂ ਅਬੁੱਲ ਹਸਨ ਸੁਲਹ ਦੀ ਦਰਖ਼ਾਸਤ ਦੇਵੇ, ਤਾਂ ਇਹ ਸੋਭਾ ਮੁਅੱਜ਼ਮ ਦੀ ਹੋਣੀ ਸੀ। ਸੁਲਹ ਦੀ ਖ਼ਾਤਰ ਮੁਅੱਜ਼ਮ ਅਤੇ ਅਬੁੱਲ ਹਸਨ ਦੋਹਾਂ ਦੇ ਵਿਚੋਲੇ ਆਪੋ ਵਿਚ ਮਿਲਦੇ ਰਹੇ। ਜਰਨੈਲ ਫ਼ੀਰੋਜ਼ ਜੰਗ ਤੋਂ ਇਹ ਗੱਲ ਲੁਕਵੀਂ ਰੱਖੀ ਗਈ। ਮੁਅੱਜ਼ਮ ਦਾ ਛੋਟਾ ਭਰਾ ਆਜ਼ਮ ਉਸ ਮੋਰਚੇ ਤੇ ਨਹੀਂ ਸੀ। ਪਰ ਉਸ ਦੇ ਹਮਦਰਦ ਉਥੇ ਮੌਜੂਦ ਸਨ, ਜੋ ਮੁਅੱਜ਼ਮ ਨੂੰ ਕਿਸੇ ਜਾਲ ਵਿਚ ਫਸਾ ਕੇ ਤਖ਼ਤ ਦਾ ਵਾਰਸ ਆਜ਼ਮ ਨੂੰ ਬਣਦਾ ਵੇਖਣਾ ਚਾਹੁੰਦੇ ਸਨ। ਉਹਨਾਂ ਨੂੰ ਜਦੋਂ ਸੂਹ ਲੱਗੀ, ਉਹਨਾਂ ਸਾਰਾ ਭੇਤ ਔਰੰਗਜ਼ੇਬ ਨੂੰ ਜਾ ਦੱਸਿਆ। ਔਰੰਗਜ਼ੇਬ ਆਪ ਭੀ ਉਸ ਮੋਰਚੇ ਤੇ ਗੋਲਕੰਡੇ ਤੋਂ ਦੋ ਮੀਲਾਂ ਤੇ ਡੇਰਾ ਲਾਈ ਬੈਠਾ ਸੀ। ਮੁਅੱਜ਼ਮ ਦੀ ਇਕ ਹੋਰ ਬਦਕਿਸਮਤੀ ਭੀ ਹੋ ਗਈ। ਉਸ ਦੀ ਸਭ ਤੋਂ ਵਧੀਕ ਪਿਆਰੀ ਬੇਗਮ ਸੀ ਨੂਰੁੱਨਿਸਾ। ਸੌਂਕਣਾਂ ਨੂੰ ਵੈਰ ਕਮਾਣ ਦਾ ਮੌਕਾ ਮਿਲਿਆ। ਉਹਨਾਂ ਨੇ ਭੀ ਜਾ ਲੂਤੀ ਲਾਈ ਕਿ ਇਹ ਸਾਰੀ ਚਾਲ ਨੂਰੁੱਨਿਸਾ ਦੀ ਹੈ, ਉਹ ਚੁਕਦੀ ਹੈ ਮੁਅੱਜ਼ਮ ਨੂੰ। ਫ਼ੀਰੋਜ਼ ਜੰਗ ਨੇ ਕੁਝ ਚਿੱਠੀਆਂ ਭੀ ਫੜਾ ਦਿੱਤੀਆਂ, ਜੋ ਮੁਅੱਜ਼ਮ ਨੇ ਅਬੁੱਲ ਹਸਨ ਵਲ ਭੇਜੀਆਂ ਸਨ।

ਔਰੰਗਜ਼ੇਬ ਇਹ ਸਭ ਕੁਝ ਸੁਣ ਕੇ ਗੁੱਸੇ ਨਾਲ ਲੋਹਾ-ਲਾਖਾ ਹੋ ਗਿਆ। ਉਸ ਨੇ ੨੧ ਫ਼ਰਵਰੀ ਸੰਨ ੧੬੮੭ ਨੂੰ ਮੁਅੱਜ਼ਮ ਅਤੇ ਉਸ ਦੇ ਚੌਹਾਂ ਪੁੱਤਰਾਂ ਨੂੰ ਕੈਦ ਕਰ ਲਿਆ। ਮੁਅੱਜ਼ਮ ੭ ਸਾਲ ਪਿਉ ਦੀ ਇਸ ਕੈਦ ਵਿਚ ਰਿਹਾ।

## ਪਹਾੜੀ ਰਾਜਿਆਂ ਉਤੇ ਬਿਪਤਾ

ਪਹਾੜੀ ਹਿੰਦੂ ਰਾਜਿਆਂ ਨਾਲ ਗੁਰੂ ਗੋਬਿੰਦ ਸਿੰਘ ਜੀ ਦੀ ਪਹਿਲੀ ਟੱਕਰ ੧੫ ਅਪਰੈਲ ਸੰਨ ੧੬੮੭ ਨੂੰ ਰਿਆਸਤ ਸਰਮੌਰ ਦੇ ਪਿੰਡ ਭੰਗਾਣੀ ਦੇ ਨੇੜੇ ਹੋਈ ਸੀ, ਜਿੱਥੇ ਰਾਜਿਆਂ ਨੂੰ ਭਾਂਜ ਹੋਈ ਸੀ। ਉਸ ਰਿਆਸਤ ਵਿਚੋਂ ਸਤਿਗੁਰੂ ਜੀ ਵਾਪਸ ਅਨੰਦਪੁਰ ਅਕਤੂਬਰ ੧੬੮੭ ਵਿਚ ਪਹੁੰਚੇ ਸਨ।

ਦੱਖ਼ਣੀ ਲੜਾਈਆਂ ਦੇ ਖ਼ਰਚ ਪੂਰੇ ਕਰਨ ਲਈ ਔਰੰਗਜ਼ੇਬ ਮੁੜ-ਮੁੜ ਉੱਤਰੀ ਸੂਬਿਆਂ ਉੱਤੇ ਜ਼ੋਰ ਪਾਂਦਾ ਸੀ। ਜਦੋਂ ਔਰੰਗਜ਼ੇਬ ਨੇ [1]ਕਸ਼ਮੀਰ ਦੇ ਸੂਬੇਦਾਰ ਇਬਰਾਹੀਮ ਖ਼ਾਂ ਪਾਸੋਂ ਰੁਪਇਆ ਮੰਗ ਭੇਜਿਆ, ਤਾਂ ਉਸ ਨੇ ਆਪਣੇ ਇਕ ਅਫ਼ਸਰ ਮੀਆਂ ਖ਼ਾਂ ਨੂੰ ਫ਼ੌਜ ਦੇ ਕੇ ਜੰਮੂ ਘੱਲਿਆ। ਪਹਾੜੀ ਹਿੰਦੂ ਰਿਆਸਤਾਂ ਪਾਸੋਂ ਮਾਲੀਆ ਉਗਰਾਹੁਣਾ ਸੀ। ਮੀਆਂ ਖ਼ਾਂ ਜੰਮੂ ਦੇ ਇਲਾਕੇ ਵਿਚ ਸੰਨ ੧੬੮੬ ਤੋਂ ੧੬੮੮ ਤਕ ਜਤਨ ਕਰਦਾ ਰਿਹਾ। ਉਸ ਨੇ ਅਗਾਂਹ ਆਪਣੇ ਇਕ ਸਰਦਾਰ ਅਲਫ਼ ਖ਼ਾਂ ਨੂੰ ਕਾਂਗੜੇ ਵੱਲ ਤੋਰਿਆ।

ਜੰਮੂ ਤੋਂ ਚਲ ਕੇ ਅਲਫ਼ ਖ਼ਾਂ ਪਹਿਲਾਂ ਕਾਂਗੜੇ ਪਹੁੰਚਿਆ। ਇਕੱਲੇ ਰਾਜਾ ਕਿਰਪਾਲ ਚੰਦ ਦੀ ਕੀ ਹਿੰਮਤ ਸੀ ਕਿ ਸਿਰ ਚੁੱਕ ਸਕਦਾ ? ਉਸ ਨੇ ਅਲਫ਼ ਖ਼ਾਂ ਨੂੰ ਸਲਾਹ ਦਿੱਤੀ ਕਿ ਪਹਾੜੀ ਰਾਜਿਆਂ ਵਿਚੋਂ ਸਿਰਕੱਢ ਕਹਿਲੂਰ ਦਾ ਰਾਜਾ ਭੀਮ ਚੰਦ ਹੈ, ਜੇ ਉਹ ਮਾਲੀਆ ਅਦਾ ਕਰ ਦੇਵੇ ਤਾਂ ਸਾਰੇ ਹੀ ਪਹਾੜੀ ਰਾਜੇ, ਬਿਨਾ ਕਿਸੇ ਨਾਂਹ ਨੁੱਕਰ ਦੇ, ਦੇਣਗੇ। ਕਾਂਗੜੇ ਦੇ ਰਾਜੇ ਕਿਰਪਾਲ ਚੰਦ ਦੀ ਇਹ ਤਜਵੀਜ਼ ਅਲਫ਼ ਖ਼ਾਂ ਨੂੰ ਪਸੰਦ ਆਈ। ਕਹਿਲੂਰ ਵੱਲ ਵਧਣ ਲਈ ਉਹ ਆਪਣੀ ਫ਼ੌਜ ਲੈ ਕੇ [2]ਨਦੌਣ ਜਾ ਪਹੁੰਚਿਆ। ਕਹਿਲੂਰ ਰਿਆਸਤ ਵਿਚ

---

੧. ਔਰੰਗਜ਼ੇਬ ਨੂੰ ਆਪਣੀ ਸਾਰੀ ੪੯ ਸਾਲਾ ਹਕੂਮਤ ਦੇ ਸਮੇ ਕਸ਼ਮੀਰ ਵਿਚ ਉਤੋ-ੜਿਤੀ ੧੨ ਸੂਬੇਦਾਰ ਮੁਕੱਰਰ ਕਰਨੇ ਪਏ ਸਨ। ਇਹਨਾਂ ਵਿਚੋਂ ਕਿਸੇ ਨੂੰ ਭੀ ਉਥੇ ਅੱਠ ਸਾਲਾਂ ਤੋਂ ਵਧੀਕ ਰਹਿਣ ਦਾ ਮੌਕਾ ਨਾ ਮਿਲਿਆ। ਸਿਰਫ਼ ਇਕ ਸਰਦਾਰ ਇਬਰਾਹੀਮ ਖ਼ਾਂ ਸੀ, ਜੋ ਤਿੰਨ ਵਾਰੀ ਕਸ਼ਮੀਰ ਦਾ ਗਵਰਨਰ ਮੁਕੱਰਰ ਹੋਇਆ ਅਤੇ ੧੪ ਸਾਲ ਕਸ਼ਮੀਰ ਵਿਚ ਟਿਕਿਆ ਰਿਹਾ।

੨. ਨਦੌਣ ਦਰਿਆ ਬਿਆਸਾ ਦੇ ਕੰਢੇ ਉਤੇ ਇਕ ਸੋਹਣਾ ਪਹਾੜੀ ਨਗਰ ਹੈ। ਪਠਾਨਕੋਟ ਤੋਂ ਕਾਂਗੜੇ ਵੱਲ ਜਾਣ ਵਾਲੀ ਰੇਲਵੇ ਲਾਈਨ ਉਤੇ 'ਜਵਾਲਾ ਮੁਖੀ ਰੋਡ' ਇਕ ਰੇਲਵੇ ਸਟੇਸ਼ਨ ਹੈ, ਉਸ ਤੋਂ ਸੱਜੇ ਹੱਥ ਨਦੌਣ ੧੯ ਮੀਲਾਂ ਦੀ ਵਿੱਥ ਤੇ ਹੈ, ਬਿਆਸਾ ਤੋਂ ਪਾਰਲੇ ਪਾਸੇ। ਹੁਣ ਸਟੇਸ਼ਨ ਤੋਂ ਨਦੌਣ ਤਕ ਲਾਰੀ ਜਾਂਦੀ ਹੈ। ਨਦੌਣ ਕਾਂਗੜੇ ਤੋਂ ੨੦ ਮੀਲ ਦੱਖਣ-ਪੂਰਬ ਹੈ।

ਦਾਖ਼ਲ ਹੋਣ ਲਈ ਅਲਫ਼ ਖ਼ਾਂ ਨੇ ਨਦੌਣ ਤੋਂ ਦਰਿਆ ਬਿਆਸਾ ਪਾਰ ਕਰ ਕੇ ਹੇਠਾਂ ਦੱਖਣ ਵੱਲ ਉਤਰਨਾ ਸੀ। ਆਪਣੇ ਪੈਰ ਪੱਕੇ ਜਮਾਣ ਲਈ ਉਸ ਨੇ ਪਹਿਲਾਂ ਨਦੌਣ ਤੇ ਡੇਰਾ ਕੀਤਾ, ਅਤੇ ਕਹਿਲੂਰੀਏ ਰਾਜਾ ਭੀਮ ਚੰਦ ਨੂੰ ਹੁਕਮ ਭੇਜਿਆ ਕਿ ਮਾਲੀਏ ਦੀ ਰਕਮ ਤਾਰੇ।

ਰਾਜਾ ਭੀਮ ਚੰਦ ਨੇ ਗੁਆਂਢੀ ਰਾਜਿਆਂ ਨੂੰ ਸੱਦਿਆ ਕਿ ਇਕੱਠੇ ਰਲ ਕੇ ਇਸ ਬਿਪਤਾ ਤੋਂ ਬਚਣ ਲਈ ਕੋਈ ਉਪਾਉ ਲੱਭਿਆ ਜਾਏ। ਉਹਨਾਂ ਪਾਸ ਨਾ ਇਤਨਾ ਮਾਲੀਆ ਭਰਨ ਦੀ ਹਿੰਮਤ ਸੀ, ਨਾ ਹੀ ਉਹ ਮੁਗ਼ਲ ਫ਼ੌਜ ਦਾ ਟਾਕਰਾ ਕਰਨ ਜੋਗੇ ਸਨ।

## ਰਾਜਿਆਂ ਦਾ ਮਸ਼ਵਰਾ

ਕਹਿਲੂਰੀਏ ਦੇ ਵਜ਼ੀਰ ਪਰਮਾਨੰਦ ਨੇ ਸਭਨਾਂ ਨੂੰ ਸਲਾਹ ਦਿੱਤੀ ਕਿ ਗੁਰੂ ਗੋਬਿੰਦ ਸਿੰਘ ਜੀ ਨੂੰ ਸਹਾਇਤਾ ਲਈ ਬੇਨਤੀ ਕੀਤੀ ਜਾਏ। ਭਾਵੇਂ ਅਜੇ ਪਿਛਲੇ ਹੀ ਸਾਲ ਭੀਮ ਚੰਦ ਨੇ ਆਪਣੀ ਮੂਰਖਤਾ ਅਤੇ ਹੈਂਕੜ ਦੇ ਕਾਰਨ ਸਤਿਗੁਰੂ ਜੀ ਉਤੇ ਸਾਰੇ ਪਹਾੜੀ ਰਾਜੇ ਚਾੜ੍ਹ ਲਿਆਂਦੇ ਸਨ, ਤੇ ਹੁਣ ਉਹ ਸ਼ਰਮਾਂਦੇ ਸਨ ਕਿ ਕਿਹੜੇ ਮੂੰਹ ਨਾਲ ਉਹਨਾਂ ਪਾਸੋਂ ਮਦਦ ਮੰਗੀ ਜਾਏ, ਪਰ ਮੁਗ਼ਲ ਫ਼ੌਜ ਦਾ ਟਾਕਰਾ ਕਰਨ ਦਾ ਹੌਸਲਾ ਨਾ ਹੋਣ ਕਰਕੇ ਪਰਮਾਨੰਦ ਇਸ ਕੰਮ ਲਈ ਮੁਕੱਰਰ ਕੀਤਾ ਗਿਆ।

## ਸਤਿਗੁਰੂ ਜੀ ਤੋਂ ਸਹਾਇਤਾ

ਇਹ ਕੋਈ ਲੁਕੀ-ਛਿਪੀ ਗੱਲ ਨਹੀਂ ਸੀ ਕਿ ਉੱਤਰੀ ਹਿੰਦ ਦੇ ਰਾਜਿਆਂ ਅਤੇ ਜਗੀਰਦਾਰਾਂ ਦੀ ਰਾਹੀਂ ਗ਼ਰੀਬ ਜਨਤਾ ਤੋਂ ਡੰਨ ਤੇ ਚੱਟੀਆਂ ਵਸੂਲ ਕਰ ਕਰ ਕੇ ਉਸੇ ਰੁਪਏ ਦੀ ਮਦਦ ਨਾਲ ਔਰੰਗਜ਼ੇਬ ਨੇ ਛੇ ਸੱਤ ਸਾਲਾਂ ਤੋਂ ਦੱਖਣ ਵਿਚ ਲੜਾਈਆਂ ਛੇੜੀਆਂ ਹੋਈਆਂ ਸਨ, ਜਿਨ੍ਹਾਂ ਦਾ ਨਤੀਜਾ ਇਹ ਨਿਕਲ ਰਿਹਾ ਸੀ ਕਿ ਦੱਖਣ ਵਿਚ ਹਰ ਸਾਲ ਫ਼ਸਲ ਤਬਾਹ ਕੀਤੇ ਜਾਂਦੇ ਸਨ, ਕਦੇ ਕਦੇ ਜਾਬਰਾਂ ਦੀ ਲਿਆਂਦੀ ਇਸ ਤਬਾਹੀ ਦੇ ਨਾਲ ਔੜ ਭੀ ਆ ਮਦਦ ਕਰਦੀ ਸੀ। ਸਾਲ ਦੇ ਸਾਲ ਲੱਖਾਂ ਬੰਦੇ ਤੇ ਪਸ਼ੂ ਭੁੱਖੇ ਮਰ ਰਹੇ ਸਨ। ਪਲੇਗ ਆਦਿਕ ਮਰੀ ਭੀ ਆ ਕੇ ਬਰਬਾਦੀ ਮਚਾ ਜਾਂਦੀ ਸੀ, ਕਿਉਂਕਿ ਭੁੱਖੇ-ਮਰਦੇ ਲੋਕਾਂ ਦੇ ਸਰੀਰ ਵਿਚ ਬਿਮਾਰੀਆਂ ਦਾ ਟਾਕਰਾ ਕਰਨ ਲਈ ਸੱਤਿਆ ਨਹੀਂ ਰਹੀ ਸੀ।

ਜਦੋਂ ਵਜ਼ੀਰ ਪਰਮਾਨੰਦ ਗੁਰੂ ਗੋਬਿੰਦ ਸਿੰਘ ਜੀ ਪਾਸ ਅਨੰਦਪੁਰ ਹਾਜ਼ਰ ਹੋਇਆ, ਤੇ ਰਾਜਿਆਂ ਦੀ ਮਦਦ ਲਈ ਬੇਨਤੀ ਕਰਨ ਲੱਗਾ, ਤਾਂ ਸਤਿਗੁਰੂ ਜੀ ਨੇ ਵਿਚਾਰਿਆ ਕਿ ਭਾਵੇਂ ਪਹਾੜੀ ਰਾਜੇ ਹੁਣ ਤਕ ਬੇ-ਇਤਬਾਰੇ ਹੀ ਸਾਬਤ ਹੋਏ ਹਨ, ਫਿਰ ਭੀ ਜੇ ਮਦਦ ਖੁਣੋਂ ਇਹਨਾਂ ਤਾਵਾਨ ਭਰਨਾ ਮੰਨ ਲਿਆ, ਤਾਂ ਇਹ ਚੱਟੀ ਭੀ ਆਖ਼ਰ ਗ਼ਰੀਬ ਲੋਕਾਂ ਦੇ ਸਿਰ ਉਤੇ ਹੀ ਪੈਣੀ ਹੈ ਅਤੇ ਇਸ ਰੁਪਏ ਨੇ ਦੱਖਣ ਦੇ ਗ਼ਰੀਬਾਂ ਉਤੇ ਉੱਤਰੀ ਹਿੰਦ ਦੇ ਗ਼ਰੀਬਾਂ ਨਾਲੋਂ ਕਈ ਹਿੱਸੇ ਵਧੀਕ ਬਿਪਤਾ ਲਿਆਉਣੀ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਰਾਜਿਆਂ ਨੂੰ ਫ਼ੌਜੀ ਮਦਦ ਦੇਣੀ ਪਰਵਾਨ ਕਰ ਲਈ।

## ਨਦੌਣ ਦਾ ਜੰਗ

ਅਲਫ਼ ਖ਼ਾਂ ਨੇ ਬਿਆਸਾ ਦੇ ਕੰਢੇ ਨਦੌਣ ਦੇ ਪਾਸ ਮੋਰਚੇ ਲਾਏ ਹੀ ਹੋਏ ਸਨ। ਉਸ ਦੀ ਸਹਾਇਤਾ ਉਤੇ ਕਾਂਗੜੇ ਦਾ ਰਾਜਾ ਕਿਰਪਾਲ ਚੰਦ ਸੀ। ਸਤਿਗੁਰੂ ਜੀ ਵਲੋਂ ਮਦਦ ਦੀ ਖ਼ਬਰ ਸੁਣ ਕੇ ਪਹਾੜੀ ਰਾਜੇ ਭੀ ਮੁਕਾਬਲੇ ਤੇ ਆ ਖੜੋਤੇ। ਸਾਰਾ ਦਿਨ ਜੰਮ ਕੇ ਜੁੱਧ ਹੁੰਦਾ ਰਿਹਾ। ਅਲਫ਼ ਖ਼ਾਂ ਨੂੰ ਇਹ ਆਸ ਨਹੀਂ ਸੀ ਕਿ ਹਿੰਦੂ ਰਾਜੇ ਮੁਗ਼ਲ ਫ਼ੌਜ ਦਾ ਟਾਕਰਾ ਕਰਨ ਦੀ ਦਲੇਰੀ ਕਰ ਸਕਣਗੇ। ਉਸ ਦਾ ਹਿਮਾਇਤੀ ਕਿਰਪਾਲ ਚੰਦ ਜ਼ਖ਼ਮੀ ਹੋ ਗਿਆ। ਕਿਰਪਾਲ ਚੰਦ ਨੇ ਉਸ ਦਾ ਹੌਸਲਾ ਹੋਰ ਕਮਜ਼ੋਰ ਕੀਤਾ ਕਿ ਗੁਰੂ ਗੋਬਿੰਦ ਸਿੰਘ ਜੀ ਨੂੰ ਜਿੱਤਣਾ ਕੋਈ ਸੌਖੀ ਖੇਡ ਨਹੀਂ। ਨਤੀਜਾ ਇਹ ਨਿਕਲਿਆ ਕਿ ਰਾਤ ਦੇ ਹਨੇਰੇ ਵਿਚ ਅਲਫ਼ ਖ਼ਾਂ ਤੇ ਕਿਰਪਾਲ ਚੰਦ ਮੈਦਾਨ ਛੱਡ ਕੇ ਭੱਜ ਗਏ।

ਜੁੱਧ ਤੋਂ ਪਿੱਛੋਂ ਸਤਿਗੁਰੂ ਜੀ ਅੱਠ ਦਿਨ ਬਿਆਸਾ ਦੇ ਕੰਢੇ ਤੇ ਰਹੇ, ਫਿਰ ਸਿੱਖਾਂ ਸਮੇਤ ਵਾਪਸ ਅਨੰਦਪੁਰ ਆ ਗਏ। ਇਹ ਵਾਰਤਾ ਸੰਨ ੧੬੮੮ ਦੀ ਹੈ। ਬਚਿੱਤ੍ਰ ਨਾਟਕ ਵਿਚ ਇਸ ਦਾ ਜ਼ਿਕਰ ਮਿਲਦਾ ਹੈ।

## ਪੰਜਾਬ ਦਾ ਨਵਾਂ ਸੂਬੇਦਾਰ

ਰੁਪਏ ਦੀ ਥੁੜ ਦੇ ਕਾਰਨ ਔਰੰਗਜ਼ੇਬ ਨੂੰ ਮੁੜ-ਮੁੜ ਨਵੇਂ ਹਾਕਮ ਤੇ ਜਰਨੈਲ ਉੱਤਰੀ ਹਿੰਦ ਵੱਲ ਭੇਜਣੇ ਪੈਂਦੇ ਸਨ। ਸੰਨ ੧੬੮੮ ਵਿਚ ਉਸ ਨੇ ਹੈਦਰਾਬਾਦੀ ਮੀਰ ਇਬਰਾਹੀਮ ਨੂੰ ਮਹਾਬਤ ਖ਼ਾਂ ਦਾ ਖ਼ਿਤਾਬ ਦੇ ਕੇ ਪੰਜਾਬ ਦਾ ਸੂਬੇਦਾਰ ਬਣਾ ਭੇਜਿਆ। ਅਲਫ਼ ਖ਼ਾਂ ਪਹਾੜੀ ਰਾਜਿਆਂ ਤੋਂ ਮਾਲੀਆ

ਉਗਰਾਹੁਣ ਵਿਚ ਕਾਮਯਾਬ ਨਾ ਹੋਇਆ। ਹੁਣ ਮਹਾਬਤ ਖ਼ਾਂ ਨੇ ਇਕ ਜਰਨੈਲ ਦਿਲਾਵਰ ਖ਼ਾਂ ਨੂੰ ਇਸ ਕੰਮ ਲਈ ਭੇਜਿਆ।

## ਪਹਾੜੀ ਰਾਜਿਆਂ ਦੀ ਬੇ-ਵਫ਼ਾਈ

ਭਾਵੇਂ ਨਦੌਣ ਦੇ ਜੁੱਧ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਸਹਾਇਤਾ ਨਾਲ ਪਹਾੜੀ ਰਾਜੇ ਮੁਗ਼ਲਾਂ ਦੀ ਮਾਰ ਤੋਂ ਬਚ ਗਏ ਸਨ, ਪਰ ਉਹ ਜਾਣਦੇ ਸਨ ਕਿ ਉਹਨਾਂ ਦਾ ਅਸਲ ਸਾਥ ਮੁਗ਼ਲ ਹਾਕਮਾਂ ਨਾਲ ਹੀ ਸੀ। ਜੰਗ ਤੋਂ ਪਿੱਛੋਂ ਕਿਰਪਾਲ ਚੰਦ ਨੇ ਭੀ ਭੀਮ ਚੰਦ ਨੂੰ ਸਮਝਾਇਆ ਕਿ ਮੁਗ਼ਲ ਫ਼ੌਜ ਨਾਲ ਅੜਨਾ ਉਸ ਦੀ ਗ਼ਲਤੀ ਸੀ। ਜਿਹੜਾ ਗੁਰੂ ਗ਼ਰੀਬਾਂ ਤੇ ਸ਼ੂਦਰਾਂ ਨੂੰ ਚੁੱਕ ਚੁੱਕ ਕੇ ਖੱਤਰੀ ਰਾਜਪੂਤ ਰਾਜਿਆਂ ਅਤੇ ਉੱਚ-ਜਾਤੀਏ ਬ੍ਰਾਹਮਣਾਂ ਦੇ ਸਾਹਮਣੇ ਧੌਣ ਉੱਚੀ ਕਰਨ ਦਾ ਉਪਦੇਸ਼ ਦੇ ਰਿਹਾ ਸੀ, ਉਸ ਨਾਲ ਉਹਨਾਂ ਦਾ ਮੇਲ ਕਿਵੇਂ ਬਣ ਸਕਦਾ ਸੀ ? ਭੀਮ ਚੰਦ ਨੇ ਇਸੇ ਕਾਰਨ ਆਪਣੀ ਉਕਾਈ ਮਹਿਸੂਸ ਕਰ ਕੇ ਮਾਲੀਆ ਕਿਸ਼ਤਾਂ ਵਿਚ ਦੇਣ ਦਾ ਇਕਰਾਰ ਅੰਦਰੋਂ-ਅੰਦਰ ਕਰ ਲਿਆ ਸੀ। ਆਖ਼ਰ ਉਹਨਾਂ ਕਿਹੜਾ ਪੱਲਿਓਂ ਦੇਣਾ ਸੀ ? ਗ਼ਰੀਬ ਜਨਤਾ ਤੋਂ ਹੀ ਭਰਨਾ ਸੀ।

ਜਿਸ ਵੇਲੇ ਦਿਲਾਵਰ ਖ਼ਾਂ ਨੂੰ ਆਉਂਦਾ ਸੁਣਿਓ ਨੇ, ਭੀਮ ਚੰਦ ਕਿਰਪਾਲ ਚੰਦ ਆਦਿਕ ਮੁਖੀ ਰਾਜਿਆਂ ਨੇ ਪਹਿਲਾਂ ਹੀ ਉਸ ਨਾਲ ਗੱਠ-ਜੋੜ ਕਰ ਲਿਆ। ਸਗੋਂ ਨਦੌਣ ਦੇ ਜੰਗ ਦੀ ਜ਼ਿਮੇਵਾਰੀ ਭੀ ਉਹਨਾਂ ਰਲ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਸਿਰ ਹੀ ਪਾ ਦਿੱਤੀ। ਉਹਨਾਂ ਹੋਰ ਭੀ ਕਈ ਲੂਤੀਆਂ ਲਾਈਆਂ। ਇਹ ਸਾਰੀ ਗੱਲ-ਬਾਤ ਗੁਪਤ ਰੱਖੀ ਗਈ; ਤੇ ਇਹ ਫ਼ੈਸਲਾ ਕੀਤਾ ਗਿਆ ਕਿ ਗੁਰੂ ਗੋਬਿੰਦ ਸਿੰਘ ਉਤੇ ਅਚਨਚੇਤ ਹੱਲਾ ਬੋਲ ਦਿੱਤਾ ਜਾਏ।

## ਰਾਤੋ ਰਾਤ ਹੱਲਾ

ਲਾਹੌਰ ਅੰਮ੍ਰਿਤਸਰ ਵਲੋਂ ਅਨੰਦਪੁਰ ਜਾਣਾ ਹੋਵੇ, ਤਾਂ ਦਰਿਆ ਸਤਲੁਜ ਵਿਚੋਂ ਲੰਘਣਾ ਪੈਂਦਾ ਹੈ। ਅਨੰਦਪੁਰ ਇਧਰੋਂ ਸਤਲੁਜ ਦੇ ਪਾਰਲੇ ਕੰਢੇ ਤੇ ਹੈ। ਦਿਨ ਦੇ ਵੇਲੇ ਅਨੰਦਪੁਰ ਹਮਲਾ ਕਰਨਾ ਸੌਖੀ ਖੇਡ ਨਹੀਂ ਸੀ। ਦਿਲਾਵਰ ਖ਼ਾਂ ਨੇ ਆਪਣੇ ਲੜਕੇ ਨੂੰ ਫ਼ੌਜ ਦੇ ਕੇ ਭੇਜਿਆ, ਤੇ ਹਦਾਇਤ ਕੀਤੀ ਕਿ ਰਾਤ ਦੇ ਹਨੇਰੇ ਵਿਚ ਸਤਲੁਜ ਪਾਰ ਕਰ ਕੇ ਅਨੰਦਪੁਰ ਉਤੇ ਹੱਲਾ ਬੋਲ ਦੇਣ।

ਅਨੰਦਪੁਰ-ਵਾਸੀਆਂ ਨੂੰ ਸੁੱਤਿਆਂ ਨੂੰ ਹੀ ਫੜਿਆ ਜਾਏ।

ਸਿਆਲੀ ਰਾਤਾਂ ਸਨ। ਅਜੇ ਦੋ ਘੜੀਆਂ ਹੀ ਰਾਤ ਬਾਕੀ ਸੀ ਕਿ ਦਿਲਾਵਰ ਖ਼ਾਂ ਦਾ ਪੁੱਤਰ ਫ਼ੌਜ ਲੈ ਕੇ ਸਤਲੁਜ ਦੇ ਕੰਢੇ ਤੇ ਪਹੁੰਚ ਗਿਆ। ਸਤਿਗੁਰੂ ਜੀ ਦਾ ਡਿਓੜੀ-ਪਹਿਰੇਦਾਰ ਆਲਮ ਜਾਗਦਾ ਸੀ। ਉਸ ਨੂੰ ਭਿਣਕ ਪੈ ਗਈ। ਸਤਿਗੁਰੂ ਜੀ ਨੂੰ ਤੁਰਤ ਜਾ ਜਗਾਇਓਸੁ। ਰਣਜੀਤ ਨਗਾਰੇ ਉਤੇ ਚੋਟ ਲਾਈ ਗਈ। ਨਗਰ ਦੇ ਸਾਰੇ ਲੋਕ ਜਾਗ ਪਏ। ਸੂਰੇ ਮਰਦ ਸ਼ਸਤਰ ਬੰਨ੍ਹ ਕੇ ਆ ਖਲੋਤੇ।

ਮੁਗ਼ਲਾਂ ਨੂੰ ਹੱਲਾ ਕਰਨ ਦੀ ਹਿੰਮਤ ਨਾ ਪਈ। ਬਿਨਾ ਸ਼ਸਤਰ ਚਲਾਏ ਹੀ ਪਿਛਾਂਹ ਨੂੰ ਨੱਠ ਉੱਠੇ। ਖ਼ਾਨਜ਼ਾਦਾ ਬੜਾ ਸ਼ਰਮਿੰਦਾ ਜਿਹਾ ਮੂੰਹ ਲੈ ਕੇ ਪਿਉ ਪਾਸ ਪਹੁੰਚਿਆ, ਤੇ ਆਪਣੀ ਕਾਇਰਤਾ ਬਾਰੇ ਕੋਈ ਜਵਾਬ ਨਾ ਦੇ ਸਕਿਆ।

## ਹੁਸੈਨ ਖ਼ਾਂ

ਦਿਲਾਵਰ ਖ਼ਾਂ ਦਾ ਇਕ ਨੌਕਰ ਹੁਸੈਨ ਖ਼ਾਂ ਸੀ। ਉਸ ਨੇ ਅਨੰਦਪੁਰ ਉਤੇ ਹਮਲਾ ਕਰਨ ਲਈ ਆਪਣੇ ਆਪ ਨੂੰ ਪੇਸ਼ ਕੀਤਾ। ਦਿਲਾਵਰ ਖ਼ਾਂ ਨੇ ਫ਼ੌਜ ਦੇ ਕੇ ਉਸ ਨੂੰ ਤੋਰਿਆ। ਕਹਿਲੂਰ ਦਾ ਰਾਜਾ ਭੀਮ ਚੰਦ ਅਤੇ ਕਾਂਗੜੇ ਦਾ ਕਿਰਪਾਲ ਚੰਦ ਭੀ ਉਸ ਦੇ ਨਾਲ ਜਾ ਰਲੇ। ਰਸਤੇ ਵਿਚ ਗੁਲੇਰ ਦੀ ਛੋਟੀ ਜਿਹੀ ਰਿਆਸਤ ਸੀ। ਉਥੋਂ ਦੇ ਰਾਜੇ ਗੁਪਾਲ ਚੰਦ ਨੇ ਆਪਣੇ ਆਪ ਨੂੰ ਕਮਜ਼ੋਰ ਜਾਣ ਕੇ ਸੁਲਹ-ਸਫ਼ਾਈ ਨਾਲ ਹੀ ਹੁਸੈਨ ਖ਼ਾਂ ਨੂੰ ਮਾਲੀਆ ਪੇਸ਼ ਕੀਤਾ, ਪਰ ਕਿਰਪਾਲ ਚੰਦ ਦੀ ਚੁੱਕ ਤੇ ਉਹ ਰਕਮ ਪਰਵਾਨ ਨਹੀਂ ਕੀਤੀ ਗਈ। ਦੋਹਾਂ ਦਲਾਂ ਵਿਚ ਜੁੱਧ ਮਚਿਆ। ਗੁਪਾਲ ਚੰਦ ਨੇ ਆਪਣਾ ਪਾਸਾ ਕਮਜ਼ੋਰ ਵੇਖ ਕੇ ਸਤਿਗੁਰੂ ਜੀ ਨੂੰ ਸੁਨੇਹਾ ਭੇਜ ਕੇ ਰਾਜ਼ੀਨਾਮਾ ਕਰਾਣ ਦੀ ਕੋਸ਼ਿਸ਼ ਕੀਤੀ। ਇਸ ਵਿਚ ਭੀ ਕਿਰਪਾਲ ਚੰਦ ਨੇ ਸਫਲਤਾ ਨਾ ਹੋਣ ਦਿਤੀ। ਸਗੋਂ ਗੁਪਾਲ ਚੰਦ ਨੂੰ ਕੈਦ ਕਰਨ ਦੀ ਵਿਉਂਤ ਬਣਾਈ ਗਈ। ਗੁਪਾਲ ਚੰਦ ਇਸ ਸਾਜ਼ਸ਼ ਤੋਂ ਬਚ ਨਿਕਲਿਆ। ਉਸ ਦੇ ਸਾਥੀ ਤੇ ਮਿੱਤਰ ਹੋਰ ਰਾਜੇ ਉਸ ਦੀ ਮਦਦ ਤੇ ਆ ਇਕੱਠੇ ਹੋਏ। ਦੋਹਾਂ ਦਲਾਂ ਦਾ ਜੰਮ ਕੇ ਟਾਕਰਾ ਹੋਇਆ, ਜਿਸ ਵਿਚ ਹੁਸੈਨ ਖ਼ਾਂ ਮਾਰਿਆ ਗਿਆ, ਕਿਰਪਾਲ ਚੰਦ ਨੇ ਭੀ ਇਸ ਦੇਸ-ਧਰੋਹ ਵਿਚ ਆਪਣੀ ਜਾਨ ਗਵਾ ਲਈ।

ਬਚਿੱਤ੍ਰ ਨਾਟਕ ਦੇ ਯਾਰ੍ਹਵੇਂ ਅਧਿਆਇ ਵਿਚ 'ਹੁਸੈਨੀ ਜੁੱਧ' ਦੇ ਨਾਮ ਹੇਠ ਇਸ ਜੰਗ ਦਾ ਜ਼ਿਕਰ ਹੈ। ਸਤਿਗੁਰੂ ਜੀ ਵਲੋਂ ਭੇਜੇ ਹੋਏ ਕੁਝ ਸਿੱਖ ਭੀ ਭਾਈ ਸੰਗਤੀਏ ਸਮੇਤ ਸ਼ਹੀਦ ਹੋਏ। ਇਹ ਜੁੱਧ ਸੰਨ ੧੬੮੮-੮੯ ਦੇ ਸਿਆਲ ਵਿਚ ਹੋਇਆ ਸੀ।

## ਜੁਝਾਰ ਸਿੰਘ

ਹੁਸੈਨੀ ਦੇ ਮਰਨ ਦੀ ਖ਼ਬਰ ਸੁਣ ਕੇ, ਝੂਠੇ ਹਠ ਵਿਚ ਆ ਕੇ, ਦਿਲਾਵਰ ਖ਼ਾਂ ਨੇ ਆਪਣੇ ਇਕ ਰਾਜਪੂਤ ਸਰਦਾਰ ਜੁਝਾਰ ਸਿੰਘ ਨੂੰ ਫ਼ੌਜ ਦੇ ਕੇ ਭੇਜਿਆ। ਪਿੰਡਾਂ ਨੂੰ ਲੁੱਟਦੇ-ਮਾਰਦੇ ਜੁਝਾਰ ਸਿੰਘ ਦੀ ਟੱਕਰ ਭੀ ਰਾਹ ਵਿਚ ਹੀ ਜਸਪਾਲ ਦੇ ਰਾਜ ਸਿੰਘ ਨਾਲ ਹੋ ਪਈ, ਜਿਥੇ ਜੁਝਾਰ ਸਿੰਘ ਮਾਰਿਆ ਗਿਆ।

## ਦਿਲਾਵਰ ਖ਼ਾਂ ਦੀ ਵਾਪਸੀ

ਮਹਾਬਤ ਖ਼ਾਂ ਜਾਣਦਾ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਕੋਈ ਦੇਸ ਨਹੀਂ ਮਲਿਆ ਹੋਇਆ, ਉਹਨਾਂ ਪਾਸ ਕੋਈ ਜਾਗੀਰ ਜਾਂ ਰਿਆਸਤ ਭੀ ਨਹੀਂ, ਉਹਨਾਂ ਕੋਈ ਬਗ਼ਾਵਤ ਨਹੀਂ ਅਰੰਭੀ ਹੋਈ, ਜਿਵੇਂ ਜਾਟਾਂ ਨੇ ਕੀਤੀ ਸੀ। ਇਸ ਵਾਸਤੇ ਉਹਨਾਂ ਤੋਂ ਕਿਸੇ ਮਾਲੀਏ ਦੇ ਵਸੂਲ ਕਰਨ ਦਾ ਜਾਂ ਉਹਨਾਂ ਦੇ ਵਿਰੁੱਧ ਕਿਸੇ ਮੁਹਿੰਮ ਦਾ ਭੇਜੇ ਜਾਣ ਦਾ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ। ਉਸ ਦੇ ਭੇਜੇ ਹੋਏ ਦਿਲਾਵਰ ਖ਼ਾਂ ਨੇ ਪਹਾੜੀ ਰਾਜਿਆਂ ਦੇ ਹੱਥ ਚੜ੍ਹ ਕੇ ਉਸ ਦੀ ਹਦਾਇਤ ਦੇ ਉਲਟ ਗ਼ਲਤ ਰਸਤਾ ਫੜ ਲਿਆ ਸੀ, ਤੇ ਅਜਾਈਂ ਹੀ ਦੋਹੀਂ ਧਿਰੀਂ ਜਨਤਾ ਦਾ ਖ਼ੂਨ ਕਰਾਇਆ ਸੀ। ਮੂੰਹ ਦੀ ਭੀ ਖਾਣੀ ਪਈਓਸੁ, ਜਿਸ ਕਰਕੇ ਮੁਗ਼ਲ ਹਕੂਮਤ ਦੇ ਵਕਾਰ ਨੂੰ ਸੱਟ ਲੱਗੀ। ਮਹਾਬਤ ਖ਼ਾਂ ਨੇ ਦਿਲਾਵਰ ਖ਼ਾਂ ਨੂੰ ਵਾਪਸ ਬੁਲਾ ਲਿਆ।

ਪਹਾੜੀ ਰਾਜਿਆਂ ਨੇ ਬੇ-ਵਫ਼ਾਈ ਕਰ ਕੇ ਸਤਿਗੁਰੂ ਜੀ ਨਾਲ ਵਿਗਾੜ ਪਾ ਲਿਆ। ਹੁਣ ਉਹ ਮੁਗ਼ਲ ਹਕੂਮਤ ਨੂੰ ਮਾਲੀਆ ਦੇਣੋਂ ਇਨਕਾਰ ਕਰਨ ਦੀ ਦਲੇਰੀ ਨਹੀਂ ਕਰ ਸਕਦੇ ਸਨ। ਸੋ, ਮਹਾਬਤ ਖ਼ਾਂ ਨੂੰ ਪਹਾੜੀ ਰਾਜਿਆਂ ਦੇ ਵਿਰੁੱਧ ਭੀ ਮੁਹਿੰਮ ਦੀ ਲੋੜ ਨਹੀਂ ਸੀ ਰਹੀ।

ਇਹ ਜ਼ਿਕਰ ਸੰਨ ੧੬੮੯ ਦਾ ਹੈ।

## ਅਜਮੇਰ ਚੰਦ

ਸੰਨ ੧੬੯੯ ਦੇ ਅਖ਼ੀਰ ਵਿਚ ਕਹਿਲੂਰ ਦਾ ਰਾਜਾ ਭੀਮ ਚੰਦ ਮਰ ਗਿਆ। ਉਸ ਦੇ ਥਾਂ ਉਸ ਦੇ ਪੁੱਤਰ ਅਜਮੇਰ ਚੰਦ ਨੇ ਰਾਜ-ਗੱਦੀ ਸੰਭਾਲੀ। ਭਾਵੇਂ ਪਿਉ ਵਾਂਗ ਇਹ ਭੀ ਗੁਰੂ-ਘਰ ਦਾ ਦੋਖੀ ਹੀ ਸੀ, ਫਿਰ ਭੀ ਇਸ ਨੇ ਆਪਣੇ ਪਰੋਹਤ ਅਤੇ ਵਜ਼ੀਰ ਨੂੰ ਅਨੰਦਪੁਰ ਭੇਜ ਕੇ ਸਤਿਗੁਰੂ ਜੀ ਨੂੰ ਇਹ ਯਕੀਨ ਦਿਵਾਣ ਦੀ ਕੋਸ਼ਿਸ਼ ਕੀਤੀ ਕਿ ਉਸ ਦਾ ਉਹਨਾਂ ਨਾਲ ਵੈਰ ਵਿਰੋਧ ਨਹੀਂ ਹੋਵੇਗਾ।

# ਛੇਵਾਂ ਕਾਂਡ

## ਸਿੱਖ-ਧਰਮ ਦਾ ਪਰਚਾਰ

ਗੁਰੂ ਗੋਬਿੰਦ ਸਿੰਘ ਜੀ ਨਾਲ ਵਿਰੋਧ ਪਹਾੜੀ ਰਾਜਿਆਂ ਨੇ ਆਪ ਹੀ ਸਹੇੜਿਆ ਸੀ, ਇਸ ਦੇ ਨਤੀਜੇ ਦੇ ਤੌਰ ਤੇ ਉਹਨਾਂ ਨੂੰ ਸ਼ਰਮਿੰਦਗੀ ਹੀ ਮਿਲੀ ਸੀ। ਜਦੋਂ ਅਜਮੇਰ ਚੰਦ ਅਤੇ ਉਸ ਦੇ ਸਾਥੀ ਰਾਜਿਆਂ ਨੇ ਸਤਿਗੁਰੂ ਜੀ ਨਾਲ ਖਹਿਣਾ ਛੱਡ ਦਿੱਤਾ, ਤਾਂ ਸਤਿਗੁਰੂ ਜੀ ਨੇ ਪਹਿਲਾਂ ਵਾਂਗ ਆਪਣਾ ਸਾਰਾ ਵਕਤ ਗੁਰੂ ਨਾਨਕ ਦੇਵ ਜੀ ਦੇ ਪਾਏ ਪੂਰਨਿਆਂ ਉੱਤੇ ਸਿੱਖ-ਧਰਮ ਦੇ ਪਰਚਾਰ ਵਿਚ ਖ਼ਰਚ ਕਰਨਾ ਸ਼ੁਰੂ ਕਰ ਦਿੱਤਾ।

ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਵਿਚ ਕਈ ਐਸੀਆਂ ਸਾਖੀਆਂ ਮਿਲਦੀਆਂ ਹਨ, ਜਿਨ੍ਹਾਂ ਤੋਂ ਪਤਾ ਮਿਲਦਾ ਹੈ ਕਿ ਸਿੱਖ-ਕੌਮ ਵਾਸਤੇ ਸਹੀ ਪੂਰਨੇ ਪਾਣ ਲਈ ਉਹ ਕਈ ਵਾਰੀ ਹਾਸ-ਰਸ ਦੇ ਕੌਤਕ ਭੀ ਰਚ ਦੇਂਦੇ ਸਨ। ਸੁਭਾਵਿਕ ਹੀ ਇਨਸਾਨ ਹਾਸ-ਰਸ ਦੀਆਂ ਗੱਲਾਂ ਵਲ ਪੂਰਾ ਧਿਆਨ ਦੇਂਦਾ ਹੈ, ਅਤੇ ਇਸ ਤਰ੍ਹਾਂ ਉਸ ਕੌਤਕ ਦੀ ਰਾਹੀਂ ਸਿਖਾਈ ਸਿੱਖਿਆ ਨੂੰ ਸੌਖੇ ਹੀ ਗ੍ਰਹਿਣ ਕਰਨ ਜੋਗਾ ਹੋ ਜਾਂਦਾ ਹੈ। ਅਸੀ ਇਥੇ ਅਜਿਹੀ ਇਕ ਸਾਖੀ ਪਾਠਕਾਂ ਦੀ ਦਿਲਚਸਪੀ ਵਾਸਤੇ ਪੇਸ਼ ਕਰਦੇ ਹਾਂ :

## ਕੜਾ—ਭਰਮਾਂ ਨੂੰ ਜਿੱਤਣ ਦੀ ਯਾਦਗਾਰ

ਅਨਪੜ੍ਹਤਾ ਅਤੇ ਭਰਮਾਂ-ਵਹਿਮਾਂ ਦਾ ਆਪੋ ਵਿਚ ਧੁਰੋਂ ਹੀ ਜੋੜ ਹੈ। ਵਿੱਦਿਆ ਦਾ ਹੱਕ ਸਿਰਫ਼ ਬ੍ਰਾਹਮਣਾਂ ਨੂੰ ਸੀ। ਬਾਕੀ ਜਨਤਾ ਜੀਵਨ-ਅਗਵਾਈ ਬਾਰੇ ਬ੍ਰਾਹਮਣਾਂ ਦੀ ਮੁਥਾਜ ਹੋ ਗਈ, ਅਨਪੜ੍ਹ ਲੋਕਾਂ ਦੇ ਅੰਞਾਣ-ਪੁਣੇ ਤੋਂ ਲਾਭ ਉਠਾਇਆ ਜਾਣਾ ਮਨੁੱਖੀ ਸੁਆਰਥ ਦਾ ਸਧਾਰਨ ਅੰਗ ਹੈ। ਅਨਪੜ੍ਹਾਂ

ਵਿਚ ਭਰਮ ਵਹਿਮ[1] ਦਿਨੋ ਦਿਨ ਵਧਦੇ ਗਏ।

ਭਾਰਤ-ਵਾਸੀ ਦੋ ਕਿਸਮ ਦੀ ਗ਼ੁਲਾਮੀ ਵਿਚ ਪਏ ਸਨ—ਰਾਜਸੀ ਅਤੇ ਜ਼ਿਹਨੀ। ਗੁਰੂ ਗੋਬਿੰਦ ਸਿੰਘ ਜੀ ਨੇ ਉਪਰ-ਲਿਖੀ ਜ਼ਿਹਨੀ ਗ਼ੁਲਾਮੀ ਵਿਚੋਂ ਦੇਸ-ਵਾਸੀਆਂ ਨੂੰ ਕੱਢਣ ਲਈ ਇਕ ਹਾਸ-ਰਸ ਭਰਿਆ ਕੌਤਕ ਭੀ ਵਰਤਿਆ। ਇਹ ਜ਼ਿਕਰ ਅਨੰਦਪੁਰ ਦਾ ਹੀ ਹੈ। ਇਕ ਛਨਿੱਛਰਵਾਰ ਨੂੰ ਸਵੇਰੇ ਸਤਿਗੁਰੂ ਜੀ ਨੇ ਡਕੌਂਤ (ਬ੍ਰਾਹਮਣ) ਨੂੰ ਸੱਦ ਭੇਜਿਆ। ਉਹ ਛਨਿੱਛਰ ਦੇਵਤੇ ਦਾ ਪੁਜਾਰੀ ਸੀ। ਭਰੇ ਦੀਵਾਨ ਵਿਚ ਸਾਰੀ ਸੰਗਤ ਦੇ ਸਾਹਮਣੇ ਸਤਿਗੁਰੂ

---

੧. ਕੋਈ ਭੀ ਕੰਮ ਸ਼ੁਰੂ ਕਰਨਾ ਹੋਵੇ, ਅਨਪੜ੍ਹ ਮਨੁੱਖ ਬ੍ਰਾਹਮਣਾਂ ਤੋਂ ਮਹੂਰਤ ਪੁੱਛਣ ਲੱਗ ਪਏ ਕਿ ਕਿਸ ਵੇਲੇ ਕੰਮ ਅਰੰਭਿਆ ਜਾਏ ਜਿਸ ਕਰਕੇ ਸਫ਼ਲਤਾ ਦੀ ਸੰਭਾਵਨਾ ਹੋ ਸਕੇ। ਇਥੋਂ ਤਕ ਹਾਸੋ-ਹੀਣੀ ਹਾਲਤ ਹੋ ਗਈ ਕਿ ਵਰਖਾ-ਰੁੱਤੇ ਕਿਸਾਨ ਹਲ ਜੋਣ ਤੋਂ ਪਹਿਲਾਂ ਬ੍ਰਾਹਮਣ ਪਾਸ ਪਹੁੰਚਦੇ ਸਨ ਤੇ ਪੁੱਛਦੇ ਸਨ ਕਿ ਭੁਇਂ ਜਾਗਦੀ ਹੈ ਜਾਂ ਸੁੱਤੀ। ਸੁੱਤੀ ਭੁਇਂ ਉਤੇ ਹਲ ਚਲਾਣਾ ਬਿਪਤਾ ਸਹੇੜਨ ਵਾਲੀ ਗੱਲ ਸੀ।

ਘਰੋਂ ਪਰਦੇਸ ਤੁਰਨ ਵੇਲੇ ਪਹਿਲਾਂ ਇਹ ਸੋਚਿਆ ਜਾਣ ਲੱਗ ਪਿਆ ਕਿ ਜਿਸ ਦਿਸ਼ਾ ਵਲ ਜਾਣਾ ਹੈ ਉਧਰ ਕਿਸ ਦਿਨ ਜਾਣਾ ਫੱਬਦਾ ਹੈ। ਦਿਸ਼ਾ ਦੇ ਦੇਵਤੇ ਅਤੇ ਦਿਨ ਦੇ ਦੇਵਤੇ ਵਿਚ ਮੁਆਫ਼ਕਤ (ਜੋੜ) ਜ਼ਰੂਰੀ ਹੋਣੀ ਚਾਹੀਦੀ ਹੈ, ਨਹੀਂ ਤਾਂ ਕੰਮ ਵਿਚ ਵਿਘਨ ਜਾਂ ਸਫ਼ਰ ਵਿਚ ਕਿਸੇ ਔਖ ਦੀ ਸੰਭਾਵਨਾ ਹੋ ਜਾਂਦੀ ਹੈ। ਪਰ ਜੇ ਅਜੁੜਵੇਂ ਦਿਨ ਹੀ ਪੈ ਜਾਏ, ਤਾਂ ਪਹਿਲੇ ਦਿਨ ਸੂਰਜ ਡੁੱਬਣ ਤੋਂ ਪਹਿਲਾਂ ਪਹਿਲਾਂ ਪਿੰਡ ਦੀ ਜੂਹ ਤੋਂ ਬਾਹਰ ਕਿਸੇ ਪਾਸ ਆਪਣੀ ਕੋਈ ਉਹ ਚੀਜ਼ ਛੱਡ ਆਉਣੀ ਜ਼ਰੂਰੀ ਹੈ ਜੋ ਸਫ਼ਰ ਵਿਚ ਆਪਣੇ ਨਾਲ ਲੈ ਜਾਣੀ ਹੁੰਦੀ ਹੈ। ਇਸ ਨੂੰ 'ਪੈਂਤੜਾ ਰਖ ਆਉਣਾ' ਆਖੀਦਾ ਹੈ।

ਹਰੇਕ ਦਿਨ ਦਾ ਵਖੋ-ਵਖਰਾ ਦੇਵਤਾ ਹੈ। ਦੇਵਤਿਆਂ ਦੇ ਨਾਵਾਂ ਉਤੇ ਹੀ ਦਿਨਾਂ ਦੇ ਨਾਂ ਰੱਖੇ ਗਏ ਹਨ। ਕਈ ਦੇਵਤੇ ਖਰ੍ਹਵੇ ਸੁਭਾਵ ਦੇ ਭੀ ਦੱਸੇ ਗਏ ਹਨ, ਜਿਨ੍ਹਾਂ ਤੋਂ ਕਿਸੇ ਨ ਕਿਸੇ ਬਿਪਤਾ ਦਾ ਸਦਾ ਡਰ ਰਹਿੰਦਾ ਹੈ। ਅਨਪੜ੍ਹ ਜਨਤਾ ਦੀ ਭਲਾਈ ਹਿੱਤ ਬ੍ਰਾਹਮਣ ਨੇ ਅਜਿਹੇ ਦੇਵਤਿਆਂ ਨੂੰ ਖ਼ੁਸ਼ ਕਰਨ ਲਈ ਉਪਾਵ ਭੀ ਦੱਸੇ ਹੋਏ ਹਨ। ਖ਼ਾਸ ਖ਼ਾਸ ਕਿਸਮ ਦਾ ਅੰਨ-ਧਨ ਖ਼ਾਸ ਸ਼੍ਰੇਣੀਆਂ—ਵੇਦਵੇ ਜਾਂ ਰਾਉਲ—ਨੂੰ ਦਾਨ ਦਿਤਾ ਜਾਂਦਾ ਹੈ, ਤਾਕਿ ਦੇਵਤਾ ਪ੍ਰਸੰਨ ਹੋ ਜਾਏ, ਅਤੇ ਦਾਨ ਦੇਣ ਵਾਲੇ ਦੇ ਸਿਰੋਂ ਉਸ ਦੇਵਤੇ ਦੀ ਕ੍ਰੋਪੀ ਦੀ ਬਲਾ ਟਲ ਜਾਏ।

ਛਨਿੱਛਰ ਦੇਵਤਾ ਸਭ ਤੋਂ ਵਧੀਕ ਗੁਸੈਲ ਮੰਨਿਆ ਗਿਆ ਹੈ। ਉਸ ਦਾ ਗੁੱਸਾ ਟਾਲਣ ਲਈ ਲੋਕ ਉਸ ਦੇ ਦਿਨ ਤੇ ਹਰ ਹਫ਼ਤੇ ਰਾਉਲ ਜਾਂ ਵੇਦਵੇ (ਬ੍ਰਾਹਮਣ) ਨੂੰ ਉਹ ਦਾਨ ਪੁੰਨ ਕਰਦੇ ਹਨ ਜੋ ਉਸ ਦੇਵਤੇ ਦੀ ਪ੍ਰਸੰਨਤਾ ਲਈ ਫਬਵਾਂ ਸਮਝਿਆ ਗਿਆ ਹੈ। ਛਨਿੱਛਰ ਦੇਵਤੇ ਦਾ ਦਾਨ ਮਾਂਹ, ਤੇਲ ਅਤੇ ਲੋਹਾ ਹੈ। ਛਨਿੱਛਰਵਾਰ ਜੇ ਘਰ ਦਾ ਕੋਈ ਬਾਲ ਕਿਤੋਂ ਬਾਹਰੋਂ ਲੋਹੇ ਦੀ ਕੋਈ ਚੀਜ਼ ਲੱਭ ਲਿਆਵੇ, ਤਾਂ ਇਹ ਬੜੀ ਭਾਰੀ ਬੇ-ਸ਼ਗਨੀ ਗਿਣੀ ਜਾਂਦੀ ਹੈ। ਉਹ ਚੀਜ਼ ਉਸ ਵੇਲੇ ਘਰੋਂ ਬਾਹਰ ਸੁਟਾ ਦੇਈਦੀ ਹੈ।

ਜੀ ਨੇ ਉਸ ਨੂੰ ਤੇਲ, ਮਾਂਹ ਅਤੇ ਲੋਹਾ ਦਿੱਤਾ। ਸਿੱਖ ਇਹ ਵੇਖ ਕੇ ਕੁਝ ਹੈਰਾਨ ਜਿਹੇ ਹੋਏ। ਜਦੋਂ ਉਹ ਡਕੌਂਤ ਇਹ ਚੀਜ਼ਾਂ ਲੈ ਕੇ ਦੀਵਾਨ ਵਿਚੋਂ ਬਾਹਰ ਨਿਕਲਿਆ, ਤਾਂ ਕੁਝ ਸਿੱਖਾਂ ਨੇ ਪਿਛੋਂ ਜਾ ਕੇ ਉਸ ਨੂੰ ਖੜਾ ਕਰ ਲਿਆ ਤੇ ਪੁੱਛਿਆ ਕਿ ਇਹ ਚੀਜ਼ਾਂ ਕਿਹੀਆਂ ਹਨ। ਬ੍ਰਾਹਮਣ ਨੇ ਦੱਸਿਆ ਕਿ ਇਹ ਚੀਜ਼ਾਂ ਛਨਿੱਛਰ ਦੇਵਤੇ ਦੀ ਪੂਜਾ ਦਾ ਧਾਨ ਹਨ, ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਿਰੋਂ ਬਲਾ ਟਾਲਣ ਲਈ ਇਹ ਧਾਨ ਮੈਨੂੰ ਦਿੱਤਾ ਹੈ। ਇਹ ਅਸੀ ਲੋਕ ਹੀ ਹਜ਼ਮ ਕਰ ਸਕਦੇ ਹਾਂ। ਗੁਰੂ-ਦਰ ਤੇ ਹਰ ਰੋਜ਼ ਭਰਮਾਂ-ਵਹਿਮਾਂ ਦੇ ਵਿਰੁੱਧ ਉਪਦੇਸ਼ ਸੁਣਨ ਵਾਲੇ ਸਿੱਖ ਭਲਾ ਕਿਸ ਤਰ੍ਹਾਂ ਡਕੌਂਤ ਦੀ ਇਸ ਗੱਲ ਉਤੇ ਇਤਬਾਰ ਕਰਦੇ ? ਉਹਨਾਂ ਉਹ ਸਭ ਕੁਝ ਡਕੌਂਤ ਪਾਸੋਂ ਖੋਹ ਲਿਆ ਤੇ ਆਖਿਆ—ਪੰਡਿਤ ਜੀ ! ਫ਼ਿਕਰ ਨਾ ਕਰੋ, ਅਸੀ ਭੀ ਇਹ ਚੀਜ਼ਾਂ ਹਜ਼ਮ ਕਰ ਕੇ ਤੁਹਾਨੂੰ ਵਿਖਾ ਦਿਆਂਗੇ। ਸਿੱਖਾਂ ਨੇ ਮਾਂਹ ਪੀਹ ਕੇ ਤੇਲ ਵਿਚ ਉਸ ਆਟੇ ਦੇ ਵੜੇ ਤਲ ਕੇ ਛਕ ਲਏ। ਲੋਹੇ ਦੇ ਉਹਨਾਂ ਨੇ ਕੜੇ ਬਣਵਾ ਕੇ ਆਪਣੀ ਹੱਥੀਂ ਪਾ ਲਏ। ਕੜੇ ਬਣਵਾਣ ਵਿਚ ਕਿਹੜਾ ਚਿਰ ਲੱਗਦਾ ਸੀ ? ਕਾਰੀਗਰ ਲੋਹਾਰ ਅਨੰਦਪੁਰ ਵਿਚ ਬਥੇਰੇ ਆ ਵੱਸੇ ਸਨ।

ਸਤਿਗੁਰੂ ਜੀ ਨੇ ਤਾਂ ਉਹ ਕੌਤਕ ਵਰਤਾਇਆ ਹੀ ਇਸ ਪਰਖ ਲਈ ਸੀ ਕਿ ਬ੍ਰਾਹਮਣਾਂ ਦੇ ਖਿਲਾਰੇ ਭਰਮ-ਜਾਲ ਦਾ ਅਸਰ ਸਿੱਖਾਂ ਉਤੇ ਕਿਤਨਾ ਕੁ ਹੈ। ਉਹਨਾਂ ਇਸ ਸਾਰੀ ਗੱਲ ਦੀ ਸੂਹ ਰੱਖੀ। ਜਦੋਂ ਸਾਰਾ ਮਾਮਲਾ ਉੱਘੜਿਆ, ਤਾਂ ਹਜ਼ੂਰ ਨੇ ਭਰੇ ਦੀਵਾਨ ਵਿਚ ਸਾਰੀ ਸੰਗਤ ਨੂੰ ਬ੍ਰਾਹਮਣਾਂ ਦੇ ਖਿਲਾਰੇ ਭਰਮ-ਜਾਲ ਵਲੋਂ ਸੁਚੇਤ ਰਹਿਣ ਲਈ ਮੁੜ ਉਪਦੇਸ਼ ਕੀਤਾ, ਅਤੇ ਹੁਕਮ ਕੀਤਾ ਕਿ ਲੋਹੇ ਦੇ ਇਸ ਕੜੇ ਨੂੰ, ਜੋ ਸਿੱਖਾਂ ਨੇ ਹੱਥੀਂ ਪਾ ਲਿਆ ਹੈ, ਭਰਮਾਂ-ਵਹਿਮਾਂ ਨੂੰ ਜਿੱਤਣ ਦੀ ਯਾਦਗਾਰ ਸਮਝੋ। ਅੱਜ ਤੋਂ ਹਰੇਕ ਸਿੱਖ ਲੋਹੇ ਦਾ ਕੜਾ ਪਹਿਨੇ, ਤਾਕਿ ਇਸ ਸਾਖੀ ਦਾ ਚੇਤਾ ਆ ਕੇ ਸਿੱਖ ਸਾਵਧਾਨ ਰਹੇ ਕਿ ਕੋਈ ਦਿਨ ਹੋਵੇ, ਕੋਈ ਦਿਸ਼ਾ ਹੋਵੇ, ਕੋਈ ਭੀ ਕੰਮ ਅਰੰਭਣਾ ਹੋਵੇ, ਸਿੱਖ ਕੇਵਲ ਪਰਮਾਤਮਾ ਅਗੇ ਅਰਦਾਸ ਕਰੇ ਤੇ ਕਿਸੇ ਭਰਮ-ਵਹਿਮ ਨੂੰ ਨੇੜੇ ਨਾ ਆਉਣ ਦੇਵੇ।

## ਔਰੰਗਜ਼ੇਬ ਨੂੰ ਦੱਖਣ ਦੀਆਂ ਉਲਝਣਾਂ

ਔਰੰਗਜ਼ੇਬ ਸੰਨ ੧੬੭੯ ਵਿਚ ਦਿੱਲੀ ਤੋਂ ਮਾਲਵੇ ਵਲ ਚਲਾ ਗਿਆ ਸੀ। ਮਾਲਵਾ ਜਮਨਾ ਤੇ ਨਰਬਦਾ ਦੇ ਵਿਚਕਾਰ ਦਾ ਇਲਾਕਾ ਹੈ। ਇਸ ਵਿਚ

ਰਾਜਪੂਤਾਂ ਦੀ ਵੱਸੋਂ ਹੈ। ਇਸ ਦੇ ਪੱਛਮ ਵਲ ਦਰਿਆ ਚੰਬਲ ਤੋਂ ਪਾਰ ਰਾਜਪੂਤਾਨਾ ਹੈ। ਰਾਜਸੀ ਦ੍ਰਿਸ਼ਟੀ-ਕੋਣ ਤੋਂ ਮਾਲਵੇ ਦੀ ਬਹੁਤ ਮਹੱਤਤਾ ਸੀ। ਦਿੱਲੀ ਆਗਰੇ ਤੋਂ ਦੱਖਣ ਨੂੰ ਜਾਣ ਵਾਲੀਆਂ ਸ਼ਾਹੀ ਸੜਕਾਂ ਮਾਲਵੇ ਵਿਚੋਂ ਦੀ ਲੰਘਦੀਆਂ ਹਨ। ਰਾਜਪੂਤਾਨੇ ਵਿਚ ਅਤੇ ਗੁਜਰਾਤ ਵਿਚ ਭੀ ਇਥੋਂ ਦੀ ਹੀ ਜਾਈਦਾ ਸੀ। ਇਸ ਇਲਾਕੇ ਨੂੰ ਆਪਣੇ ਤਹਿਤ ਵਿਚ ਰੱਖਣਾ ਔਰੰਗਜ਼ੇਬ ਵਾਸਤੇ ਬਹੁਤ ਜ਼ਰੂਰੀ ਸੀ।

ਪਰ ਮਾਲਵੇ ਦੇ ਝੰਬੇਲਿਆਂ ਵਿਚ ਹੀ ਔਰੰਗਜ਼ੇਬ ਦਾ ਸਭ ਤੋਂ ਵਧੀਕ ਲਾਡਲਾ ਪੁੱਤਰ ਅਕਬਰ ਬਾਗ਼ੀ ਹੋ ਗਿਆ, ਤੇ ਦੱਖਣ ਵਿਚ ਮਰਹੱਟਿਆਂ ਨਾਲ ਜਾ ਰਲਿਆ, ਉਸ ਖ਼ਤਰੇ ਨੂੰ ਦਬਾਣ ਲਈ ਔਰੰਗਜ਼ੇਬ ਨੂੰ ਸੰਨ ੧੬੮੧ ਵਿਚ ਦੱਖਣ ਵਲ ਜਾਣਾ ਪੈ ਗਿਆ। ਕਈ ਸਾਲਾਂ ਦੀਆਂ ਲੜਾਈਆਂ ਪਿਛੋਂ ਉਸ ਨੇ ਦੱਖਣ ਦੀਆਂ ਪੁਰਾਣੀਆਂ ਦੋਵੇਂ ਸ਼ੀਆ ਹਕੂਮਤਾਂ ਮੁਕਾ ਲਈਆਂ, ਮਰਹੱਟਿਆਂ ਦੀ ਕੇਂਦਰੀ ਤਾਕਤ ਭੀ ਤੋੜ ਲਈ। ਅਕਬਰ ਹਿੰਦੁਸਤਾਨ ਵਿਚੋਂ ਨੱਸ ਕੇ ਈਰਾਨ ਵਿਚ ਜਾ ਮੋਇਆ।

ਪਾਠਕ ਵੇਖ ਚੁਕੇ ਹਨ ਕਿ ਇਹ ਸੌਦਾ ਔਰੰਗਜ਼ੇਬ ਨੂੰ ਬਹੁਤ ਮਹਿੰਗਾ ਪਿਆ। ਉਸ ਨੂੰ ਆਪਣੇ ਹੀ ਪੁੱਤਰਾਂ ਉਤੇ ਸ਼ੱਕ ਪੈਂਦਾ ਰਹਿੰਦਾ ਸੀ। ਵੱਡੇ ਪੁੱਤਰ ਮੁਅੱਜ਼ਮ ਨੂੰ ਉਸ ਨੇ ੨੧ ਫ਼ਰਵਰੀ ਸੰਨ ੧੬੮੭ ਨੂੰ ਕੈਦ ਕਰ ਕੇ ਸੱਤ ਸਾਲ ਕੈਦ ਵਿਚ ਰੱਖਿਆ ਸੀ।

ਔਰੰਗਜ਼ੇਬ ਆਪਣੇ ਸਾਰੇ ਪੁੱਤਰਾਂ ਅਤੇ ਸਿਆਣੇ ਸਿਆਣੇ ਜਰਨੈਲਾਂ ਨੂੰ ਦੱਖਣ ਦੀ ਮੁਹਿੰਮ ਤੇ ਆਪਣੇ ਨਾਲ ਲੈ ਗਿਆ ਸੀ। ਉਤਰੀ ਹਿੰਦ ਵਿਚ ਹੌਲੇ ਮੇਲ ਦੇ ਅਫ਼ਸਰ ਹੀ ਰਹਿ ਗਏ ਸਨ।

ਦੱਖਣ ਦੀਆਂ ਵਿਰੋਧੀ ਤਕੜੀਆਂ ਤਾਕਤਾਂ ਟੁੱਟਣ ਤੇ ਭੀ ਔਰੰਗਜ਼ੇਬ ਉਧਰੋਂ ਆਪਣੀ ਰਾਜਧਾਨੀ ਦਿੱਲੀ ਵਲ ਨਾ ਆ ਸਕਿਆ। ਸ਼ੰਭੂ ਜੀ ਮਰਹੱਟੇ ਨੂੰ ਮਾਰ ਮੁਕਾ ਕੇ ਉਹ ਭੂੰਡਾਂ ਦੀ ਖੱਖਰ ਛੇੜ ਬੈਠਾ। ਪਹਿਲਾਂ ਤਾਂ ਮਰਹੱਟਿਆਂ ਦੀ ਇਕੋ ਇਕ ਜਥੇਬੰਦ ਤਾਕਤ ਸੀ, ਜਿਸ ਨਾਲ ਕਿਸੇ ਇਕ ਥਾਂ ਤੇ ਟਾਕਰਾ ਹੋ ਸਕਦਾ ਸੀ। ਪਰ ਮਰਹੱਟਿਆਂ ਦੀ ਕੇਂਦਰੀ ਤਾਕਤ ਖ਼ਤਮ ਹੋਣ ਨਾਲ ਥਾਂ ਥਾਂ ਉਹਨਾਂ ਦੇ ਛਾਪੇ-ਮਾਰ ਜਥੇ ਬਣ ਗਏ। ਸਰਦਾਰ ਦੇ ਮਰਨ ਨਾਲ ਮਰਹੱਟਿਆਂ ਦੀ ਇਹ ਜਨਤਾ-ਜੰਗ ਬਣ ਗਈ। ਔਰੰਗਜ਼ੇਬ ਕਿਧਰ ਕਿਧਰ ਟੱਕਰਾਂ ਮਾਰਦਾ ? ਮਈ ਸੰਨ ੧੬੯੦ ਤੋਂ ਹੀ ਮੁਗ਼ਲ-ਫ਼ੌਜਾਂ ਨੂੰ ਥਾਂ ਥਾਂ ਤੇ ਹਾਰਾਂ

ਹੋਣ ਲੱਗ ਪਈਆਂ। ਔਰੰਗਜ਼ੇਬ ਨੇ ਵੇਖ ਲਿਆ ਕਿ ਦੱਖਣ ਦੀ ਬਾਗ਼ੀ ਆਕੀ ਜਨਤਾ ਨੂੰ ਸਰ ਕਰਨ ਲਈ ਉਸ ਨੂੰ ਸ਼ਾਇਦ ਸਾਰੀ ਉਮਰ ਹੀ ਦੱਖਣ ਵਿਚ ਰਹਿਣਾ ਪਵੇਗਾ। ਦੱਖਣ ਵਿਚ ਮੁਗ਼ਲਾਂ ਦਾ ਜਬ੍ਹਾ ਨਾਮ-ਮਾਤਰ ਹੀ ਰਹਿ ਗਿਆ ਸੀ। ਮਰਹੱਟਿਆਂ ਦੇ ਛਾਪੇ-ਮਾਰ ਜਥੇ ਨਿੱਤ ਲੁੱਟ-ਮਾਰ ਕਰਦੇ ਰਹਿੰਦੇ ਸਨ।

## ਮੁਅੱਜ਼ਮ ਦੀ ਰਿਹਾਈ

ਉੱਤਰੀ ਹਿੰਦ ਵਿਚ ਭੀ ਦਿਨੋ-ਦਿਨ ਹਾਲਾਤ ਵਿਗੜਨ ਲੱਗ ਪਏ। ਔਰੰਗਜ਼ੇਬ ਵਾਸਤੇ ਦੱਖਣ ਤੋਂ ਉਸ ਸਾਰੇ ਇਲਾਕੇ ਨੂੰ ਹੁਕਮ ਹੇਠ ਰੱਖਣਾ ਔਖਾ ਹੋ ਗਿਆ। ਦਿੱਲੀ ਵਿਚ ਆਪ-ਹੁਦਰਾ-ਪਨ ਸ਼ੁਰੂ ਹੋ ਗਿਆ। ਪੰਜਾਬ ਦੀਆਂ ਪਹਾੜੀ ਰਿਆਸਤਾਂ ਨੂੰ ਜੇ ਔਰੰਗਜ਼ੇਬ ਚਾਹੁੰਦਾ ਤਾਂ ਦਿਨਾਂ ਵਿਚ ਹੀ ਮੁਕਾ ਸਕਦਾ ਸੀ। ਪਰ ਮੁਗ਼ਲ-ਰਾਜਨੀਤੀ ਅਨੁਸਾਰ ਉਹਨਾਂ ਦਾ ਟਿਕਿਆ ਰਹਿਣਾ ਮੁਗ਼ਲ-ਹਕੂਮਤ ਲਈ ਲਾਹੇਵੰਦਾ ਸੀ। ਅਸਲ ਵਿਚ ਇਹ ਛੋਟੇ ਵੱਡੇ ਜਗੀਰਦਾਰ ਹੀ ਸਨ, ਜੋ ਆਪੋ ਵਿਚ ਸਦਾ ਕਿਸੇ ਨ ਕਿਸੇ ਗੱਲੇ ਲੜਦੇ ਰਹਿੰਦੇ ਸਨ। ਮੁਗ਼ਲ ਹਕੂਮਤ ਨੂੰ ਸਾਲਾਨਾ ਮਾਲੀਆ ਦੇ ਕੇ ਇਹਨਾਂ ਆਪਣੀ ਜ਼ਾਤੀ ਹਸਤੀ ਕਾਇਮ ਰੱਖੀ ਹੋਈ ਸੀ। ਰਾਜਪੂਤਾਂ ਜਾਂ ਮਰਹੱਟਿਆਂ ਵਾਲੀ ਅਣਖ ਇਹਨਾਂ ਵਿਚ ਨਹੀਂ ਸੀ ਕਿ ਔਰੰਗਜ਼ੇਬ ਨੂੰ ਇਹਨਾਂ ਵਲੋਂ ਕਦੇ ਖ਼ਤਰਾ ਭਾਸਦਾ। ਪਰ ਜਦੋਂ ਉਸ ਨੂੰ ਇਹ ਸਰਕਾਰੀ ਖ਼ਬਰਾਂ ਪਹੁੰਚੀਆਂ ਕਿ ਉਸ ਦੇ ਹੁਕਮ ਅਨੁਸਾਰ ਮਾਲੀਆ ਵਸੂਲ ਕਰਨ ਗਏ ਪਹਿਲਾਂ ਅਲਫ਼ ਖ਼ਾਂ ਤੇ ਦਿਲਾਵਰ ਖ਼ਾਂ ਨੂੰ ਮਾਲੀਆ ਦੇਣ ਦੇ ਥਾਂ ਪਹਾੜੀ ਰਾਜਿਆਂ ਨੇ ਮੁਗ਼ਲ-ਫ਼ੌਜਾਂ ਦਾ ਟਾਕਰਾ ਕਰਨ ਦੀ ਦਲੇਰੀ ਕੀਤੀ, ਜਿਸ ਕਰਕੇ ਨਦੌਣ ਦੀ ਜੰਗ ਵਿਚ ਅਲਫ਼ ਖ਼ਾਂ ਅਤੇ ਦੂਜੀ ਜੰਗ ਵਿਚ ਹੁਸੈਨ ਖ਼ਾਂ ਮਾਰਿਆ ਗਿਆ ਸੀ, ਤਾਂ ਔਰੰਗਜ਼ੇਬ ਦੀਆਂ ਅੱਖਾਂ ਖੁਲ੍ਹੀਆਂ ਕਿ ਪੰਜਾਬ ਵਾਸਤੇ ਕੋਈ ਉਚੇਚਾ ਪਰਬੰਧ ਕਰਨ ਦੀ ਲੋੜ ਹੈ।

ਔਰੰਗਜ਼ੇਬ ਨੇ ਆਪਣੇ ਵੱਡੇ ਪੁੱਤਰ ਮੁਅੱਜ਼ਮ ਨੂੰ ਉਸ ਦੇ ਚੌਹਾਂ ਪੁੱਤਰਾਂ ਸਮੇਤ ਹੀ ਕੈਦ ਕੀਤਾ ਹੋਇਆ ਸੀ, ਜਦੋਂ ਮਰਹੱਟਿਆਂ ਦੇ ਛਾਪੇ-ਮਾਰ ਜਥਿਆਂ ਨੇ ਉਸ ਦੀਆਂ ਫ਼ੌਜਾਂ ਦਾ ਨੱਕ-ਦਮ ਲੈ ਆਂਦਾ, ਤਾਂ ਮੁਅੱਜ਼ਮ ਦੇ ਵੱਡੇ ਪੁੱਤਰ ਮੁਅੱਜ਼ੁਦੀਨ ਨੂੰ ਉਸ ਨੇ ਅਕਤੂਬਰ ਸੰਨ ੧੬੯੨ ਵਿਚ ਰਿਹਾਅ ਕਰ ਕੇ ਉਹਨਾਂ ਦੀ ਤਾੜਨਾ ਵਾਸਤੇ ਭੇਜ ਦਿੱਤਾ। ਪੰਜਾਬ ਵਲੋਂ ਆ ਰਹੀਆਂ ਭੈੜੀਆਂ ਖ਼ਬਰਾਂ ਤੋਂ ਮਜਬੂਰ ਹੋ ਕੇ ਔਰੰਗਜ਼ੇਬ ਨੇ ਮੁਅੱਜ਼ਮ ਨੂੰ ਭੀ ਸੰਨ ੧੬੯੫ ਦੇ ਸ਼ੁਰੂ ਵਿਚ ਰਿਹਾਅ ਕਰ ਦਿੱਤਾ ਅਤੇ ੯ ਮਈ ਸੰਨ ੧੬੯੫ ਨੂੰ ਉਸ ਨੂੰ ਪੰਜਾਬ, ਸਿੰਧ

ਤੇ ਅਫ਼ਗਾਨਿਸਤਾਨ ਦਾ ਗਵਰਨਰ ਬਣਾ ਕੇ ਪੰਜਾਬ ਵਲ ਭੇਜ ਦਿੱਤਾ। ਸੰਨ ੧੬੯੬ ਤੋਂ ੧੬੯੮ ਤਕ ਮੁਲਤਾਨ ਦਾ ਸੂਬਾ ਭੀ ਮੁਅੱਜ਼ਮ ਦੇ ਅਧਿਕਾਰ ਵਿਚ ਕੀਤਾ ਗਿਆ।

## ਮਿਰਜ਼ਾ ਬੇਗ

ਮੁਅੱਜ਼ਮ ਮੁਲਤਾਨ ਪਹੁੰਚਿਆ। ਪਹਾੜੀ ਰਾਜਿਆਂ ਨੂੰ ਪਿੱਸੂ ਪਏ। ਉਹਨਾਂ ਆਪਣੇ ਉਚੇਚੇ ਵਕੀਲ ਭੇਜ ਭੇਜ ਕੇ ਪਿਛਲੀਆਂ ਭੁੱਲਾਂ ਬਖ਼ਸ਼ਾਣ ਦੇ ਜਤਨ ਕੀਤੇ। ਜਿਵੇਂ ਉਹਨਾਂ ਨੇ ਦਿਲਾਵਰ ਖ਼ਾਂ ਨੂੰ ਅੱਡੇ ਲਾਇਆ ਸੀ, ਸ਼ਾਹਜ਼ਾਦੇ ਉਤੇ ਭੀ ਅਸਰ ਪਾਣ ਦੀ ਕੋਸ਼ਿਸ਼ ਕੀਤੀਓ ਨੇ। ਨਦੌਣ ਆਦਿਕ ਜੁੱਧਾਂ ਦੀ ਜ਼ਿਮੇਵਾਰੀ ਉਹਨਾਂ ਗੁਰੂ ਗੋਬਿੰਦ ਸਿੰਘ ਜੀ ਉਤੇ ਪਾ ਕੇ ਪ੍ਰੇਰਨਾ ਕੀਤੀ ਕਿ ਸ਼ਾਹਜ਼ਾਦਾ ਸਤਿਗੁਰੂ ਜੀ ਦੇ ਵਿਰੁੱਧ ਫ਼ੌਜ ਭੇਜੇ। ਪਰ ਸ਼ਾਹਜ਼ਾਦਾ ਮੁਅੱਜ਼ਮ ਉਹਨਾਂ ਦੀਆਂ ਇਹਨਾਂ ਚਾਲਾਂ ਵਿਚ ਨਾ ਫਸਿਆ। ਉਹ ਪਰਤੱਖ ਸਾਹਮਣੇ ਵੇਖਦਾ ਸੀ ਕਿ ਸਤਿਗੁਰੂ ਜੀ ਕਿਸੇ ਜਾਗੀਰ ਜਾਂ ਰਿਆਸਤ ਦੇ ਮਾਲਕ ਨਹੀਂ ਸਨ, ਨਦੌਣ ਆਦਿਕ ਦੇ ਜੰਗਾਂ ਤੋਂ ਪਿਛੋਂ ਭੀ ਉਹਨਾਂ ਦੇਸ ਦੇ ਕਿਸੇ ਵੀ ਹਿੱਸੇ ਉਤੇ ਕਬਜ਼ਾ ਨਹੀਂ ਸੀ ਕੀਤਾ ਹੋਇਆ। ਉਹਨਾਂ ਪਾਸੋਂ ਕਿਸੇ ਮਾਲੀਏ ਆਦਿਕ ਦੀ ਵਸੂਲੀ ਕਰਨ ਦਾ ਖ਼ਿਆਲ ਬੜਾ ਹੋਛਾ ਹੀ ਕੰਮ ਹੈ। ਮੁਅੱਜ਼ਮ ਨੂੰ ਇਹ ਅਸਲੀਅਤ ਸਮਝਾਣ ਵਿਚ ਬਹੁਤਾ ਹੱਥ ਭਾਈ ਨੰਦ ਲਾਲ ਜੀ ਦਾ ਸੀ, ਜਿਨ੍ਹਾਂ ਨਾਲ ਪਾਠਕਾਂ ਦੀ ਜਾਣ-ਪਛਾਣ ਹੁਣੇ ਹੀ ਕਰਾਈ ਜਾਏਗੀ।

ਪਹਾੜੀ ਰਾਜਿਆਂ ਨੇ ਤਾਂ ਸ਼ਾਹਜ਼ਾਦੇ ਦਾ ਨਾਮ ਸੁਣਦਿਆਂ ਹੀ ਹੱਥ ਬੰਨ੍ਹ ਕੇ ਮਾਲੀਆ ਤਾਰ ਦਿੱਤਾ, ਉਹਨਾਂ ਦੇ ਵਿਰੁੱਧ ਕਿਸੇ ਮੁਹਿੰਮ ਦੀ ਲੋੜ ਹੀ ਨਾ ਰਹਿ ਗਈ। ਫਿਰ ਭੀ ਪਹਾੜੀਆਂ ਦੇ ਦਿਲ ਵਿਚ ਮੁਗ਼ਲ-ਹਕੂਮਤ ਦਾ ਸਿੱਕਾ ਬਿਠਾਣ ਲਈ ਮੁਅੱਜ਼ਮ ਨੇ ਆਪਣੇ ਜਰਨੈਲ ਮਿਰਜ਼ਾ ਬੇਗ ਨੂੰ ਕੁਝ ਸਮੇ ਲਈ ਰਿਆਸਤਾਂ ਵਿਚ ਚੱਕਰ ਲਾਣ ਲਈ ਭੇਜ ਦਿੱਤਾ। ਰਾਜਿਆਂ ਦੀ ਸਾਂਝੀ ਅਣਖ ਕੋਈ ਹੈ ਹੀ ਨਹੀਂ ਸੀ। ਮਿਰਜ਼ਾ ਬੇਗ ਅੱਗੇ ਇਕ ਦੂਜੇ ਦੇ ਵਿਰੁੱਧ ਲੂਤੀਆਂ ਲਾ ਕੇ ਇਕੱਲੇ ਇਕੱਲੇ ਉਸ ਦੇ ਹੱਥੋਂ ਬੇ-ਪੱਤ ਹੁੰਦੇ ਰਹੇ।

ਪਹਾੜੀਆਂ ਦੀਆਂ ਕਾਲੀਆਂ ਕਰਤੂਤਾਂ ਦੀਆਂ ਖ਼ਬਰਾਂ ਸਤਿਗੁਰੂ ਜੀ ਨੂੰ ਭੀ ਪਹੁੰਚ ਜਾਂਦੀਆਂ ਸਨ। ਰਾਜਿਆਂ ਉਤੇ ਇਤਬਾਰ ਨਹੀਂ ਕੀਤਾ ਜਾ ਸਕਦਾ ਸੀ। ਇਸ ਵਾਸਤੇ ਅਨੰਦਪੁਰ ਨੂੰ ਕਿਸੇ ਖ਼ਤਰੇ ਦੀ ਸੰਭਾਵਨਾ ਤੋਂ ਬਚਾਣ ਲਈ

ਗੁਰੂ ਗੋਬਿੰਦ ਸਿੰਘ ਜੀ ਨੇ ਨੇੜੇ ਨੇੜੇ ਦੇ ਸਿੱਖਾਂ ਨੂੰ ਸੁਨੇਹੇ ਭੇਜ ਦਿੱਤੇ ਸਨ। ਕਈ ਗੱਭਰੂ ਸ਼ਸਤਰ-ਧਾਰੀ ਸਿੱਖ ਸਤਿਗੁਰੂ ਜੀ ਦੇ ਪਾਸ ਆ ਪਹੁੰਚੇ ਸਨ।

## ਭਾਈ ਨੰਦ ਲਾਲ ਜੀ

ਮੁਨਸ਼ੀ ਛੱਜੂ ਰਾਮ ਆਗਿਰਸ ਖੱਤਰੀ, ਜੋ ਫ਼ਾਰਸੀ ਦਾ ਚੰਗਾ ਵਿਦਵਾਨ ਸੀ, ਸੰਨ ੧੬੩੦ ਵਿਚ ਹਿੰਦੁਸਤਾਨ ਤੋਂ ਗ਼ਜ਼ਨੀ ਚਲਾ ਗਿਆ, ਅਤੇ ਆਪਣੀ ਯੋਗਤਾ ਦੇ ਬਲ ਨਾਲ ਉਥੋਂ ਦੇ ਹਾਕਮ ਦਾ ਮੀਰ ਮੁਨਸ਼ੀ ਬਣ ਗਿਆ। ਤਦੋਂ ਸ਼ਾਹ ਜਹਾਨ ਹਿੰਦੁਸਤਾਨ ਦਾ ਬਾਦਸ਼ਾਹ ਸੀ।

ਗ਼ਜ਼ਨੀ ਵਿਚ ਛੱਜੂ ਰਾਮ ਦੇ ਘਰ ਨੰਦ ਲਾਲ ਜੀ ਦਾ ਜਨਮ ਸੰਨ ੧੬੩੩ ਵਿਚ ਹੋਇਆ। ਪਿਤਾ ਦੀ ਨਿਗਰਾਨੀ ਵਿਚ ਨੰਦ ਲਾਲ ਜੀ ਨੂੰ ਛੇ ਸਾਲਾਂ ਦੀ ਉਮਰੇ ਫ਼ਾਰਸੀ ਅਰਬੀ ਦੀ ਪੜ੍ਹਾਈ ਸ਼ੁਰੂ ਕਰਾਈ ਗਈ। ਹੈਸਨ ਤੀਖਣ ਬੁੱਧੀ ਵਾਲੇ, ਛੋਟੀ ਉਮਰੇ ਹੀ ਚੰਗੇ ਲਾਇਕ ਹੋ ਗਏ।

ਮੁਨਸ਼ੀ ਛੱਜੂ ਰਾਮ ਬੈਰਾਗੀ ਸਾਧ ਦਾ ਸੇਵਕ ਸੀ। ਜਦੋਂ ਨੰਦ ਲਾਲ ਜੀ ੧੨ ਸਾਲ ਦੇ ਹੋਏ ਤਾਂ ਪਿਤਾ ਨੇ ਇਹਨਾਂ ਨੂੰ ਬੈਰਾਗੀ ਮੱਤ ਦੀ 'ਕੰਠੀ' ਪਵਾਣ ਦੀ ਰਸਮ ਕਰਨੀ ਚਾਹੀ, ਪਰ ਨੰਦ ਲਾਲ ਨੇ ਇਨਕਾਰ ਕਰ ਦਿੱਤਾ।

ਸੰਨ ੧੬੫੨ ਵਿਚ ਛੱਜੂ ਰਾਮ ਦਾ ਦੇਹਾਂਤ ਹੋ ਗਿਆ। ਨੰਦ ਲਾਲ ਜੀ ਦੀ ਲਾਲਸਾ ਸੀ ਕਿ ਪਿਤਾ ਵਾਲਾ ਅਹੁਦਾ ਮਿਲ ਜਾਏ, ਪਰ ਇਹਨਾਂ ਦੀ ਉਮਰ ਅਜੇ ੧੯ ਸਾਲਾਂ ਦੀ ਸੀ। ਛੋਟੀ ਉਮਰ ਲਿਆਕਤ ਦੇ ਰਾਹ ਵਿਚ ਰੁਕਾਵਟ ਬਣ ਗਈ। ਕੁਝ ਉਪਰਾਮ ਜਿਹੇ ਹੋ ਕੇ, ਪਿਤਾ ਦੀ ਜਾਇਦਾਦ ਵੇਚ-ਵੱਟ ਕੇ, ਇਕ ਕਾਫ਼ਲੇ ਨਾਲ ਨੰਦ ਲਾਲ ਜੀ ਮੁਲਤਾਨ ਆ ਗਏ। ਇਹ ਜ਼ਿਕਰ ਸੰਨ ੧੬੫੩ ਦਾ ਹੈ। ਸ਼ਾਹ ਜਹਾਨ ਹੀ ਅਜੇ ਹਿੰਦ ਦਾ ਬਾਦਸ਼ਾਹ ਸੀ।

ਗ਼ਜ਼ਨੀ ਵਾਲੇ ਦੋਹਾਂ ਨੌਕਰਾਂ ਨੂੰ ਨੰਦ ਲਾਲ ਜੀ ਆਪਣੇ ਨਾਲ ਹੀ ਲੈ ਆਏ। ਉਹ ਇਹਨਾਂ ਨੂੰ 'ਆਗ਼ਾ' ਕਹਿੰਦੇ ਸਨ। ਜਿਸ ਮਹੱਲੇ ਵਿਚ ਨੰਦ ਲਾਲ ਜੀ ਰਹਿੰਦੇ ਸਨ ਉਸ ਮਹੱਲੇ ਦਾ ਨਾਮ ਮਹੱਲਾ 'ਆਗ਼ਾਪੁਰ' ਪੈ ਗਿਆ।

ਸੰਨ ੧੬੫੪ ਵਿਚ ੨੧ ਸਾਲਾਂ ਦੀ ਉਮਰੇ ਨੰਦ ਲਾਲ ਜੀ ਦੀ ਸ਼ਾਦੀ ਇਕ ਸਿੱਖ-ਘਰ ਵਿਚ ਹੋ ਗਈ। ਉਹਨਾਂ ਦੀ ਸੰਗਤ ਵਿਚ ਇਹਨਾਂ ਨੇ ਭੀ ਸਿੱਖ ਖ਼ਿਆਲ ਗ੍ਰਹਿਣ ਕਰ ਲਏ। ਤੇਜ਼ ਅਕਲ ਨੇ ਛੇਤੀ ਹੀ ਨੰਦ ਲਾਲ ਨੂੰ

ਸਿੱਖ-ਧਰਮ ਦਾ ਮਤਵਾਲਾ ਬਣਾ ਦਿੱਤਾ। ਗੁਰਮੁਖੀ ਅੱਖਰ ਸਿੱਖ ਕੇ ਬਹੁਤ ਸਾਰੀ ਬਾਣੀ ਕੰਠ ਕਰ ਲਈਓ ਨੇ। ਤਦੋਂ ਗੁਰੂ ਹਰਿਰਾਇ ਸਾਹਿਬ ਜੀ ਕੀਰਤਪੁਰੇ ਗੁਰੂ ਨਾਨਕ ਦੇਵ ਜੀ ਦੀ ਗੱਦੀ ਤੇ ਸਨ।

ਵਿਦਿਅਕ ਯੋਗਤਾ ਦੇ ਕਾਰਨ ਨੰਦ ਲਾਲ ਜੀ ਨੂੰ ਮੁਲਤਾਨ ਦੇ ਸੂਬੇ ਨਾਲ ਮਿਲਣ ਦੇ ਅਵਸਰ ਮਿਲਦੇ ਗਏ। ਉਸ ਨੇ ਇਹਨਾਂ ਨੂੰ ਆਪਣਾ ਦੀਵਾਨ ਮੁਕੱਰਰ ਕਰ ਲਿਆ।

੧੧ ਨਵੰਬਰ ਸੰਨ ੧੬੭੫ ਨੂੰ ਗੁਰੂ ਤੇਗ਼ ਬਹਾਦਰ ਸਾਹਿਬ ਦਿੱਲੀ ਸ਼ਹੀਦ ਹੋਏ। ਗੁਰੂ ਗੋਬਿੰਦ ਸਿੰਘ ਜੀ ਗੱਦੀ ਤੇ ਬੈਠੇ। ਮੁਲਤਾਨ ਦੀ ਸੰਗਤ ਨਾਲ ਭਾਈ ਨੰਦ ਲਾਲ ਜੀ ਲਾਹੌਰ ਦੇ ਰਸਤੇ ਅੰਮ੍ਰਿਤਸਰ ਤੋਂ ਹੁੰਦੇ ਹੋਏ ਅਨੰਦਪੁਰ ਪਹੁੰਚੇ। ਦਰਸ਼ਨ ਕਰ ਕੇ ਸੰਗਤ ਦੇ ਨਾਲ ਹੀ ਵਾਪਸ ਮੁਲਤਾਨ ਆ ਗਏ।

## ਮੁਅੱਜ਼ਮ ਨਾਲ ਭਾਈ ਨੰਦ ਲਾਲ ਜੀ ਦੀ ਸਾਂਝ

ਹਿੰਦੁਸਤਾਨ ਦਾ ਤਖ਼ਤ ਹਾਸਲ ਕਰਨ ਲਈ ਔਰੰਗਜ਼ੇਬ ਨੇ ਪਹਿਲਾਂ ਆਪਣੇ ਪਿਉ ਸ਼ਾਹ ਜਹਾਨ ਨੂੰ ੧੫ ਜੂਨ ਸੰਨ ੧੬੫੮ ਨੂੰ ਕੈਦ ਕੀਤਾ, ਫਿਰ ਵਾਰੋ-ਵਾਰੀ ਸਾਰੇ ਭਰਾਵਾਂ ਉਤੇ ਹੱਥ ਸਾਫ਼ ਕੀਤਾ। ਆਖ਼ਰ ਫ਼ਰਵਰੀ ਸੰਨ ੧੬੬੦ ਵਿਚ ਉਹ ਹਿੰਦ ਦਾ ਨਿਸ-ਕੰਟਕ ਬਾਦਸ਼ਾਹ ਬਣ ਗਿਆ। ਮਈ ਸੰਨ ੧੬੬੩ ਵਿਚ ਔਰੰਗਜ਼ੇਬ ਨੇ ਆਪਣੇ ਵੱਡੇ ਪੁੱਤਰ ਮੁਅੱਜ਼ਮ ਨੂੰ ਦੱਖਣ ਦਾ ਗਵਰਨਰ ਬਣਾ ਕੇ ਭੇਜਿਆ, ਉਥੇ ਉਹ ਸੰਨ ੧੬੭੩ ਤਕ ਦਸ ਸਾਲ ਰਿਹਾ। ਫਿਰ ਮੁਅੱਜ਼ਮ ਨੂੰ ਵਾਪਸ ਦਿੱਲੀ ਬੁਲਾਇਆ ਗਿਆ। ਦੋ ਸਾਲਾਂ ਦੇ ਸਮੇ ਵਿਚ ਉਸ ਨੂੰ ਕਈ ਵਾਰੀ ਪੰਜਾਬ ਤੇ ਮੁਲਤਾਨ ਜਾਣਾ ਪਿਆ। ਉਸ ਵਕਤ ਤਕ ਭਾਈ ਨੰਦ ਲਾਲ ਜੀ ਦੀ ਲਿਆਕਤ ਦੀ ਚਰਚਾ ਸ਼ਾਹੀ ਦਰਬਾਰ ਤਕ ਪਹੁੰਚ ਚੁਕੀ ਹੋਈ ਸੀ। ਜਦੋਂ ਮੁਅੱਜ਼ਮ ਮੁਲਤਾਨ ਆਇਆ, ਤਾਂ ਨੰਦ ਲਾਲ ਜੀ ਦੀ ਸ਼ਾਹਜ਼ਾਦੇ ਨਾਲ ਭੀ ਜਾਣ-ਪਛਾਣ ਹੋ ਗਈ। ਸ਼ਾਹਜ਼ਾਦੇ ਦੇ ਦਿਲ ਵਿਚ ਇਹਨਾਂ ਦੀ ਕਦਰ ਬਣ ਗਈ।

ਔਰੰਗਜ਼ੇਬ ਨੇ ਸ਼ਾਹਜ਼ਾਦਾ ਮੁਅੱਜ਼ਮ ਨੂੰ ਅਫ਼ਗਾਨਿਸਤਾਨ ਦਾ ਗਵਰਨਣ ਬਣਾ ਕੇ ਸੰਨ ੧੬੭੬ ਵਿਚ ਕਾਬਲ ਭੇਜਿਆ। ਮੁਅੱਜ਼ਮ ੧੫ ਅਕਤੂਬਰ ਸੰਨ ੧੬੭੬ ਤੋਂ ੨੦ ਜਨਵਰੀ ਸੰਨ ੧੬੭੮ ਤਕ ਅਫ਼ਗਾਨਿਸਤਾਨ ਰਿਹਾ। ਕਾਬਲ ਨੂੰ ਜਾਣ ਵੇਲੇ ਮੁਅੱਜ਼ਮ ਨੂੰ ਖ਼ਿਆਲ ਆਇਆ ਕਿ ਨੰਦ ਲਾਲ ਜੀ

ਫ਼ਾਰਸੀ ਅਰਬੀ ਦੇ ਬੜੇ ਉੱਘੇ ਵਿਦਵਾਨ ਹਨ, ਮੁਲਤਾਨ ਦੇ ਸੂਬੇ ਪਾਸ ਕਈ ਸਾਲ ਕੰਮ ਕਰਨ ਕਰਕੇ ਰਾਜ-ਦਰਬਾਰ ਦੇ ਕੰਮਾਂ ਵਿਚ ਭੀ ਬੜੇ ਪਰਬੀਨ ਹੋ ਚੁਕੇ ਹਨ, ਗ਼ਜ਼ਨੀ ਦੇ ਜੰਮ-ਪਲ ਹੋਣ ਕਰਕੇ ਉਸ ਵਤਨ ਨੂੰ ਚੰਗੀ ਤਰ੍ਹਾਂ ਜਾਣਦੇ-ਪਛਾਣਦੇ ਹਨ, ਉਸ ਪਾਸੇ ਇਹਨਾਂ ਦੇ ਕਈ ਹਮ-ਉਮਰ ਇਹਨਾਂ ਦੇ ਪੁਰਾਣੇ ਹਮ-ਜੋਲੀ ਹੋਣਗੇ, ਜੋ ਉਧਰ ਦੀਆਂ ਕਈ ਰਾਜਸੀ ਗੁੰਝਲਾਂ ਹੱਲ ਕਰਨ ਵਿਚ ਸਹਾਈ ਹੋ ਸਕਣਗੇ। ਇਹ ਸੋਚ ਕੇ ਮੁਲਤਾਨ ਦੇ ਸੂਬੇ ਦੀ ਰਜ਼ਾਮੰਦੀ ਨਾਲ ਮੁਅੱਜ਼ਮ ਨੇ ਨੰਦ ਲਾਲ ਜੀ ਨੂੰ ਆਪਣਾ ਮੀਰ ਮੁਨਸ਼ੀ ਬਣਾ ਲਿਆ, ਅਤੇ ਇਹਨਾਂ ਨੂੰ ਆਪਣੇ ਨਾਲ ਅਫ਼ਗ਼ਾਨਿਸਤਾਨ ਲੈ ਗਿਆ। ਇਹ ਭੀ ਸ਼ਾਹਜ਼ਾਦੇ ਨਾਲ ਦੋ ਸਾਲ ਉਧਰ ਰਹਿ ਕੇ ਫਿਰ ਆਪਣਾ ਵਤਨ ਵੇਖ ਆਏ।

## ਭਾਈ ਨੰਦ ਲਾਲ ਜੀ ਮੁੜ ਵਾਪਸ ਮੁਲਤਾਨ

ਮਾਰਵਾੜ ਦੇ ਇਲਾਕੇ ਨੂੰ ਸਿੱਧਾ ਆਪਣੇ ਕਬਜ਼ੇ ਵਿਚ ਲੈਣ ਵਾਸਤੇ ਔਰੰਗਜ਼ੇਬ ਜਨਵਰੀ ਸੰਨ ੧੬੭੯ ਵਿਚ ਦਿੱਲੀ ਤੋਂ ਪਹਿਲਾਂ ਆਗਰੇ ਗਿਆ, ਉਥੇ ਕੁਝ ਦਿਨ ਠਹਿਰ ਕੇ ਅਗਾਂਹ ਅਜਮੇਰ ਵਲ ਚਲਾ ਗਿਆ। ਮੁਅੱਜ਼ਮ, ਆਜ਼ਮ, ਅਕਬਰ ਅਤੇ ਕਾਮ ਬਖ਼ਸ਼ ਚੌਹਾਂ ਪੁੱਤਰਾਂ ਨੂੰ ਭੀ ਨਾਲ ਹੀ ਲੈ ਗਿਆ ਸੀ। ਭਾਈ ਨੰਦ ਲਾਲ ਜੀ ਅਜੇ ਮੁਅੱਜ਼ਮ ਦੀ ਮੁਲਾਜ਼ਮਤ ਵਿਚ ਹੀ ਸਨ।

ਸਿੱਖ-ਇਤਿਹਾਸ ਲਿਖਦਾ ਹੈ ਕਿ ਇਕ ਦਿਨ ਆਗਰੇ ਔਰੰਗਜ਼ੇਬ ਦੇ ਦਰਬਾਰ ਵਿਚ ਕੁਰਾਨ ਸ਼ਰੀਫ਼ ਦੀ ਇਕ ਆਇਤ ਦੇ ਅਰਥਾਂ ਬਾਰੇ ਵਿਚਾਰ ਚਲ ਪਈ। ਕਈ ਕਾਜ਼ੀਆਂ ਨੇ ਆਪਣੇ ਆਪਣੇ ਖ਼ਿਆਲ ਦੱਸੇ, ਪਰ ਔਰੰਗਜ਼ੇਬ ਦੀ ਤਸੱਲੀ ਨਾ ਹੋਈ। ਮੁਅੱਜ਼ਮ ਭੀ ਦਰਬਾਰ ਵਿਚ ਹਾਜ਼ਰ ਸੀ। ਉਥੋਂ ਵਾਪਸ ਆਪਣੇ ਡੇਰੇ ਜਾ ਕੇ ਉਸ ਨੇ ਨੰਦ ਲਾਲ ਜੀ ਨਾਲ ਗੱਲ ਕੀਤੀ। ਜੋ ਅਰਥ ਇਹਨਾਂ ਦੱਸੇ, ਮੁਅੱਜ਼ਮ ਨੂੰ ਉਹ ਬਹੁਤ ਚੰਗੇ ਲੱਗੇ। ਅਗਲੇ ਦਿਨ ਦਰਬਾਰ ਵਿਚ ਜਾ ਕੇ ਮੁਅੱਜ਼ਮ ਨੇ ਉਹ ਵਿਚਾਰ ਔਰੰਗਜ਼ੇਬ ਨੂੰ ਸੁਣਾਈ, ਉਹ ਬਹੁਤ ਖ਼ੁਸ਼ ਹੋਇਆ। ਨੰਦ ਲਾਲ ਜੀ ਨੂੰ ਪੰਜ ਸੌ ਰੁਪਏ ਇਨਾਮ ਦਿੱਤਾ ਗਿਆ। ਪਰ ਮੁਅੱਜ਼ਮ ਨੂੰ ਬਾਦਸ਼ਾਹ ਨੇ ਇਸ਼ਾਰੇ-ਮਾਤਰ ਕਹਿ ਦਿੱਤਾ ਕਿ ਅਜਿਹਾ ਲਾਇਕ ਆਦਮੀ ਕਾਫ਼ਰ ਟਿਕਿਆ ਨਹੀਂ ਰਹਿਣਾ ਚਾਹੀਦਾ।

ਆਗਰੇ ਤੋਂ ਬਾਦਸ਼ਾਹ ਭਬਦੇ ਹੀ ਮਾਰਵਾੜ ਨੂੰ ਚੱਲ ਪਿਆ। ਮੁਅੱਜ਼ਮ ਨੇ ਨੰਦ ਲਾਲ ਜੀ ਨੂੰ ਬਾਦਸ਼ਾਹ ਦੀ ਮਰਜ਼ੀ ਦੱਸ ਦਿੱਤੀ। ਪਰ ਉਹਨਾਂ ਨੂੰ

ਇਹ ਮਨਜ਼ੂਰ ਨਹੀਂ ਸੀ। ਔਰੰਗਜ਼ੇਬ ਮਾਰਵਾੜ ਤੇ ਮੇਵਾੜ ਦੀਆਂ ਲੜਾਈਆਂ ਦੇ ਰੁਝੇਵਿਆਂ ਵਿਚ ਰੁੱਝ ਗਿਆ। ਨੰਦ ਲਾਲ ਜੀ ਵਾਲਾ ਮਾਮਲਾ ਵਿਸਰ ਗਿਆ। ਉਹ ਮੁਅੱਜ਼ਮ ਦੀ ਮੁਲਾਜ਼ਮਤ ਛੱਡ ਕੇ ਮੁੜ ਮੁਲਤਾਨ ਦੇ ਸੂਬੇ ਪਾਸ ਵਾਪਸ ਆ ਗਏ।

## ਫਿਰ ਮੁਅੱਜ਼ਮ ਨਾਲ ਮੇਲ

ਅਕਬਰ ਦੇ ਬਾਗ਼ੀ ਹੋ ਜਾਣ ਕਰਕੇ ਔਰੰਗਜ਼ੇਬ ਦੇ ਰਾਜਸੀ ਝੰਬੇਲੇ ਇਤਨੇ ਵਧੇ ਕਿ ਉਸ ਨੂੰ ਦੱਖਣ ਵੱਲ ਜਾਣਾ ਪੈ ਗਿਆ। ਉਸ ਦੇ ਚਾਰੇ ਪੁੱਤਰ ਉਸ ਦੇ ਨਾਲ ਸਨ। ਦੱਖਣ ਦੇ ਝਗੜਿਆਂ ਵਿਚ ਔਰੰਗਜ਼ੇਬ ਨੂੰ ਮੁਅੱਜ਼ਮ ਉਤੇ ਇਤਨਾ ਸ਼ੱਕ ਪਿਆ ਕਿ ਮੁਅੱਜ਼ਮ ਨੂੰ ਸੰਨ ੧੬੮੭ ਤੋਂ ੧੬੯੪ ਤਕ ਸੱਤ ਸਾਲ ਪਿਉ ਦੀ ਕੈਦ ਵਿਚ ਰਹਿਣਾ ਪਿਆ। ਸੰਨ ੧੬੯੫ ਵਿਚ ਮੁਅੱਜ਼ਮ ਫਿਰ ਪੰਜਾਬ, ਸਿੰਧ, ਮੁਲਤਾਨ, ਅਫ਼ਗਾਨਿਸਤਾਨ ਦਾ ਗਵਰਨਰ ਬਣ ਕੇ ਆਇਆ। ਇਸ ਤਰ੍ਹਾਂ ੧੮-੧੯ ਸਾਲਾਂ ਪਿਛੋਂ ਭਾਈ ਨੰਦ ਲਾਲ ਜੀ ਨੂੰ ਮੁਅੱਜ਼ਮ ਨਾਲ ਫਿਰ ਮਿਲਣ ਦਾ ਮੌਕਾ ਮਿਲਿਆ। ਉਸ ਵਕਤ ਨੰਦ ਲਾਲ ਜੀ ਦੀ ਉਮਰ ੬੩ ਸਾਲਾਂ ਦੀ ਸੀ ਅਤੇ ਮੁਅੱਜ਼ਮ ਦੀ ੫੫ ਸਾਲਾਂ ਦੀ।

## ਭਾਈ ਨੰਦ ਲਾਲ ਜੀ ਅਨੰਦਪੁਰ ਨੂੰ

ਸੰਨ ੧੬੯੭ ਵਿਚ ੬੪ ਸਾਲਾਂ ਦੀ ਉਮਰੇ ਭਾਈ ਨੰਦ ਲਾਲ ਜੀ ਨੇ ਮੁਲਾਜ਼ਮਤ ਛੱਡ ਕੇ ਅਨੰਦਪੁਰ ਵਿਚ ਆਪਣੀ ਪੱਕੀ ਰਿਹਾਇਸ਼ ਕਰ ਲਈ। ਰੋਜ਼ਾਨਾ ਦਰਸ਼ਨ ਦੀ ਬਰਕਤ ਨਾਲ ਭਾਈ ਨੰਦ ਲਾਲ ਜੀ ਦਾ ਗੁਰੂ ਗੋਬਿੰਦ ਸਿੰਘ ਜੀ ਨਾਲ ਪਿਆਰ ਇਸ਼ਕ ਦੇ ਦਰਜੇ ਤੇ ਪਹੁੰਚ ਗਿਆ। ਜਦੋਂ ਮਈ ਸੰਨ ੧੭੦੪ ਵਿਚ ਸ਼ਾਹੀ ਫ਼ੌਜਾਂ ਨੇ ਪਹਾੜੀ ਰਾਜਿਆਂ ਸਮੇਤ ਅਨੰਦਪੁਰ 'ਤੇ ਹਮਲਾ ਕੀਤਾ, ਤਾਂ ਸਤਿਗੁਰੂ ਜੀ ਨੇ ਭਾਰੇ ਖ਼ਤਰੇ ਦੀ ਸੰਭਾਵਨਾ ਜਾਚ ਕੇ ਉਥੇ ਵੱਸਦੇ ਪਰਵਾਰਾਂ ਨੂੰ ਉਥੋਂ ਤੋਰ ਦਿੱਤਾ। ਹਜ਼ੂਰੀ ਕਵੀਆਂ ਨੂੰ ਭੀ ਵਿਦਾ ਕਰ ਦਿੱਤਾ। ਭਾਈ ਨੰਦ ਲਾਲ ਜੀ ਭੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਉਥੋਂ ਚਲੇ ਆਏ। ਉਸ ਵੇਲੇ ਉਹਨਾਂ ਦੀ ਉਮਰ ੭੧ ਸਾਲਾਂ ਦੀ ਸੀ। ਅਨੰਦਪੁਰ ਤੋਂ ਭਾਈ ਨੰਦ ਲਾਲ ਜੀ ਮੁਲਤਾਨ ਮੁੜ ਆਏ। ਉਥੇ ਸੰਨ ੧੭੦੫ ਵਿਚ ੭੨ ਸਾਲਾਂ ਦੀ ਉਮਰੇ ਉਹਨਾਂ ਦਾ ਦੇਹਾਂਤ ਹੋਇਆ।

ਭਾਈ ਨੰਦ ਲਾਲ ਜੀ ਦੇ ਦੋ ਪੁੱਤਰ ਸਨ—ਦੀਵਾਨ ਲਖਪਤ ਰਾਇ ਅਤੇ ਦੀਵਾਨ ਲੀਲਾ ਰਾਮ। ਦੀਵਾਨ ਲੀਲਾ ਰਾਮ ਦੀ ਔਲਾਦ ਆਗ਼ਾਪੁਰੇ ਵੱਸਦੀ ਰਹੀ।

ਭਾਈ ਨੰਦ ਲਾਲ ਜੀ ਨੇ ਗੁਰੂ ਪਰਮਾਤਮਾ ਦੀ ਉਸਤਤ ਅਤੇ ਗੁਰਮਤਿ ਬਾਰੇ ਹੇਠ-ਲਿਖੀਆਂ ਪੁਸਤਕਾਂ ਫ਼ਾਰਸੀ ਸ਼ੇਅਰਾਂ ਵਿਚ ਲਿਖੀਆਂ :

੧. ਦੀਵਾਨਿ ਗੋਇਆ (ਗ਼ਜ਼ਲਾਂ)।
੨. ਜ਼ਿੰਦਗੀ ਨਾਮਾ।
੩. ਗੰਜ ਨਾਮਾ।
੪. ਤੌਸੀਫ਼ੋ-ਸਨਾ।
੫. ਜੋਤ-ਬਿਕਾਸ ਫ਼ਾਰਸੀ।
੬. ਅਰਜ਼ੁਲ ਅਲਫ਼ਾਜ਼।
੭. ਮਜਮੂਆ ਅਨਵਾਰ।
੮. ਖ਼ਾਤਮਾ।
੯. ਦਸਤੂਰ-ਉਲ-ਨਿਸ਼ਾ।
੧੦. ਇਨਸ਼ਾ ਦਸਤੂਰ।

# ਸਤਵਾਂ ਕਾਂਡ

## ਤਲਵਾਰ

ਗੁਰੂ ਨਾਨਕ ਦੇਵ ਜੀ ਅਤੇ ਉਹਨਾਂ ਦੇ ਜਾ-ਨਸ਼ੀਨ ਗੁਰ-ਵਿਅਕਤੀਆਂ ਦਾ ਨਿਸ਼ਾਨਾ ਇਹ ਸੀ ਕਿ ਮਨੁੱਖ ਆਦਰਸ਼ਕ ਇਨਸਾਨ ਬਣੇ। ਇਸ ਦੇ ਮੋਟੇ ਲੱਛਣ ਹਨ—ਨਾ ਕਿਸੇ ਨੂੰ ਡਰਾਵੇ ਅਤੇ ਨਾ ਕਿਸੇ ਤੋਂ ਡਰੇ। ਪਰ ਹਿੰਦੁਸਤਾਨ ਵਿਚ ਕਰੋੜਾਂ ਸ਼ੂਦਰ ਅਖਵਾਂਦੇ ਬੰਦੇ ਪੈਰਾਂ ਹੇਠ ਲਤਾੜੇ ਜਾ ਰਹੇ ਸਨ। ਜਿਉਂ ਜਿਉਂ ਇਹਨਾਂ ਲੋਕਾਂ ਨੇ ਗੁਰੂ ਘਰ ਦੀ ਤਾਲੀਮ ਦੇ ਅਸਰ ਹੇਠ ਆ ਕੇ ਸੁਤੰਤਰ ਬੰਦਿਆਂ ਵਾਂਗ ਧੌਣ ਉੱਚੀ ਕਰਨੀ ਸ਼ੁਰੂ ਕੀਤੀ, ਤੇ ਵਿਗਾਰ ਆਦਿਕ ਦੀ ਜ਼ਿੱਲਤ ਥੱਲੇ ਲਿਫਣੋਂ ਸਿਰ ਫੇਰਿਆ, ਤਾਂ ਉੱਚ-ਜਾਤੀਏ ਬ੍ਰਾਹਮਣਾਂ ਅਤੇ ਖੱਤਰੀਆਂ ਤੇ ਮੁਗ਼ਲ ਹਾਕਮਾਂ ਨੇ ਇਸ ਨਵੀਂ ਚਲੀ ਲਹਿਰ ਦਾ ਟਾਕਰਾ ਕਰਨ ਲਈ ਸਿਰ ਜੋੜੇ। ਇਹ ਵਿਰੋਧਤਾ ਵਧਦੀ ਵਧਦੀ ਇਤਨੀ ਵਧੀ ਕਿ ਵੈਰੀਆਂ ਦੇ ਦਲਾਂ ਨੇ ਆਖ਼ਰ ਤਲਵਾਰ ਦੇ ਜ਼ੋਰ ਨਾਲ ਇਸ ਨੂੰ ਮੁਕਾਣ ਦਾ ਫ਼ੈਸਲਾ ਕੀਤਾ।

ਜਦੋਂ ਸਿਰੋਂ ਪਰੇ ਪਾਣੀ ਲੰਘਦਾ ਦਿੱਸਿਆ ਤਾਂ ਸਿੱਖਾਂ ਨੇ ਭੀ ਪਹਿਲਾਂ ਗੁਰੂ ਹਰਿਗੋਬਿੰਦ ਸਾਹਿਬ ਅਤੇ ਫਿਰ ਗੁਰੂ ਗੋਬਿੰਦ ਸਿੰਘ ਜੀ ਦੀ ਅਗਵਾਈ ਵਿਚ ਤਲਵਾਰ ਫੜੀ। ਜਿਨ੍ਹਾਂ ਬੰਦਿਆਂ ਨੇ ਸਦੀਆਂ ਪਿਛੋਂ ਸੁਤੰਤਰ ਮਨੁੱਖਤਾ ਦੇ ਹੁਲਾਰੇ ਦਾ ਸੁਆਦ ਚੱਖਿਆ ਸੀ, ਉਹਨਾਂ ਫ਼ੈਸਲਾ ਕਰ ਲਿਆ ਕਿ ਧਰਮ ਦੀ ਓਟ ਵਿਚ ਗ਼ੁਲਾਮੀ ਦੇ ਪਏ ਜੂਲੇ ਨੂੰ ਇਕ ਵਾਰੀ ਲਾਹ ਕੇ ਹੁਣ ਦੂਜੀ ਵਾਰੀ ਆਪਣੀ ਧੌਣ ਦੇ ਨੇੜੇ ਨਹੀਂ ਆਉਣ ਦੇਣਾ। ਸਿੱਖ ਧਰਮ ਦੀ ਰਾਹੀਂ ਸੁਤੰਤਰ ਮਨੁੱਖਤਾ ਦੇ ਪਰਚਾਰ ਦਾ ਕੇਂਦਰ ਅਨੰਦਪੁਰ ਆ ਚੁਕਾ ਸੀ। ਇਸ ਦੇ ਗੁਆਂਢ ਸਨ ਪਹਾੜੀ ਹਿੰਦੂ ਰਿਆਸਤਾਂ, ਜੋ ਬ੍ਰਾਹਮਣਾਂ ਦੇ ਚਲਾਏ ਕਰਮ-ਕਾਂਡੀ ਧਰਮ ਦੇ ਅਸਰ ਹੇਠ ਮਨੁੱਖਤਾ ਨੂੰ ਪੈਰਾਂ ਹੇਠ ਲਤਾੜਨ ਲਈ ਗੜ੍ਹ ਬਣੀਆਂ ਹੋਈਆਂ ਸਨ। ਹਿੰਦੂ ਰਾਜਿਆਂ ਨੇ ਧਿੰਙੋ-ਜ਼ੋਰੀ ਸਤਿਗੁਰੂ ਜੀ ਨਾਲ ਟੱਕਰ ਲਈ। ਜਦੋਂ ਵੇਖਿਓ ਨੇ ਕਿ ਜਾਗੀ ਜਨਤਾ ਨੂੰ ਨੱਪ ਰੱਖਣ ਦੀ ਹਿੰਮਤ

ਉਹਨਾਂ ਵਿਚ ਨਹੀਂ, ਤਾਂ ਉਹਨਾਂ ਕਈ ਬਹਾਨੇ ਬਣਾ ਬਣਾ ਕੇ ਮੁਗ਼ਲ ਹਕੂਮਤ ਦਾ ਆਸਰਾ ਲਿਆ।

## ਤਲਵਾਰ ਦਾ ਅਸਰ

ਜਿਉਂ ਜਿਉਂ ਪਹਾੜੀ ਰਾਜਿਆਂ ਤੇ ਮੁਗ਼ਲ ਹਾਕਮਾਂ ਨੂੰ ਉਹਨਾਂ ਲੋਕਾਂ ਦੇ ਹੱਥੋਂ ਹੀ ਰਣ-ਭੂਮੀ ਵਿਚ ਕਰਾਰੀਆਂ ਸੱਟਾਂ ਪਈਆਂ, ਜਿਨ੍ਹਾਂ ਨੂੰ ਉਹ ਹੁਣ ਤਕ ਸ਼ੂਦਰ ਆਖ ਆਖ ਕੇ ਦੁਰਕਾਰਦੇ ਆਏ ਸਨ, ਤਾਂ ਉਹਨਾਂ ਨੇ ਸਿੱਖਾਂ ਉਤੇ ਵਧੀਕ ਕਰੜੇ ਵਾਰ ਕਰਨੇ ਸ਼ੁਰੂ ਕਰ ਦਿਤੇ। ਇਸ ਦਾ ਕੁਦਰਤੀ ਨਤੀਜਾ ਇਹ ਨਿਕਲਣ ਲੱਗ ਪਿਆ ਕਿ ਦੁਵੱਲੀ ਹੀ ਬਦਲੇ ਤੇ ਵੈਰ-ਵਿਰੋਧ ਦੀ ਅੱਗ ਭੜਕਣ ਲੱਗੀ।

ਜਿਨ੍ਹਾਂ ਪਾਠਕਾਂ ਨੇ ੧੯੪੭ ਦੀ ਦੇਸ-ਵੰਡ ਸਮੇ ਦੇ ਭਿਆਨਕ ਨਤੀਜੇ ਅੱਖੀਂ ਵੇਖੇ ਸਨ, ਉਹ ਜਾਣਦੇ ਹਨ ਕਿ ਬੜੇ ਬੜੇ ਧਰਮੀ ਕਰਮ-ਕਾਂਡੀ ਤੇ ਸ਼ਰਈ ਅਖਵਾਣ ਵਾਲੇ ਲੋਕ ਮਨੁੱਖਤਾ ਦੀ ਪੱਧਰ ਤੋਂ ਬੜੀ ਬੁਰੀ ਤਰ੍ਹਾਂ ਮੂੰਹ-ਭਾਰ ਡਿੱਗੇ ਸਨ। ਉਹਨਾਂ ਲੋਕਾਂ, ਨਿਰਦਇਤਾ-ਭਰੇ ਉਹ ਉਹ ਅੱਤਿਆਚਾਰ ਕੀਤੇ ਤੇ ਕਰਾਏ ਸਨ, ਜਿਨ੍ਹਾਂ ਨੂੰ ਵੇਖ ਸੁਣ ਕੇ ਮਨੁੱਖਤਾ ਸ਼ਰਮ ਨਾਲ ਪਾਣੀ ਪਾਣੀ ਹੋ ਜਾਂਦੀ ਸੀ।

ਗੁਰੂ ਗੋਬਿੰਦ ਸਿੰਘ ਜੀ ਬਦਲੇ ਦੀ ਅੱਗ ਦੇ ਭਿਆਨਕ ਨਤੀਜੇ ਜਾਣਦੇ ਸਨ। ਉਹ ਆਪਣੇ ਸਿੱਖਾਂ ਨੂੰ ਇਸ ਗਿਰਾਵਟ ਵਲੋਂ ਖ਼ਬਰਦਾਰ ਕਰਦੇ ਰਹੇ।

ਜੰਗਾਂ ਜੁੱਧਾਂ ਦੇ ਸਭ ਤੋਂ ਵਧੀਕ ਗਿਰਾਵਟ-ਭਰੇ ਅੱਤਿਆਚਾਰ ਇਸਤ੍ਰੀ ਜਾਤੀ ਉਤੇ ਹੋਇਆ ਕਰਦੇ ਹਨ। ਗੁਰਬਾਣੀ ਦੇ ਅੱਭਿਆਸੀ ਸਿੱਖ ਨਿੱਤ ਇਹ ਪੜ੍ਹਦੇ ਸੁਣਦੇ ਆ ਰਹੇ ਸਨ, "ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ ॥" ਫਿਰ ਭੀ ਇਹ ਇਕ ਭਾਰੀ ਮਨੁੱਖੀ ਕਮਜ਼ੋਰੀ ਹੈ ਕਿ ਆਪਣਿਆਂ ਉਤੇ ਹੋ ਰਹੇ ਜ਼ੁਲਮ ਵੇਖ ਸੁਣ ਕੇ ਦਿਲ ਵਿਚ ਬਦਲੇ ਦੀ ਅੱਗ ਬਲ ਉੱਠੇ। ਅਜਿਹੇ ਭੜਕਾਹਟ ਦੇ ਸਮੇ ਕੋਈ ਵਿਰਲੇ ਹੁੰਦੇ ਹਨ, ਜੋ ਨਿਸ਼ਾਨੇ ਉਤੇ ਟਿਕੇ ਰਹਿੰਦੇ ਹਨ।

## ਇਕ ਘਟਨਾ

ਸਿੱਖ-ਇਤਿਹਾਸ ਲਿਖਦਾ ਹੈ ਕਿ ਕਿਸੇ ਅਮੀਰ ਮੁਗ਼ਲ ਹਾਕਮ ਦੀ ਨੌਜੁਆਨ ਔਰਤ ਸਿੱਖਾਂ ਦੇ ਹੱਥ ਆ ਗਈ। ਸਿੱਖ ਉਸ ਨਾਲ ਉਹੀ ਬਦ-ਸਲੂਕੀ

ਕਰਨੀ ਚਾਹੁੰਦੇ ਸਨ, ਜੋ ਤੁਰਕ ਹਿੰਦੂ-ਇਸਤ੍ਰੀ ਜਾਤੀ ਨਾਲ ਕਰਦੇ ਆ ਰਹੇ ਸਨ। ਪਰ ਗੁਰਬਾਣੀ ਵਾਲੀ ਰੋਜ਼ਾਨਾ ਹਦਾਇਤ ਉਹਨਾਂ ਨੂੰ ਇਸ ਕੁਕਰਮ ਵੱਲੋਂ ਵਰਜ ਰਹੀ ਸੀ। ਆਖ਼ਰ ਉਹ, ਉਸ ਜਵਾਨ ਔਰਤ ਨੂੰ ਗੁਰੂ ਗੋਬਿੰਦ ਸਿੰਘ ਜੀ ਪਾਸ ਲੈ ਆਏ। ਸਤਿਗੁਰੂ ਜੀ ਨੇ ਬੜੇ ਤਾੜਨਾ-ਭਰੇ ਲਫ਼ਜ਼ਾਂ ਵਿਚ ਸਿੱਖਾਂ ਨੂੰ ਵਰਜਿਆ। ਤੇ ਉਹ ਔਰਤ ਪੂਰੇ ਆਦਰ-ਸਤਿਕਾਰ ਨਾਲ ਆਪਣੇ ਘਰ ਅਪੜਾਈ ਗਈ। ਸਿੱਖ-ਇਤਿਹਾਸ ਇਸ ਬਾਰੇ ਲਿਖਦਾ ਹੈ:

**ਪੁਨਿ ਸਿੰਘਨ ਬੂਝੇ ਗੁਣਖਾਨੀ।**
**ਸਕਲ ਤੁਰਕ ਭੁਗਵੇਂ ਹਿੰਦਵਾਨੀ।**
**ਸਿੱਖ ਬਦਲਾ ਲੇ ਭਲਾ ਜਨਾਵੈ।**
**ਗੁਰ-ਸ਼ਾਸਤ੍ਰ ਕਿਉਂ ਵਰਜਿ ਹਟਾਵੈ।**
**ਸੁਣਿ ਸਤਿਗੁਰੁ ਬੋਲੇ ਤਿਸ ਬੇਰੇ।**
**ਹਮ ਲੇ ਜਾਨੋ ਪੰਥ ਉਚੇਰੇ।**
**ਨਾਹਿ ਅਧੋਗਤਿ ਬਿਖੇ ਪੁਚਾਵੈਂ।**
**ਤਾਂ ਤੇ ਕਲਮਲ ਕਰਨ ਹਟਾਵੈਂ।**

ਇਹ ਜ਼ਿਕਰ ਸੰਨ ੧੬੯੮-੯੯ ਦਾ ਹੈ।

## ਪੰਥਕ ਆਚਰਨ ਨੂੰ ਖ਼ਤਰਾ

ਪੈਰਾਂ ਹੇਠ ਲਤਾੜੇ ਜਾ ਰਹੇ ਬੰਦਿਆਂ ਦੀ ਬਾਂਹ ਫੜਨ ਦਾ ਆਦਰਸ਼ ਤਿਆਗਿਆ ਨਹੀਂ ਜਾ ਸਕਦਾ ਸੀ। ਇਸ ਦਾ ਕੁਦਰਤੀ ਨਤੀਜਾ ਇਹ ਸੀ ਕਿ ਇਸ ਬੀੜੇ ਨੂੰ ਚੁੱਕਣ ਵਾਲੇ ਬੰਦੇ ਵਿਰੋਧੀ ਬ੍ਰਾਹਮਣਾਂ ਤੇ ਖੱਤਰੀ ਮੁਗ਼ਲ ਹਾਕਮਾਂ ਦੀ ਵਿਰੋਧਤਾ ਦਾ ਟਾਕਰਾ ਕਰਨ ਲਈ ਭੀ ਸਦਾ ਤਿਆਰ ਰਹਿਣ। ਇਸ ਲਹਿਰ ਦੀ ਵਧਦੀ ਤਾਕਤ ਨੂੰ ਮੁਕਾਣ ਲਈ ਇਹ ਵਿਰੋਧੀ ਤਲਵਾਰ ਭੀ ਫੜ ਚੁੱਕੇ ਸਨ। ਗੁਰੂ ਗੋਬਿੰਦ ਸਿੰਘ ਜੀ ਨੇ ਵੇਖਿਆ ਕਿ ਆਦਰਸ਼ ਉਤੇ ਕਾਇਮ ਰਹਿ ਕੇ ਤਾਂ ਸਿੱਖਾਂ ਨੂੰ ਤਲਵਾਰ ਦਾ ਟਾਕਰਾ ਕਰਨਾ ਹੀ ਪਏਗਾ। ਪਰ ਜੰਗਾਂ-ਜੁੱਧਾਂ ਵਿਚ ਬਦਲੇ ਦੀ ਅੱਗ ਇਤਨੀ ਭੜਕਦੀ ਹੈ ਕਿ ਵਿਰਲੇ ਹੀ ਥਿੜਕਣ ਤੋਂ ਬਚਦੇ ਹਨ। ਗਿਰਾਵਟ ਵਿਚ ਆਏ ਹੋਏ ਬੰਦਿਆਂ ਦੀ ਜਥੇਬੰਦੀ ਦੂਜਿਆਂ ਦਾ ਕੁਝ ਸਵਾਰਨ ਦੇ ਥਾਂ ਆਪਣਾ ਆਪ ਭੀ ਤਬਾਹ ਕਰ ਲੈਂਦੀ ਹੈ।

ਸ਼ਖ਼ਸੀ ਤੌਰ ਤੇ ਸਾਥ ਸਦਾ ਨਹੀਂ ਨਿਭ ਸਕਦੇ। ਹੁਣ ਤਾਂ ਇਸ ਕੁਕਰਮ ਤੋਂ ਸਿੱਖਾਂ ਨੂੰ ਬਚਾ ਲਿਆ ਗਿਆ; ਪਰ ਕਿਸੇ ਐਸੀ ਵਿਉਂਤ ਦੀ ਲੋੜ ਸੀ, ਜਿਸ ਨਾਲ ਸਿੱਖ ਜਥੇਬੰਦੀ ਸਦਾ ਲਈ ਪਰ-ਇਸਤ੍ਰੀ-ਗਾਮੀ ਹੋਣ ਦੇ ਕੁਕਰਮ ਤੋਂ ਬਚੀ ਰਹੇ। ਗੁਰਿਆਈ ਦਾ ਸ਼ਖ਼ਸੀ ਸਿਲਸਿਲਾ ਬੰਦ ਕੀਤਾ ਜਾਣ ਵਾਲਾ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖ ਕੌਮ ਦੇ ਆਚਰਨ ਨੂੰ ਉੱਚਾ ਰੱਖਣ ਲਈ ਇਕ ਅਟੱਲ ਮਰਯਾਦਾ ਕਾਇਮ ਕਰਨ ਦਾ ਫ਼ੈਸਲਾ ਕਰ ਲਿਆ।

ਗੁਰੂ ਅਰਜਨ ਸਾਹਿਬ ਦੇ ਵੇਲੇ ਤੋਂ ਹੀ ਇਹ ਮਰਯਾਦਾ ਬਣਾ ਦਿਤੀ ਗਈ ਸੀ ਕਿ ਵੈਸਾਖੀ ਤੇ ਦੀਵਾਲੀ ਦੇ ਮੌਕੇ ਤੇ ਸਿੱਖ ਮਾਈ ਭਾਈ ਸਿੱਖ ਧਰਮ ਦੇ ਕੇਂਦਰੀ ਅਸਥਾਨ ਤੇ ਇਕੱਠੇ ਹੋਇਆ ਕਰਨ। ਦੋਹਾਂ ਮੌਕਿਆਂ ਤੇ ਰੁੱਤ ਮਿੱਠੀ ਮਿੱਠੀ ਤੇ ਸੁਖਾਵੀਂ ਹੁੰਦੀ ਹੈ, ਜਿਸ ਕਰਕੇ ਸਫ਼ਰ ਵਿਚ ਕੋਈ ਖ਼ਾਸ ਔਖਿਆਈ ਨਹੀਂ ਹੁੰਦੀ। ਹਾੜੀ ਸਾਵਣੀ ਦੇ ਫ਼ਸਲ ਆਦਿਕ ਦੇ ਰੁਝੇਵੇਂ ਭੀ ਇਹਨਾਂ ਤੋਂ ਪਿਛੋਂ ਹੀ ਸ਼ੁਰੂ ਹੁੰਦੇ ਹਨ। ਪਹਿਲਾਂ ਇਹ ਇਕੱਠ ਸ੍ਰੀ ਅੰਮ੍ਰਿਤਸਰ ਹੁੰਦੇ ਰਹੇ। ਜਦੋਂ ਗੁਰੂ ਹਰਿਗੋਬਿੰਦ ਸਾਹਿਬ ਕੀਰਤਪੁਰ ਜਾ ਟਿਕੇ, ਤਾਂ ਇਹ ਸਮਾਗਮ ਕੀਰਤਪੁਰ ਹੋਣ ਲਗ ਪਏ, ਫਿਰ ਅਨੰਦਪੁਰ ਵਿਚ।

ਗੁਰੂ ਗੋਬਿੰਦ ਸਿੰਘ ਜੀ ਨੇ ਸੰਮਤ ੧੭੫੬ ਦੇ ਵੈਸਾਖੀ ਦੇ ਇਕੱਠ ਵਾਸਤੇ ਸਿੱਖ-ਸੰਗਤਾਂ ਨੂੰ ਉਚੇਚੇ ਸੱਦੇ ਭੇਜ ਦਿਤੇ। ਹਜ਼ਾਰਾਂ ਦੀ ਗਿਣਤੀ ਵਿਚ ਸਿੱਖ ਨਰ ਨਾਰ ਸਤਿਗੁਰੂ ਜੀ ਦੇ ਦਰਸ਼ਨ ਵਾਸਤੇ ਅਨੰਦਪੁਰ ਆ ਹਾਜ਼ਰ ਹੋਏ। ਸੰਮਤ ੧੭੫੬ ਦੀ ਵੈਸਾਖੀ ਵਾਲੇ ਦਿਨ ਈਸਵੀ ਸੰਨ ੧੬੯੯ ਦੇ ਮਹੀਨਾ ਮਾਰਚ ਦੀ ੩੦ ਤਰੀਕ ਸੀ। ਵੀਰਵਾਰ ਦਾ ਦਿਹਾੜਾ ਸੀ। ਚੰਦ ਦੇ ਹਿਸਾਬ ਚੇਤ ਸੁਦੀ ਦਸਵੀਂ ਸੀ, ਮੱਸਿਆ ਤੋਂ ਪਿਛੋਂ ਦਸਵਾਂ ਦਿਨ।

## "ਸਿਰੁ ਧਰਿ ਤਲੀ ਗਲੀ ਮੇਰੀ ਆਉ"

ਇਨਸਾਨੀ ਜੀਵਨ ਦੇ ਕਈ ਪਹਿਲੂ ਹਨ। ਉਹਨਾਂ ਅਨੁਸਾਰ ਮਨੁੱਖ ਦੀਆਂ ਕਈ ਕਿਸਮ ਦੀਆਂ ਜ਼ਿਮੇਵਾਰੀਆਂ ਹਨ, ਜਿਨ੍ਹਾਂ ਦਾ ਅਹਿਸਾਸ ਪੈਦਾ ਕਰਨ ਲਈ, ਮਨੁੱਖ ਦੀਆਂ ਸੁੱਤੀਆਂ ਤਾਕਤਾਂ ਨੂੰ ਜਗਾਣ ਹਿੱਤ ਕਈ ਤਰੀਕੇ ਵਰਤਣੇ ਪੈਂਦੇ ਹਨ। ਕਵੀ ਆਪਣੀ ਕਵਿਤਾ ਰਾਹੀਂ ਮਨੁੱਖ ਦੇ ਹਿਰਦੇ ਨੂੰ ਛੋਹਣ ਲਈ ਨੌਂ ਰਸਾਂ ਵਿਚੋਂ ਕਿਸੇ ਨ ਕਿਸੇ ਨੂੰ ਲੋੜ ਅਨੁਸਾਰ ਕਵਿਤਾ ਵਿਚ ਵਰਤਦਾ ਹੈ, ਜਿਸ ਦਾ ਸਦਕਾ ਮਨੁੱਖੀ ਹਿਰਦਾ ਹੁਲਾਰੇ ਵਿਚ ਆ ਜਾਂਦਾ ਹੈ।

ਉਸ ਸਮੇ ਦੇ ਹਾਲਾਤ ਅਨੁਸਾਰ ਸਿੱਖ ਕੌਮ ਦੀ ਆਤਮਕ ਜ਼ਿੰਦਗੀ, ਜ਼ਿੰਦਗੀ-ਮੌਤ ਦਾ ਸਵਾਲ ਬਣ ਗਿਆ ਸੀ। ਜਿਵੇਂ ਗੁਰੂ ਨਾਨਕ ਦੇਵ ਜੀ ਨੇ ਹਰਿਦੁਆਰ ਆਏ ਯਾਤਰੂਆਂ ਦੀ ਸੁਰਤ ਆਪਣੇ ਵਲ ਖਿੱਚਣ ਲਈ ਲਹਿੰਦੇ ਪਾਸੇ ਪਾਣੀ ਦੇਣ ਦਾ ਇਕ ਅਨੋਖਾ ਢੰਗ ਵਰਤਿਆ ਸੀ, ਤਿਵੇਂ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਆਚਰਨਿਕ ਗਿਰਾਵਟ ਦੇ ਭਿਆਨਕ ਨਤੀਜਿਆਂ ਤੋਂ ਖ਼ਬਰਦਾਰ ਕਰਨ ਲਈ ਇਕ ਅਨੋਖਾ ਤਰੀਕਾ ਵਰਤਿਆ। ਮਾਇਕ ਚਸਕੇ ਤੇ ਵਿਕਾਰ ਮਨੁੱਖ ਦੇ ਮਨ ਨੂੰ ਛੇਤੀ ਫਸਾ ਲੈਂਦੇ ਹਨ। ਇਹਨਾਂ ਦੀ ਮਾਰ ਤੋਂ ਬਚਾਣ ਦਾ ਜਤਨ, ਮਾਨੋ, ਪਹਾੜੀ ਚੜ੍ਹਾਈ ਦਾ ਰਸਤਾ ਹੈ। ਮਨ ਨੂੰ ਵਿਕਾਰਾਂ ਦੀ ਖਿੱਚ ਵਲੋਂ ਵਰਜਣਾ, ਮਾਨੋ, ਸਿਰ ਤਲੀ ਉਤੇ ਰੱਖ ਕੇ ਜੀਵਨ-ਬਾਜ਼ੀ ਖੇਡਣਾ ਹੈ।

ਜਦੋਂ ਦੂਰੋਂ ਦੂਰੋਂ ਹਜ਼ਾਰਾਂ ਦੀ ਗਿਣਤੀ ਵਿਚ ਸਿੱਖ ਅਨੰਦਪੁਰ ਆ ਇਕੱਠੇ ਹੋਏ ਤਾਂ ਵੈਸਾਖੀ ਤੋਂ ਪਹਿਲੇ ਦਿਨ ਸਤਿਗੁਰੂ ਜੀ ਨੇ ਦੀਵਾਨ ਸਮੇ ਸ੍ਰੀ ਕੇਸਗੜ੍ਹ ਉਤੇ ਖਲੋ ਕੇ ਮਿਆਨ ਵਿਚੋਂ ਲਿਸ਼ਕਦੀ ਤਲਵਾਰ ਕੱਢ ਲਈ ਤੇ ਸ੍ਰੀ ਤਖ਼ਤ ਸਾਹਿਬ ਦੇ ਸਾਹਮਣੇ ਦੀਵਾਨ ਵਿਚ ਬੈਠੇ ਸਿੱਖਾਂ ਨੂੰ ਵੰਗਾਰ ਕੇ ਕਿਹਾ ਕਿ ਸਾਨੂੰ ਪੰਜ ਸਿੱਖਾਂ ਦੇ ਸਿਰਾਂ ਦੀ ਲੋੜ ਹੈ।

ਸਿੱਖ-ਇਤਿਹਾਸ ਲਿਖਦਾ ਹੈ ਕਿ ਪਹਿਲਾਂ ਤੇ ਕੁਝ ਸਮੇ ਲਈ ਕੁਝ ਦਹਿਸ਼ਤ ਜਿਹੀ ਫੈਲ ਗਈ। ਆਖ਼ਰ ਇਕ ਇਕ ਕਰ ਕੇ ਵਾਰੀ ਵਾਰੀ ਪੰਜ ਸਿੱਖ ਦੀਵਾਨ ਵਿਚੋਂ ਉੱਠ ਕੇ ਸਤਿਗੁਰੂ ਜੀ ਦੇ ਸਾਹਮਣੇ ਹੱਥ ਜੋੜ ਕੇ ਖਲੋ ਗਏ, ਤੇ ਆਪਣੇ ਸੀਸ ਪੇਸ਼ ਕਰ ਦਿੱਤਿਓ ਨੇ। ਉਹਨਾਂ ਦੇ ਨਾਮ ਇਹ ਸਨ—ਭਾਈ ਦਇਆ ਰਾਮ, ਧਰਮ ਚੰਦ, ਹਿੰਮਤ ਰਾਇ, ਸਾਹਿਬ ਚੰਦ ਅਤੇ ਮੁਹਕਮ ਚੰਦ।

ਗੁਰੂ ਜੀ ਨੇ ਸਾਰੀ ਸੰਗਤ ਨੂੰ ਸਿਰ ਤਲੀ ਉੱਤੇ ਰੱਖਣ ਦਾ ਭਾਵ ਸਮਝਾਇਆ ਅਤੇ ਦੱਸਿਆ ਕਿ ਜੇ ਉੱਚ-ਜਾਤੀ ਦੇ ਲੋਕਾਂ ਤੇ ਮੁਗ਼ਲ ਹਾਕਮਾਂ ਦੇ ਜੂਲੇ ਹੇਠੋਂ ਬੱਚ ਕੇ ਰਹਿਣਾ ਹੈ, ਤਾਂ ਆਚਰਨ ਉੱਚਾ ਰੱਖਣਾ ਸਭ ਤੋਂ ਪਹਿਲਾ ਕਦਮ ਹੈ। ਆਪਣੇ ਸੁਆਰਥ ਦੀ ਖ਼ਾਤਰ ਜੀਊਣ ਦੀ ਥਾਂ ਦੂਜਿਆਂ ਦੀ ਖ਼ਾਤਰ ਜੀਊਣ ਦੀ ਜਾਚ ਸਿੱਖਣੀ ਪਏਗੀ। ਇਹ ਹੈ ਸਿਰ ਤਲੀ ਉੱਤੇ ਰੱਖਣਾ, ਇਹੀ ਹੈ ਆਪਾ ਵਾਰਨਾ, ਇਹੀ ਹੈ ਮਨ ਮਾਰਨਾ। ਸਤਿਗੁਰੂ ਜੀ ਨੇ ਤੁਰਕ ਇਸਤ੍ਰੀ ਵਾਲੀ ਘਟਨਾ ਸੁਣਾ ਕੇ ਸਭ ਨੂੰ ਖ਼ਬਰਦਾਰ ਕੀਤਾ ਕਿ ਅਜਿਹੇ ਕੁਕਰਮ ਦਾ

ਸਿੱਖ ਨੂੰ ਕਦੇ ਸੁਪਨੇ ਵਿਚ ਭੀ ਖ਼ਿਆਲ ਨਹੀਂ ਆਉਣਾ ਚਾਹੀਦਾ।

## ਬ੍ਰਾਹਮਣਾਂ ਦਾ ਰੁਸੇਵਾਂ

ਸ੍ਰੀ ਅਨੰਦਪੁਰ ਵਿਚ ਵੈਸਾਖੀ ਦੀਵਾਲੀ ਦੇ ਸਮਾਗਮ ਅੱਗੇ ਹੀ ਕਈ ਸਾਲਾਂ ਤੋਂ ਹੁੰਦੇ ਆ ਰਹੇ ਸਨ, ਪਰ ਸੰਨ ੧੬੯੯ ਦੀ ਵੈਸਾਖੀ ਦਾ ਸਮਾਗਮ ਇਕ ਉਚੇਚਾ ਕਦਮ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਇਕੱਠ ਵਾਸਤੇ ਖ਼ਾਸ ਹਦਾਇਤਾਂ ਭੇਜੀਆਂ ਸਨ, ਇਸ ਵਾਸਤੇ ਇਸ ਵਾਰੀ ਭੀੜ ਬਹੁਤ ਜ਼ਿਆਦਾ ਸੀ। ਲੰਗਰ ਅਤੇ ਰਿਹਾਇਸ਼ ਵਾਸਤੇ ਬਹੁਤ ਪਰਬੰਧ ਕਰਨੇ ਪਏ। ਹਿੰਦੂ ਬੋਲੀ ਵਿਚ, ਇਉਂ ਜਾਪਦਾ ਸੀ ਕਿ ਜਿਵੇਂ ਕੋਈ ਮਹਾਨ ਜੱਗ ਰਚਿਆ ਗਿਆ ਹੈ। ਵੱਡੇ ਖੁੱਲ੍ਹੇ ਲੰਗਰਾਂ ਵਾਸਤੇ ਲੋਕ ਸਧਾਰਨ ਤੌਰ ਤੇ ਭੀ ਲਫ਼ਜ਼ ਜੱਗ ਵਰਤ ਦਿਆ ਕਰਦੇ ਹਨ।

ਹਿੰਦੂ ਕੌਮ ਦੀਆਂ ਸਾਰੀਆਂ ਰੀਤਾਂ-ਰਸਮਾਂ ਬ੍ਰਾਹਮਣ ਦੀ ਅਗਵਾਈ ਵਿਚ ਹੀ ਹੁੰਦੀਆਂ ਹਨ। ਜੱਗ ਦੇ ਮੌਕੇ ਤੇ ਤਾਂ ਇਹਨਾਂ ਦੀਆਂ ਪੰਜੇ ਉਂਗਲੀਆਂ ਘਿਉ ਵਿਚ ਹੋਣੀਆਂ ਹੋਈਆਂ। ਗੁਰੂ ਗੋਬਿੰਦ ਸਿੰਘ ਜੀ ਦੇ ਪਾਸ ਰਹਿੰਦੇ ੫੨ ਕਵੀਆਂ ਵਿਚੋਂ ਕਈ ਵਿਦਵਾਨ ਬ੍ਰਾਹਮਣ ਪੰਡਤ ਭੀ ਸਨ। ਜੱਗ ਦਾ ਜ਼ਿਕਰ ਸੁਣ ਸੁਣ ਕੇ ਇਹਨਾਂ ਨੂੰ ਹਿੰਦੂ ਰਾਜਿਆਂ ਦੇ ਜੱਗਾਂ ਵਿਚ ਹੁੰਦੀ ਆਪਣੀ ਇਜ਼ਤ ਚੇਤੇ ਆਉਣ ਲਗ ਪਈ। ਕਈਆਂ ਦੇ ਮਨ ਵਿਚ ਇਹ ਲਾਲਸਾ ਤੇ ਤਾਂਘ ਪੈਦਾ ਹੋਈ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਰਚਾਏ ਇਸ ਜੱਗ ਵਿਚ ਭੀ ਉਹਨਾਂ ਨੂੰ ਭੋਜਨ ਪਾਣ ਵਾਸਤੇ ਪਹਿਲਾ ਹੱਕ ਮਿਲੇ। ਪਰ ਇਹਨਾਂ ਦੇ ਬਣਾਏ ਹੋਏ ਇਹੀ ਹੱਕ ਮੁਕਾਣ ਲਈ ਤਾਂ ਗੁਰੂ ਨਾਨਕ ਦੇਵ ਜੀ ਨੇ ਬੀੜਾ ਚੁੱਕਿਆ ਸੀ। ਬ੍ਰਾਹਮਣਾਂ ਨੂੰ ਕੋਈ ਉਚੇਚਾ ਆਦਰ ਨਾ ਮਿਲਿਆ। ਉਹਨਾਂ ਨੇ ਸਤਿਗੁਰੂ ਜੀ ਪਾਸ ਰੋਸ ਪਰਗਟ ਕੀਤਾ।

ਗੁਰੂ ਗੋਬਿੰਦ ਸਿੰਘ ਜੀ ਇਨਸਾਨੀ ਜੀਵਨ ਨਾਲ ਸੰਬੰਧ ਰੱਖਣ ਵਾਲੇ ਕਈ ਅਸੂਲਾਂ ਦਾ ਸ੍ਰੋਤਿਆਂ ਅਤੇ ਦਰਸ਼ਕਾਂ ਦੇ ਮਨ ਵਿਚ ਡੂੰਘਾ ਪਰਭਾਵ ਪਾਣ ਲਈ ਹਾਸ-ਰਸ ਦੇ ਕੌਤਕ ਜਾਂ ਬਚਨ ਵਰਤਾ ਦਿਆ ਕਰਦੇ ਸਨ। ਬ੍ਰਾਹਮਣਾਂ ਦਾ ਕ੍ਰੋਧ ਮੱਠਾ ਕਰਨ ਲਈ ਸਤਿਗੁਰੂ ਜੀ ਉਹਨਾਂ ਨੂੰ ਹੱਸ ਕੇ ਆਖਣ ਲੱਗੇ ਕਿ ਸਾਨੂੰ ਤੁਹਾਡਾ ਚੇਤਾ ਹੀ ਨਹੀਂ ਸੀ ਰਿਹਾ। ਗੁਰੂ ਪਾਤਿਸ਼ਾਹ ਨੇ ਤਾਂ ਰਮਜ਼-ਭਰੇ ਤਰੀਕੇ ਨਾਲ ਉਹਨਾਂ ਨੂੰ ਸਮਝਾਇਆ ਸੀ ਕਿ ਚੇਤਾ ਉਹਨਾਂ ਬਾਰੇ ਵਿਸਰਦਾ

ਹੈ ਜਿਨ੍ਹਾਂ ਦੀ ਲੋੜ ਨ ਰਹੇ। ਪਰ ਉਹ ਅਜੇ ਭੀ ਆਪਣਾ ਹੱਕ ਜਤਾਉਣੋਂ ਨ ਟਲੇ। ਆਖ਼ਰ ਸਤਿਗੁਰੂ ਜੀ ਨੇ ਖੁੱਲ੍ਹੇ ਲਫ਼ਜ਼ਾਂ ਵਿਚ ਬ੍ਰਾਹਮਣਾਂ ਨੂੰ ਕਹਿ ਦਿੱਤਾ ਕਿ ਸੇਵਾ ਕਰਾਉਣ ਦਾ ਹੱਕ ਉਹਨਾਂ ਦਾ ਹੀ ਹੁੰਦਾ ਹੈ ਜਿਨ੍ਹਾਂ ਨੇ ਆਪਣਾ ਆਪ ਦੂਜਿਆਂ ਲਈ ਕੁਰਬਾਨ ਕਰ ਦਿੱਤਾ ਹੋਵੇ, ਜਿਹੜੇ ਦੁਖੀਏ ਗ਼ਰੀਬਾਂ ਦੀ ਖ਼ਾਤਰ ਸਿਰ ਤਲੀ ਉਤੇ ਰੱਖੀ ਫਿਰਦੇ ਹੋਣ। ਤੁਸਾਂ ਉੱਚ-ਜਾਤੀਏ ਬ੍ਰਾਹਮਣਾਂ ਨੇ ਸਦੀਆਂ ਤੋਂ ਕਰੋੜਾਂ ਬੰਦਿਆਂ ਨੂੰ ਸ਼ੂਦਰ ਆਖ ਆਖ ਕੇ ਪੈਰਾਂ ਹੇਠ ਲਤਾੜਿਆ ਹੋਇਆ ਸੀ। ਗੁਰੂ ਨਾਨਕ ਪਾਤਿਸ਼ਾਹ ਆਏ, ਉਹਨਾਂ ਦੀ ਸੱਦ ਸੁਣ ਕੇ ਇਹਨਾਂ ਲੋਕਾਂ ਨੇ ਤੁਹਾਡੀ ਗ਼ੁਲਾਮੀ ਦਾ ਜੂਲਾ ਲਾਹੁਣ ਲਈ ਸਿਰ ਤਲੀ ਉੱਤੇ ਰੱਖ ਲਿਆ। ਤੁਸੀ ਇਹਨਾਂ ਨੂੰ ਆਪਣੇ ਨਾਲੋਂ ਨੀਵੀਂ ਜਾਤੀ ਦੇ ਸਮਝਦੇ ਹੋ, ਪਰ ਅਸਲ ਵਿਚ ਇਹੀ ਹਨ ਦਾਨ ਸੇਵਾ ਦੇ ਅਸਲੀ ਹੱਕਦਾਰ, ਕਿਉਂਕਿ ਇਹਨਾਂ ਨੇ ਆਪਣਾ ਸਭ ਕੁਝ ਦੂਜਿਆਂ ਦੀ ਖ਼ਾਤਰ ਕੁਰਬਾਨ ਕੀਤਾ ਹੋਇਆ ਹੈ।

ਇਹ ਸੁਣ ਕੇ ਬ੍ਰਾਹਮਣਾਂ ਦਾ ਲੱਕ ਟੁੱਟ ਗਿਆ ਕਿ ਜਾਗੀ ਜਨਤਾ ਨੂੰ ਲੁੱਟਣ ਦੇ ਅਵਸਰ ਘਟਦੇ ਜਾ ਰਹੇ ਹਨ।

ਸਤਿਗੁਰੂ ਜੀ ਨੇ ਉਹਨਾਂ ਬ੍ਰਾਹਮਣਾਂ ਨੂੰ ਦੱਸੇ ਖ਼ਿਆਲ, ਹੇਠ-ਲਿਖੇ ਸਵੱਈਆਂ ਵਿਚ ਅੰਕਿਤ ਕੀਤੇ :

**ਜੋ ਕਿਛੁ ਲੇਖੁ ਲਿਖਿਓ ਬਿਧਨਾ, ਸੋਈ ਪਾਯਤੁ ਮਿਸ਼੍ਰ ਜੂ ਸ਼ੋਕ ਨਿਵਾਰੋ ॥**
**ਮੇਰੋ ਕਛੂ ਅਪਰਾਧੁ ਨਹੀਂ, ਗਯੋ ਯਾਦ ਤੇ ਭੂਲਿ, ਨਹ ਕੋਪੁ ਚਿਤਾਰੋ ॥**
**ਬਾਗੋ ਨਿਹਾਲੀ ਪਠੈ ਦੈਹੌਂ, ਆਜੁ ਭਲੇ ਤੁਮ ਕੋ ਨਿਹਚੈ ਜੀਅ ਧਾਰੋ ॥**
**ਛੱਤ੍ਰੀ ਸਭੈ ਕ੍ਰਿਤ ਬਿਪ੍ਰਨ ਕੇ, ਇਨਹੂ ਪੈ ਕਟਾਛ ਕ੍ਰਿਪਾ ਕੈ ਨਿਹਾਰੋ ॥੧॥**

**ਜੁੱਧ ਜਿੱਤੇ ਇਨ ਹੀ ਕੈ ਪ੍ਰਸਾਦਿ, ਇਨ ਹੀ ਕੈ ਪ੍ਰਸਾਦਿ ਸੁ ਦਾਨ ਕਰੇ ॥**
**ਅਘ ਓਘ ਟਰੇ ਇਨ ਹੀ ਕੈ ਪ੍ਰਸਾਦਿ, ਇਨ ਹੀ ਕੀ ਕ੍ਰਿਪਾ ਫੁਨਿ ਧਾਮ ਭਰੇ ॥**
**ਇਨ ਹੀ ਕੇ ਪ੍ਰਸਾਦਿ ਸੁ ਬਿੱਦਿਆ ਲਈ, ਇਨ ਹੀ ਕੀ ਕ੍ਰਿਪਾ ਸਭ ਸਤ੍ਰ ਮਰੇ ॥**
**ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ, ਨਹੀਂ ਮੋ ਸੇ ਗਰੀਬ ਕਰੋਰਿ ਪਰੇ ॥੨॥**

**ਸੇਵ ਕਰੀ ਇਨ ਹੀ ਕੀ ਭਾਵਤ, ਅਉਰ ਕੀ ਸੇਵ ਸੁਹਾਤ ਨ ਜੀ ਕੋ ॥**
**ਦਾਨ ਦਯੋ ਇਨ ਹੀ ਕੋ ਭਲੋ, ਅਰੁ ਆਨ ਕੋ ਦਾਨ ਨ ਲਾਗਤ ਨੀਕੋ ॥**
**ਆਗੈ ਫਲੈ ਇਨ ਹੀ ਕੋ ਦਯੋ, ਜਗ ਮੈ ਜਸੁ ਅਉਰ ਦਯੋ ਸਭ ਫੀਕੋ ॥**
**ਮੋ ਗ੍ਰਿਹ ਮੈ ਤਨ ਤੇ ਮਨ ਤੇ, ਸਿਰ ਲਉ ਧਨ ਹੈ ਸਭ ਹੀ ਇਨ ਹੀ ਕੋ ॥੩॥**

ਦੋਹਰਾ॥

**ਛਟਪਟਾਇ ਚਿੱਤ ਮੈ ਜਰਿਓ, ਤ੍ਰਿਣ ਜਿਉਂ ਕ੍ਰੁਧਤ ਹੋਇ॥**
**ਖੋਜਿ ਰੋਜਿ ਕੇ ਹੇਤਿ ਲਗਿ, ਦਯੋ ਮਿਥ੍ਰ ਜੁ ਰੋਇ॥੪॥**

*—ਗਿਆਨ ਪ੍ਰਬੋਧ ਸੰਪੂਰਣ*

## ਜੀਵਨ-ਪ੍ਰਣ

ਅਗਲੇ ਦਿਨ ੧ ਵੈਸਾਖ ਨੂੰ ਸਵੇਰੇ ਪਹਿਲੇ ਦਿਨ ਦੇ ਚੁਣੇ ਪੰਜਾਂ ਸਿੱਖਾਂ ਨੂੰ ਸਤਿਗੁਰੂ ਜੀ ਨੇ ਹਦਾਇਤ ਕੀਤੀ ਕਿ ਸਣੇ ਕੇਸੀਂ ਇਸ਼ਨਾਨ ਕਰ ਕੇ ਸ੍ਰੀ ਕੇਸ ਗੜ੍ਹ ਦੇ ਸਾਹਮਣੇ ਹਾਜ਼ਰ ਹੋਵੋ। ਹਜ਼ੂਰ ਨੇ ਲੋਹੇ ਦੇ ਇਕ ਬਾਟੇ ਵਿਚ ਜਲ ਤੇ ਪਤਾਸੇ ਪਾ ਕੇ ਜਪੁ, ਜਾਪੁ, ਸਵਈਏ, ਚੌਪਈ, ਅਨੰਦੁ—ਇਹਨਾਂ ਪੰਜਾਂ ਬਾਣੀਆਂ ਦਾ ਪਾਠ ਕਰ ਕੇ "ਅੰਮ੍ਰਿਤ" ਤਿਆਰ ਕੀਤਾ। ਉਹਨਾਂ ਪੰਜ ਸਿੱਖਾਂ ਨੂੰ ਇਹ ਤਿਆਰ ਕੀਤਾ ਅੰਮ੍ਰਿਤ ਸਤਿਗੁਰੂ ਜੀ ਨੇ ਆਪ ਛਕਾਇਆ ਅਤੇ ਸਿਰ ਤਲੀ ਉੱਤੇ ਰੱਖਣ ਦੇ ਸਿਲਸਿਲੇ ਵਿਚ ਉਹਨਾਂ ਨੂੰ ਹੇਠ-ਲਿਖੀਆਂ ਚਾਰ ਬੱਜਰ ਕੁਰਹਿਤਾਂ ਤੋਂ ਵਰਜਿਆ :

## ੧. ਪਰ-ਇਸਤ੍ਰੀ ਦਾ ਸੰਗ

ਪਰ-ਇਸਤ੍ਰੀ ਦੇ ਸੰਗ ਵੱਲੋਂ ਉਂਜ ਤਾਂ ਗੁਰੂ ਨਾਨਕ ਦੇਵ ਜੀ ਦੇ ਵੇਲੇ ਹੀ ਵਰਜਿਆ ਗਿਆ ਸੀ।

**"ਅਖੀ ਸੂਤਕੁ ਵੇਖਣਾ ਪਰ-ਤ੍ਰਿਅ ਪਰ-ਧਨ ਰੂਪੁ॥"**

ਇਹ ਹੁਕਮ ਗੁਰੂ ਨਾਨਕ ਦੇਵ ਜੀ ਨੇ ਕੀਤਾ, ਜੋ ਆਸਾ ਦੀ ਵਾਰ ਵਿਚ ਸਿੱਖ ਹਰ ਰੋਜ਼ ਸੁਣਦੇ ਆ ਰਹੇ ਸਨ। "ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ" ਇਹ ਬਚਨ ਗੁਰੂ ਅਰਜਨ ਦੇਵ ਜੀ ਦੇ ਭੀ ਸਿੱਖ ਸੁਖਮਨੀ ਸਾਹਿਬ ਵਿਚ ਪੜ੍ਹਦੇ ਸਨ। ਤੇ ਇਸ ਦੇ ਅਨੁਸਾਰ ਆਪਣਾ ਆਚਰਨ ਪਵਿੱਤਰ ਰੱਖਣ ਦਾ ਨਿਸ਼ਾਨਾ ਆਪਣੇ ਸਾਹਮਣੇ ਰੱਖਦੇ ਸਨ। ਪਰ ਗੁਰੂ ਗੋਬਿੰਦ ਸਿੰਘ ਜੀ ਨੇ ਵੇਖਿਆ ਕਿ ਤੁਰਕਾਂ ਨਾਲ ਛਿੜੇ ਝਗੜਿਆਂ ਦੇ ਕਾਰਨ, ਬਦਲੇ ਦੇ ਅਸਰ ਹੇਠ ਵੈਰੀ ਦੀ ਇਸਤ੍ਰੀ ਦੇ ਕੁਸੰਗ ਦੇ ਵਿਕਾਰ ਦੀ ਸੰਭਾਵਨਾ ਭੀ ਹੋ ਸਕਦੀ ਹੈ। ਇਸ ਵਾਸਤੇ ਉਹਨਾਂ ਪਰ-ਇਸਤ੍ਰੀ ਦੇ ਸੰਗ ਤੋਂ ਬਚਣ ਲਈ ਖ਼ਾਸ ਤਾੜਨਾ ਕੀਤੀ। ਫ਼ੁਰਮਾਇਓ ਨੇ ਕਿ ਵੈਰੀ ਦੀ ਇਸਤ੍ਰੀ ਵੱਲ ਭੀ ਭੈੜੀ ਨਿਗਾਹ ਨਹੀਂ ਰੱਖਣੀ।

## ੨. ਕੁੱਠਾ ਮਾਸ

ਮੁਸਲਮਾਨ ਪਸ਼ੂ ਨੂੰ ਤਲਵਾਰ ਦੇ ਇਕੋ ਵਾਰ ਨਾਲ ਮਾਰਨ ਦੇ ਥਾਂ ਛੁਰੀ ਨਾਲ ਕੁਹ ਕੁਹ ਮਾਰਦੇ ਹਨ, ਇਸ ਵਾਸਤੇ ਇਸ ਨੂੰ ਕੁਹਿਆ ਹੋਇਆ ਜਾਂ ਕੁੱਠਾ ਮਾਸ ਆਖੀਦਾ ਹੈ। 'ਕੁਹਣਾ' ਤੋਂ 'ਕੁੱਠਾ' ਭੂਤ ਕਾਰਦੰਤਕ (Past Participal) ਹੈ। ਜਦੋਂ ਭੀ ਕਿਸੇ ਇਕ ਦੇਸ ਦੇ ਲੋਕ ਕਿਸੇ ਦੂਜੇ ਦੇਸ ਨੂੰ ਆਪਣਾ ਗ਼ੁਲਾਮ ਬਣਾਂਦੇ ਹਨ, ਤਾਂ ਸਭ ਤੋਂ ਪਹਿਲਾਂ ਉਹਨਾਂ ਲੋਕਾਂ ਨੂੰ ਸ਼ਸਤਰ-ਹੀਣ ਕੀਤਾ ਜਾਂਦਾ ਹੈ। ਹਿੰਦੁਸਤਾਨ ਵਿਚ ਤਾਂ ਬ੍ਰਾਹਮਣਾਂ ਦੀ ਕਿਰਪਾ ਨਾਲ ਅੱਗੇ ਹੀ ਤਿੰਨ-ਚੌਥਾਈ ਲੋਕ ਸ਼ਸਤਰ-ਹੀਣ ਸਨ, ਸਿਰਫ਼ ਖਤ੍ਰੀ (ਰਾਜਪੂਤ ਮਰਹੱਟੇ ਆਦਿਕ) ਲੋਕ ਹੀ ਸ਼ਸਤਰ ਧਾਰਨ ਦੇ ਹੱਕਦਾਰ ਸਨ। ਸੋ, ਹਿੰਦੂ ਕੌਮ ਨੂੰ ਸ਼ਸਤਰ-ਹੀਣ ਕਰਨ ਲਈ ਪਠਾਣਾਂ ਤੇ ਮੁਗ਼ਲਾਂ ਨੂੰ ਬਹੁਤ ਮਿਹਨਤ ਨਹੀਂ ਕਰਨੀ ਪਈ ਸੀ। ਫਿਰ ਭੀ ਜੋ ਕੁਝ ਉਹਨਾਂ ਕੀਤਾ, ਆਪਣੇ ਕਾਜ਼ੀਆਂ ਦੀ ਮਦਦ ਨਾਲ ਸ਼ਰਹ ਦੇ ਹੁਕਮ ਅਨੁਸਾਰ ਕੀਤਾ। ਕਸਾਈ ਦੇ ਹੱਥ ਦੇ ਬਣੇ ਮਾਸ ਤੋਂ ਛੁਟ ਬਾਕੀ ਸਭ ਦੀ ਮਨਾਹੀ ਕਰ ਦਿੱਤੀ ਗਈ। ਇਸ ਦਾ ਭਾਵ ਇਹ ਸੀ ਕਿ ਮਾਸ ਬਨਾਣ ਦੇ ਬਹਾਨੇ ਭੀ ਕਿਸੇ ਹਿੰਦੂ ਕੋਲ ਕੋਈ ਸ਼ਸਤਰ ਨਾ ਰਹਿ ਜਾਏ।

ਸਿੱਖ-ਧਰਮ ਦਾ ਨਿਸ਼ਾਨਾ ਹੈ ਕਿ ਨਾ ਕਿਸੇ ਤੋਂ ਡਰੇ, ਤੇ ਨਾ ਡਰਾਵੇ। ਸ਼ਸਤਰ-ਹੀਣ ਹੋਣਾ ਆਪਣੀ ਮੌਤ ਸਹੇੜਨੀ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਅਣਖ-ਘਾਤਕ, ਹੇਠੀ-ਭਰੀ ਅਤੇ ਗ਼ੁਲਾਮੀ ਵਿਚ ਜਕੜਨ ਵਾਲੀ ਸ਼ਰਹ ਦੀ ਬੰਦਸ਼ ਨੂੰ ਠੁਕਰਾ ਦਿੱਤਾ ਅਤੇ ਹੁਕਮ ਕੀਤਾ ਕਿ ਕੋਈ ਸਿੱਖ ਕੁੱਠਾ ਮਾਸ ਨਾ ਖਾਏ।

## ੩. ਤਮਾਕੂ

ਭੰਗ ਚਰਸ ਸ਼ਰਾਬ ਆਦਿਕ ਸਭ ਨਸ਼ਿਆਂ ਦੀ ਹਰੇਕ ਧਰਮ ਮਜ਼ਹਬ ਵਿਚ ਮਨਾਹੀ ਹੈ। ਹਰੇਕ ਦੇਸ ਦੇ ਭਾਈਚਾਰੇ ਵਿਚ ਇਹਨਾਂ ਵਲੋਂ ਨਫ਼ਰਤ ਹੈ। ਸ਼ਰਾਬੀ ਭੰਗੀ ਚਰਸੀ ਲੋਕ ਇਹ ਦਲੇਰੀ ਨਹੀਂ ਕਰ ਸਕਦੇ ਕਿ ਭਾਈਚਾਰਕ ਸਭਾ ਵਿਚ ਰਹਿ ਕੇ ਖੁੱਲ੍ਹਮ-ਖੁੱਲ੍ਹਾ ਸ਼ਰਾਬ ਭੰਗ ਆਦਿਕ ਵਰਤ ਸਕਣ। ਫਿਰ ਭੀ ਕੁਸੰਗ ਵਿਚ ਫਸ ਕੇ ਕੁਸੰਗੀ ਲੋਕ ਲੁਕ-ਛਿੱਪ ਕੇ ਇਹ ਚੀਜ਼ਾਂ ਵਰਤਦੇ ਆ ਹੀ ਰਹੇ ਹਨ। ਗੁਰਬਾਣੀ ਵਿਚ ਭੀ ਇਹਨਾਂ ਵਲੋਂ ਵਰਜਿਆ ਹੋਇਆ ਹੈ।

ਪਰ ਤਮਾਕੂ ਇਕ ਐਸਾ ਨਸ਼ਾ ਹੈ ਜੋ ਸਸਤਾ ਭੀ ਹੈ, ਤੇ ਸ਼ਰਾਬ ਭੰਗ ਆਦਿਕ ਵਾਂਗ ਮਨੁੱਖ ਨੂੰ ਮਤਿ-ਹੀਣਾ ਭੀ ਨਹੀਂ ਕਰਦਾ। ਫਿਰ ਭੀ ਬਾਕੀ ਨਸ਼ਿਆਂ ਵਾਂਗ ਇਹ ਭੀ ਸਰੀਰ ਅਤੇ ਆਚਰਨ ਦੋਹਾਂ ਉਤੇ ਹੀ ਮਾੜਾ ਅਸਰ ਪਾਂਦਾ ਹੈ। ਜਹਾਂਗੀਰ ਦੇ ਰਾਜ ਸਮੇ ਤਮਾਕੂ ਹਿੰਦੁਸਤਾਨ ਵਿਚ ਆਇਆ। ਲੋਕਾਂ ਦੇ ਇਤਨਾ ਮੂੰਹ ਲੱਗਾ ਕਿ ਭਾਈਚਾਰੇ ਵਿਚ ਖੁੱਲ੍ਹਮ-ਖੁੱਲ੍ਹਾ ਇਸ ਦੀ ਵਰਤੋਂ ਸ਼ੁਰੂ ਹੋ ਗਈ। ਇਸ ਦੇ ਰੋਕਣ ਲਈ ਜਹਾਂਗੀਰ ਨੂੰ ਭੀ ਫ਼ੁਰਮਾਨ ਜਾਰੀ ਕਰਨੇ ਪਏ।

ਗੁਰੂ ਗੋਬਿੰਦ ਸਿੰਘ ਜੀ ਨੇ ਚਾਰ ਬੱਜਰ ਕੁਰਹਿਤਾਂ ਵਿਚ [1]ਤਮਾਕੂ ਦਾ ਨਾਮ ਖ਼ਾਸ ਤੌਰ ਤੇ ਵਰਤ ਦਿੱਤਾ, ਤੇ ਇਨਸਾਨੀ ਜੀਵਨ ਨੂੰ ਇਸ ਦੇ ਵਿਹੁਲੇ ਅਸਰ ਤੋਂ ਬਚਾਉਣ ਦਾ ਜਤਨ ਕੀਤਾ।

## ੪. ਕੇਸਾਂ ਦੀ ਬੇ-ਅਦਬੀ

ਪਿਆਰ ਦੀ ਇਹ ਸਿਫ਼ਤ ਹੈ ਕਿ ਜਿਸ ਨਾਲ ਪਿਆਰ ਹੋਵੇ, ਉਸ ਦਾ ਸਰੀਰਕ ਰੂਪ ਅਤੇ ਆਤਮਕ ਜੀਵਨ ਦੋਵੇਂ ਪਿਆਰੇ ਲਗਦੇ ਹਨ। ਗੁਰੂ ਨਾਨਕ ਦੇਵ ਜੀ ਦੇ ਕੇਸ ਸਾਬਤ ਸਨ, ਇਹ ਗੱਲ ਉਹਨਾਂ ਦੀਆਂ ਪੁਰਾਤਨ ਜਨਮ ਸਾਖੀਆਂ ਤੋਂ ਸਿਧ ਹੁੰਦੀ ਹੈ। ਪਰ ਉਹਨਾਂ ਇਹ ਕੋਈ ਅਲੌਕਿਕ ਗੱਲ ਨਹੀਂ ਸੀ ਕੀਤੀ। ਸਭ ਰਿਸ਼ੀ ਮੁਨੀ ਅਵਤਾਰ ਪੈਗ਼ੰਬਰ ਕੇਸਾਧਾਰੀ ਹੋਇਆ ਕਰਦੇ ਸਨ।

ਸਤਿਗੁਰੂ ਜੀ ਦੇ ਕਈ ਨਾਮ-ਲੇਵਾ ਸਿੱਖ ਭੀ ਆਪਣੇ ਆਪ ਹੀ ਕੇਸ ਰੱਖਣ ਲਗ ਪਏ। ਗੁਰ-ਵਿਅਕਤੀਆਂ ਬਾਰੇ ਤਾਂ ਸੱਤੇ ਬਲਵੰਡ ਨੇ ਹੀ ਇਹ ਲਿਖ ਦਿਤਾ :

**ਜੋਤਿ ਓਹਾ, ਜੁਗਤਿ ਸਾਇ, ਸਹਿ ਕਾਇਆ ਫੇਰਿ ਪਲਟੀਐ ॥**

ਗੁਰੂ ਨਾਨਕ ਦੇਵ ਜੀ ਦੇ ਵੇਲੇ ਤੋਂ ਹੀ ਬ੍ਰਾਹਮਣਾਂ, ਖੱਤ੍ਰੀ-ਕਰਮਚਾਰੀਆਂ ਅਤੇ ਮੁਗ਼ਲ ਹਾਕਮਾਂ ਨਾਲ ਟੱਕਰ ਲਗ ਚੁੱਕੀ ਸੀ ਅਤੇ ਦਿਨੋ-ਦਿਨ ਵਧਦੀ ਚਲੀ ਆ ਰਹੀ ਸੀ। ਜਿਨ੍ਹਾਂ ਨੇ ਕਰੋੜਾਂ ਸ਼ੂਦਰ-ਅਖਵਾਂਦੇ ਬੰਦਿਆਂ ਦੇ ਸਿਰ ਤੋਂ ਧਾਰਮਕ, ਭਾਈਚਾਰਕ ਅਤੇ ਰਾਜਸੀ ਗ਼ੁਲਾਮੀ ਦਾ ਜੂਲਾ ਲਾਹੁਣਾ ਸੀ,

---

੧. ਇਸ ਦਾ ਭਾਵ ਇਹ ਕਦੇ ਭੀ ਨਹੀਂ ਲਿਆ ਜਾ ਸਕਦਾ ਕਿ ਸਤਿਗੁਰੂ ਜੀ ਨੇ ਸਿਰਫ਼ ਤਮਾਕੂ ਤੋਂ ਮਨਾਹੀ ਕੀਤੀ, ਤੇ ਸ਼ਰਾਬ ਆਦਿਕ ਤੋਂ ਨਹੀਂ ਕੀਤੀ।

ਉਹਨਾਂ ਦਾ ਜੀਵਨ-ਪੰਧ ਕੁਦਰਤੀ ਤੌਰ ਤੇ ਕਸ਼ਟਾਂ-ਔਖਿਆਈਆਂ ਨਾਲ ਹੀ ਭਰਪੂਰ ਹੋ ਸਕਦਾ ਸੀ। ਇਹਨਾਂ ਕਸ਼ਟਾਂ ਤੋਂ ਡੋਲਣ ਵਾਲੇ ਬੰਦੇ ਸਤਿਗੁਰੂ ਦੇ ਇਸ ਸੂਰਮਿਆਂ ਵਾਲੇ ਆਦਰਸ਼ ਉਤੇ ਤੁਰਨ-ਜੋਗੇ ਨਹੀਂ ਸਨ ਹੋ ਸਕਦੇ। ਭਾਈਚਾਰੇ ਵਿਚੋਂ ਅਜ਼ਮਾਇਸ਼ਾਂ ਵੇਲੇ ਇਕ ਹੀ ਥਿੜਕਿਆ ਬੰਦਾ ਹੋਰ ਕਈ ਸਾਥੀਆਂ ਦੀ ਘਬਰਾਹਟ ਦਾ ਕਾਰਨ ਬਣ ਸਕਦਾ ਹੈ।

> **"ਦਾਗੇ ਹੋਇ ਸੁ ਰਣ ਮਹਿ ਜੂਝਹਿ,**
> **ਬਿਨੁ ਦਾਗੇ ਭਗਿ ਜਾਹੀ।"**

ਦੇ ਨਿਯਮਾਂ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਹੁਕਮ ਦਿਤਾ ਕਿ ਜਿਨ੍ਹਾਂ ਨੇ ਆਪਣਾ ਸਿਰ ਤਲੀ ਉਤੇ ਰੱਖਣਾ ਹੈ, ਜਿਨ੍ਹਾਂ ਨੇ ਇਸ ਪਹਾੜੀ ਉਚਾਣ ਦੇ ਪੈਂਡੇ ਪੈਣਾ ਹੈ, ਉਹ ਉੱਘੜ ਕੇ ਇਧਰ ਪੈਰ ਧਰਨ।

ਕੇਸਾਂ ਦੀ ਬੇ-ਅਦਬੀ ਭੀ ਚਾਰ ਬੱਜਰ ਕੁਰਹਿਤਾਂ ਵਿਚ ਸ਼ਾਮਲ ਕੀਤੀ ਗਈ।

## ਨਾਮ ਦੀ ਤਬਦੀਲੀ

ਪੰਜ ਸਿੱਖਾਂ ਨੂੰ ਅੰਮ੍ਰਿਤ ਛਕਾ ਕੇ ਅਤੇ ਉਹਨਾਂ ਤੋਂ ਜੀਵਨ-ਪ੍ਰਣ ਲੈ ਕੇ ਜਿਥੇ ਗੁਰੂ ਗੋਬਿੰਦ ਸਿੰਘ ਜੀ ਨੇ ਉਹਨਾਂ ਦੇ ਅੰਦਰ ਨਵਾਂ ਆਤਮਕ ਹੁਲਾਰਾ ਪੈਦਾ ਕੀਤਾ, ਉਥੇ ਉਹਨਾਂ ਦੇ ਨਾਮ ਵਿਚ ਤਬਦੀਲੀ ਕਰ ਕੇ ਭੀ ਉਸ ਹੁਲਾਰੇ ਨੂੰ ਹੋਰ ਉਤਸ਼ਾਹਿਤ ਕੀਤਾ। ਅੰਮ੍ਰਿਤ-ਧਾਰੀ ਸਿੱਖ ਦੇ ਨਾਲ ਲਫ਼ਜ਼ 'ਸਿੰਘ' ਵਰਤਣਾ ਜ਼ਰੂਰੀ ਕਰ ਦਿਤਾ ਗਿਆ।

ਪਹਿਲੇ ਪੰਜ ਅੰਮ੍ਰਿਤ-ਧਾਰੀ ਸਿੰਘਾਂ ਨੂੰ ਸਤਿਗੁਰੂ ਜੀ ਨੇ 'ਪੰਜ ਪਿਆਰੇ' ਦੇ ਪਿਆਰ-ਭਰੇ ਲਫ਼ਜ਼ਾਂ ਨਾਲ ਯਾਦ ਕੀਤਾ। ਅੰਮ੍ਰਿਤ ਛਕਣ ਤੋਂ ਪਿਛੋਂ ਉਹਨਾਂ ਦੇ ਨਾਮ ਇਉਂ ਪ੍ਰਸਿਧ ਹੋਏ :

ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਭਾਈ ਹਿੰਮਤ ਸਿੰਘ, ਭਾਈ ਸਾਹਿਬ ਸਿੰਘ, ਭਾਈ ਮੁਹਕਮ ਸਿੰਘ।

## ਆਪੇ ਗੁਰੁ ਚੇਲਾ

ਜਦੋਂ ਪੰਜ ਸਿੰਘ ਅੰਮ੍ਰਿਤ ਛਕ ਚੁਕੇ, ਤਾਂ ਸਤਿਗੁਰੂ ਜੀ ਨੇ ਉਹਨਾਂ ਨੂੰ

ਪ੍ਰੇਰਨਾ ਕੀਤੀ ਅਤੇ ਆਖਿਆ ਕਿ ਉਹੀ ਪੰਜ ਬਾਣੀਆਂ ਪੜ੍ਹ ਕੇ ਅੰਮ੍ਰਿਤ ਤਿਆਰ ਕਰ ਕੇ ਸਾਨੂੰ ਭੀ ਅੰਮ੍ਰਿਤ ਛਕਾਓ, ਤੇ ਸਾਥੋਂ ਭੀ ਉਹੀ ਜੀਵਨ- ਪ੍ਰਣ ਲਵੋ।

ਇਹ ਇਕ ਅਲੌਕਿਕ ਖੇਡ ਸੀ ਕਿ ਇਤਨਾ ਸਮਰੱਥ ਬੀਰ ਗੁਰੂ ਆਪਣੇ ਹੀ ਸਜਾਏ ਸਿੰਘਾਂ ਦਾ ਸਿੱਖ ਬਣੇ। ਪੰਜ ਪਿਆਰੇ ਪਹਿਲਾਂ ਤਾਂ ਬੜੇ ਹੈਰਾਨ ਜਿਹੇ ਹੋਏ। ਫਿਰ ਹੁਕਮ ਅਨੁਸਾਰ ਉਹਨਾਂ ਨੇ ਸਤਿਗੁਰੂ ਜੀ ਨੂੰ ਅੰਮ੍ਰਿਤ ਛਕਾ ਕੇ, ਉਹਨਾਂ ਤੋਂ ਭੀ ਜੀਵਨ-ਪ੍ਰਣ ਲੈ ਕੇ; ਉਹਨਾਂ ਦਾ ਨਾਮ 'ਗੋਬਿੰਦ ਰਾਇ' ਤੋਂ ਗੋਬਿੰਦ ਸਿੰਘ ਰੱਖਿਆ।

## ਖੁਲ੍ਹਾ ਅੰਮ੍ਰਿਤ ਪਰਚਾਰ

ਸਤਿਗੁਰੂ ਜੀ ਦੀ ਹਦਾਇਤ ਅਨੁਸਾਰ [1]ਪੰਜ ਪਿਆਰਿਆਂ ਨੇ ਫਿਰ ਨਵੇਂ ਸਿਰੇ ਤਿਆਰ ਕਰਕੇ ੨੫ ਹੋਰ ਸਿੰਘਾਂ ਨੂੰ ਅੰਮ੍ਰਿਤ ਛਕਾਇਆ। ਇਸੇ ਤਰ੍ਹਾਂ ਅਗ੍ਹਾਂਹ ਅੰਮ੍ਰਿਤ ਛਕਾਣ ਲਈ ਛੇ ਜਥੇ ਤਿਆਰ ਹੋ ਗਏ। ਇਸੇ ਹੀ ਤਰ੍ਹਾਂ ਹੋਰ ਹੋਰ ਜਥੇ ਤਿਆਰ ਹੁੰਦੇ ਗਏ ਅਤੇ ਸ਼ਾਮ ਤਕ ਪਹਿਲੇ ਹੀ ਦਿਨ ਹਜ਼ਾਰਾਂ ਸਿੰਘਾਂ ਨੇ ਅੰਮ੍ਰਿਤ ਛਕ ਲਿਆ।

## ਖ਼ਾਲਸਾ ਪੰਥ

ਗੁਰੂ ਗੋਬਿੰਦ ਸਿੰਘ ਜੀ ਨੇ ਉਸੇ ਦਿਨ ਗੁਰੂ ਨਾਨਕ ਦੇਵ ਜੀ ਦੇ ਨਾਮ-ਲੇਵਾ ਸਿੱਖਾਂ ਨੂੰ ਸਮੁੱਚੇ ਤੌਰ ਤੇ 'ਖ਼ਾਲਸਾ ਪੰਥ' ਦਾ ਨਾਮ ਦਿਤਾ; ਅਤੇ ਹੁਕਮ ਕੀਤਾ ਕਿ ਸਿੱਖ ਇਕ ਦੂਜੇ ਨੂੰ ਮਿਲਣ ਤੇ ਜਾਂ ਪੰਥਕ ਇਕੱਠਾਂ ਵਿਚ ਇਕ ਦੂਜੇ ਨੂੰ ਸੰਬੋਧਨ ਕਰਨ ਲਈ :

ਵਾਹਿਗੁਰੂ ਜੀ ਕਾ ਖ਼ਾਲਸਾ,
ਵਾਹਿਗੁਰੂ ਜੀ ਕੀ ਫ਼ਤਹ॥

---

੧. ਅੰਮ੍ਰਿਤ ਤਿਆਰ ਕਰਨ ਵਾਲੇ ਸਿੰਘਾਂ ਵਾਸਤੇ ਜ਼ਰੂਰੀ ਹੈ ਕਿ ਉਹਨਾਂ ਨੂੰ ਉਹ ਪੰਜ ਬਾਣੀਆਂ ਜ਼ਬਾਨੀ ਯਾਦ ਹੋਣ, ਜਿਹੜੀਆਂ ਅੰਮ੍ਰਿਤ ਤਿਆਰ ਕਰਨ ਵੇਲੇ ਪੜ੍ਹੀਦੀਆਂ ਹਨ। ਉਹਨਾਂ ਵਿਚ ਗੁਰੂ ਗੋਬਿੰਦ ਸਿੰਘ ਜੀ ਦੀਆਂ ਭੀ ਤਿੰਨ ਬਾਣੀਆਂ ਹਨ—ਜਾਪੁ, ਸਵਈਏ ਅਤੇ ਚੌਪਈ।

ਇਸ ਤੋਂ ਸੁਤੇ ਹੀ ਅਨੁਮਾਨ ਲੱਗ ਸਕਦਾ ਹੈ ਕਿ ਸਤਿਗੁਰੂ ਜੀ ਦੇ ਸਮੇ ਸਿੱਖ ਸੰਗਤਾਂ ਵਿਚ ਗੁਰਬਾਣੀ ਜ਼ਬਾਨੀ ਯਾਦ ਕਰਨ ਦਾ ਉਤਸ਼ਾਹ ਆਮ ਸੀ, ਅਤੇ ਗੁਰੂ ਗੋਬਿੰਦ ਸਿੰਘ ਜੀ ਦੀਆਂ ਬਾਣੀਆਂ ਭੀ ਅਨੇਕਾਂ ਸਿੱਖਾਂ ਨੂੰ ਯਾਦ ਸਨ।

ਆਖਿਆ ਕਰਨ, ਤਾਕਿ ਹਰੇਕ ਸਿਖ-ਮਾਤ੍ਰ ਨੂੰ ਇਹ ਦ੍ਰਿੜ੍ਹ ਨਿਸ਼ਚਾ ਬਣਿਆ ਰਹੇ ਕਿ ਸਿਰਜਣਹਾਰ ਵਾਹਿਗੁਰੂ 'ਖ਼ਾਲਸਾ ਪੰਥ' ਦਾ ਰਾਖਾ ਹੈ, ਇਸ ਵਾਸਤੇ ਪੰਥ ਨੇ ਸਦਾ ਚੜ੍ਹਦੀਆਂ ਕਲਾਂ ਵਿਚ ਰਹਿਣਾ ਹੈ।

### ਪੰਚਾਇਤੀ ਜਥੇਬੰਦੀ

ਖ਼ਾਲਸਾ ਪੰਥ ਸਜਾਣ ਤੋਂ ਪਹਿਲਾਂ ਹਰੇਕ ਗੁਰ-ਵਿਅਕਤੀ ਸ਼ਖ਼ਸੀ ਤੌਰ ਤੇ ਇਕੱਲੇ ਇਕੱਲੇ ਹੀ, ਲੋਕਾਂ ਨੂੰ ਸਿੱਖ ਬਣਾਂਦੇ ਚਲੇ ਆ ਰਹੇ ਸਨ। 'ਪੰਜ ਪਿਆਰਿਆਂ' ਦੀ ਮਰਯਾਦਾ ਚਲਾ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਸ਼ਖ਼ਸੀ ਗੁਰੂ ਵਾਲਾ ਸਿਲਸਿਲਾ ਅਸਲ ਵਿਚ ਉਸੇ ਹੀ ਦਿਨ ਤੋਂ ਬੰਦ ਕਰ ਦਿੱਤਾ। ਹਜ਼ੂਰ ਨੇ ਖੁੱਲ੍ਹਮ-ਖੁੱਲ੍ਹਾ ਇਹ ਐਲਾਨ ਭੀ ਕਰ ਦਿੱਤਾ ਕਿ 'ਖ਼ਾਲਸਾ' ਗੁਰੂ ਦਾ ਰੂਪ ਹੈ, ਗੁਰੂ ਖ਼ਾਲਸੇ ਵਿਚ ਵਸਦਾ ਹੈ। ਕੋਈ ਸਿੱਖ ਗੁਰੂ ਅਤੇ ਖ਼ਾਲਸੇ ਵਿਚ ਕੋਈ ਫ਼ਰਕ ਨਾ ਸਮਝੇ। ਉਹਨਾਂ ਦੇ ਇਹ ਖ਼ਿਆਲ ਉਹਨਾਂ ਦੀ ਆਪਣੀ ਬਾਣੀ ਵਿਚ ਇਉਂ ਮਿਲਦੇ ਹਨ :

> **ਖਾਲਸਾ ਮੇਰੋ ਰੂਪ ਹੈ ਖਾਸ॥ ਖਾਲਸੇ ਮਹਿ ਹਉ ਕਰਉ ਨਿਵਾਸ॥**
> **ਖਾਲਸਾ ਮੇਰੋ ਪਿੰਡ ਪਰਾਨ॥ ਖਾਲਸਾ ਮੇਰੀ ਜਾਨ ਕੀ ਜਾਨ॥**
> **ਖਾਲਸਾ ਮੇਰੋ ਸਤਿਗੁਰੁ ਪੂਰਾ॥ ਖਾਲਸਾ ਮੇਰੋ ਸੱਜਣ ਸੂਰਾ॥**
> **ਯਾ ਮੈਂ ਰੰਚ ਨ ਮਿਥਿਆ ਭਾਖੀ॥ ਪਾਰਬ੍ਰਹਮ ਗੁਰੂ ਨਾਨਕ ਸਾਖੀ॥**

## ਸਰੀਰਕ ਰਹਿਤ

### ਕੇਸ ਕੰਘਾ

ਗੁਰੂ ਗੋਬਿੰਦ ਸਿੰਘ ਜੀ ਨੇ ਸਭ ਸਿੱਖਾਂ ਨੂੰ ਕੇਸ ਰੱਖਣ ਦਾ ਹੁਕਮ ਪਹਿਲਾਂ ਹੀ ਦੇ ਦਿੱਤਾ ਹੋਇਆ ਸੀ। ਸਿਦਕ ਵਿਚ ਅਡੋਲ ਰਹਿਣ ਲਈ ਇਹ ਭੀ ਜ਼ਰੂਰੀ ਹੁੰਦਾ ਹੈ ਕਿ ਮਨੁੱਖ ਜਿਸ ਜਥੇਬੰਦੀ ਦਾ ਹਮ-ਖ਼ਿਆਲ ਬਣੇ, ਉਸ ਨਾਲ ਉੱਘੜ ਕੇ ਸਾਥ ਨਿਭਾਏ।

ਕੇਸਾਂ ਨੂੰ ਸਾਫ਼ ਰੱਖਣ ਲਈ ਕੰਘੇ ਦਾ ਹਰ ਵੇਲੇ ਕੋਲ ਹੋਣਾ ਜ਼ਰੂਰੀ ਹੈ। ਹਰ ਰੋਜ਼ ਕੰਘਾ ਵਰਤਣ ਦੀ ਲੋੜ ਹੁੰਦੀ ਹੈ।

## ਕਿਰਪਾਨ

ਸਿੱਖ ਜਥੇਬੰਦੀ ਆਮ ਤੌਰ ਤੇ ਉਹਨਾਂ ਲੋਕਾਂ ਦੀ ਜਥੇਬੰਦੀ ਸੀ ਜਿਨ੍ਹਾਂ ਨੂੰ ਪਹਿਲਾਂ ਸਦੀਆਂ ਤੋਂ ਉੱਚ-ਜਾਤੀਏ ਬ੍ਰਾਹਮਣ ਪੈਰਾਂ ਹੇਠ ਲਤਾੜਦੇ ਆ ਰਹੇ ਸਨ। ਉਹਨਾਂ ਨੇ ਆਪਣੇ ਨਾਲ ਸ਼ਸਤਰ-ਧਾਰੀ ਖਤ੍ਰੀਆਂ ਨੂੰ ਰਲਾਇਆ ਹੋਇਆ ਸੀ। ਮੁਗ਼ਲ ਹਾਕਮਾਂ ਦਾ ਸਾਥ ਭੀ ਉਹਨਾਂ ਨਾਲ ਹੀ ਫਬਦਾ ਸੀ ਜੋ ਜਨਤਾ ਨੂੰ ਲਤਾੜਦੇ ਹੋਣ।

ਹਾਕਮਾਂ ਤੇ ਚੌਧਰੀਆਂ ਦਾ ਰਵੱਈਆ ਵੇਖ ਕੇ ਉਹਨਾਂ ਦਾ ਹੱਥ-ਠੋਕਾ ਬਣੇ ਹੋਏ ਲੋਕ ਭੀ ਦਾਉ ਲੱਗਣ ਤੇ ਸਿੱਖਾਂ ਉਤੇ ਵਧੀਕੀਆਂ ਕਰਨ ਲੱਗ ਪਏ ਸਨ। 'ਮੂਰਖ ਗੰਢੁ ਪਵੈ ਮੁਹਿ ਮਾਰ' ਦੇ ਨਿਯਮ ਅਨੁਸਾਰ ਇਹ ਜ਼ਰੂਰੀ ਹੋ ਗਿਆ ਕਿ ਸਿੱਖ ਭੀ ਸ਼ਸਤਰ-ਧਾਰੀ ਬਣਨ। ਗੁਰੂ ਗੋਬਿੰਦ ਸਿੰਘ ਜੀ ਨੇ ਸ਼ਸਤਰ ਰੱਖਣ ਦਾ ਹੁਕਮ ਭੀ ਸ਼ੁਰੂ ਵਿਚ ਹੀ ਦੇ ਦਿਤਾ ਸੀ।

'ਕਿਰਪਾਨ' ਸਭ ਸ਼ਸਤਰਾਂ ਦੀ ਪ੍ਰਤੀਨਿਧ ਹੈ। ਇਸ ਵਾਸਤੇ ਕਿਰਪਾਨ ਪਹਿਨਣ ਉਤੇ ਜ਼ੋਰ ਦਿਤਾ ਗਿਆ।

ਬ੍ਰਾਹਮਣ ਦੀ ਸੁਆਰਥੀ ਅਤੇ ਸਧਾਰਨ-ਜਨਤਾ ਵਾਸਤੇ ਖ਼ਤਰਨਾਕ ਨੀਤੀ ਨੇ ਖਤ੍ਰੀਆਂ ਬਿਨਾ ਬਾਕੀ ਸਾਰੀ ਹਿੰਦੂ ਕੌਮ ਨੂੰ ਸ਼ਸਤਰ-ਹੀਣ ਬਣਾ ਕੇ ਕਮਜ਼ੋਰ ਕਰ ਦਿਤਾ ਹੋਇਆ ਸੀ। ਹਰੇਕ ਇਸਤ੍ਰੀ ਮਰਦ ਵਾਸਤੇ ਇਹ ਭੀ ਕਠਨ ਹੈ ਕਿ ਹਰ ਵੇਲੇ ਕਿਰਪਾਨ ਪਹਿਨੀ ਰਖੇ। ਇਹ ਭੀ ਖ਼ਤਰਾ ਸੀ ਕਿ ਕਦੇ ਸਿੱਖ ਕੌਮ ਵਿਚ ਭੀ ਕੋਈ ਐਸੀ ਸੁਆਰਥੀ ਜਮਾਤ ਨ ਉੱਠ ਖੜੀ ਹੋਵੇ ਜੋ ਹਰ ਵੇਲੇ ਕਿਰਪਾਨ ਨਾ ਪਹਿਨਣ ਵਾਲਿਆਂ ਨੂੰ ਜਾਂ ਕਿਸੇ ਖ਼ਾਸ ਖ਼ਾਸ ਕਿੱਤੇ ਦੇ ਲੋਕਾਂ ਨੂੰ ਇਸ ਦੇ ਪਹਿਨਣ ਤੋਂ ਰੋਕ ਹੀ ਦੇਵੇ। ਸਤਿਗੁਰੂ ਜੀ ਨੇ ਛੋਟੀ ਕਿਰਪਾਨ ਗਾਤਰੇ ਵਿਚ ਰੱਖਣ ਦਾ ਭੀ ਹੁਕਮ ਕੀਤਾ। ਇਹ ਛੋਟੀ ਕਿਰਪਾਨ ਹਰੇਕ ਸਿੱਖ ਪਾਸ ਇਸ ਗੱਲ ਦਾ ਅਧਿਕਾਰ ਹੈ ਕਿ ਹਰੇਕ ਸਿੱਖ ਸ਼ਸਤਰ-ਧਾਰੀ ਕਿਰਪਾਨ-ਧਾਰੀ ਹੋਣ ਦਾ ਹੱਕ ਰੱਖਦਾ ਹੈ। ਕੋਈ ਹਕੂਮਤ ਜਾਂ ਕੋਈ ਜਮਾਤ ਸਿੱਖ ਦੀ ਕਿਰਪਾਨ ਉਤੇ ਹੱਥ ਨਹੀਂ ਪਾ ਸਕਦੀ।

## ਕੜਾ

ਪਾਠਕ ਪੜ੍ਹ ਆਏ ਹਨ ਕਿ ਕੜਾ ਸਿੱਖ ਦੇ ਪਾਸ ਭਰਮਾਂ-ਵਹਿਮਾਂ ਨੂੰ ਜਿੱਤਣ ਦੀ ਯਾਦਗਾਰ ਦੇ ਤੌਰ ਤੇ ਟਿਕ ਚੁਕਿਆ ਸੀ।

## ਕਛਹਿਰਾ

ਪਠਾਣ ਮੁਗ਼ਲ ਆਦਿਕ ਬਿਦੇਸ਼ੀ ਲੋਕਾਂ ਦੇ ਆਉਣ ਤੋਂ ਪਹਿਲਾਂ ਭਾਰਤ-ਵਾਸੀਆਂ ਦੀ ਲੱਕ ਤੋਂ ਹੇਠਾਂ ਵਰਤਣ ਵਾਲੀ ਕੌਮੀ ਪੁਸ਼ਾਕ ਧੋਤੀ ਸੀ। ਦੇਸ ਦੇ ਹਵਾ ਪਾਣੀ ਰੁੱਤਾਂ ਅਨੁਸਾਰ ਇਹ ਠੀਕ ਫਬਵੀਂ ਸੀ। ਪਰ ਫ਼ੌਜੀਆਂ ਦੀ ਬਰਦੀ ਵਿਚ ਧੋਤੀ ਸ਼ਾਮਲ ਨਹੀਂ ਹੋ ਸਕਦੀ ਸੀ।

ਮਹਾਂਭਾਰਤ ਦੇ ਸਮੇ ਇਕ ਪਰਸਿੱਧ ਰਾਜਾ 'ਨਲ' ਹੋਇਆ ਹੈ। ਉਸ ਦੀ ਸੈਨਾ ਦਾ ਹਾਲ ਸੰਸਕ੍ਰਿਤ ਦੀ ਇਕ ਪੁਸਤਕ 'ਨਲ-ਚੰਪੂ' ਵਿਚ ਲਿਖਿਆ ਮਿਲਦਾ ਹੈ। ਲਫ਼ਜ਼ 'ਚੰਪੂ' ਦਾ ਅਰਥ ਹੈ 'ਸੈਨਾ'। ਉਹਨਾਂ ਦੀ ਬਰਦੀ ਤੇ ਸ਼ਸਤਰ ਆਦਿਕਾਂ ਦਾ ਜ਼ਿਕਰ ਕਰਦਾ ਲੇਖਕ ਲਿਖਦਾ ਹੈ ਕਿ ਰਾਜਾ ਨਲ ਦੇ ਸੈਨਿਕਾਂ ਦੇ ਲੱਕ ਕੱਛੇ ਹੁੰਦੇ ਸਨ, ਜੋ ਗੋਡਿਆਂ ਤਕ ਲੰਮੇ ਹੁੰਦੇ ਸਨ, ਸੰਸਕ੍ਰਿਤ ਲਫ਼ਜ਼ 'ਕਖ਼ਸ਼ਾ' (कक्षा) ਹੈ, ਜੋ ਪੰਜਾਬੀ ਵਿਚ 'ਕੱਛਾ' ਬਣ ਗਿਆ ਹੈ, ਜਿਵੇਂ 'ਰਖਸ਼ਾ' (रक्षा) ਤੋਂ 'ਰੱਛਾ' ਹੈ। 'ਭਿਖਸ਼ਾ' ਤੋਂ 'ਭਿੱਛਾ' ਜਾਂ 'ਭਿੱਛਿਆ' ਹੈ। ਲਫ਼ਜ਼ 'ਕੱਛਾ' ਤੋਂ 'ਕਛਹਿਰਾ' ਅਲਪਾਰਥਕ ਨਾਂਵ ਹੈ, ਭਾਵ ਸੋਹਣਾ ਕੱਛਾ।

ਪਜਾਮਾ ਸਲਵਾਰ ਆਦਿਕ ਮੁਸਲਮਾਨਾਂ ਦੇ ਰਾਜ ਸਮੇ ਵਰਤਾਰੇ ਵਿਚ ਆਏ। ਫਿਰ ਭੀ ਫ਼ੌਜੀਆਂ ਦੀ ਬਰਦੀ ਵਿਚ ਕੱਛਾ ਹੀ ਫਬਵੀਂ ਚੀਜ਼ ਹੈ। ਖ਼ਾਲਸਾ ਪੰਥ ਸਾਜਣ ਤੋਂ ੧੨ ਸਾਲ ਪਹਿਲਾਂ ਹੀ ਸਿੱਖਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਕਮਾਨ ਹੇਠ ਭੰਗਾਣੀ ਦਾ ਜੰਗ ਸੰਨ ੧੬੮੭ ਵਿਚ ਲੜਨਾ ਪਿਆ ਸੀ, ਜਥੇਬੰਦੀ ਵਿਚ, ਖ਼ਾਸ ਤੌਰ ਤੇ ਫ਼ੌਜੀ ਜਥੇਬੰਦੀ ਵਿਚ, ਬਰਦੀ ਦੀ ਸਮਾਨਤਾ ਇਕ ਬੇ-ਹੱਦ ਲੋੜੀਂਦੀ ਚੀਜ਼ ਹੈ। ਧੋਤੀਆਂ ਸਲਵਾਰਾਂ ਪਜਾਮਿਆਂ ਦੇ ਮਿਲਗੋਭੇ ਵਾਲੀ ਫ਼ੌਜ ਦਾ ਖ਼ਿਆਲ ਹੀ ਹਾਸੋ-ਹੀਣਾ ਹੈ। ਗੁਰੂ ਹਰਿਗੋਬਿੰਦ ਸਾਹਿਬ ਦੇ ਵੇਲੇ ਭੀ ਸਿੱਖਾਂ ਨੂੰ ਮੁਗ਼ਲ-ਫ਼ੌਜ ਨਾਲ ਚਾਰ ਲੜਾਈਆਂ ਲੜਨੀਆਂ ਪਈਆਂ ਸਨ। ਸੋ, ਕੱਛਾ ਜਾਂ ਕਛਹਿਰਾ ਚਿਰ ਤੋਂ ਹੀ ਸਿੱਖ-ਕੌਮ ਦੇ ਲਿਬਾਸ ਦਾ ਇਕ ਜ਼ਰੂਰੀ ਅੰਗ ਬਣ ਚੁਕਿਆ ਹੋਇਆ ਸੀ। ਨਿਰਾ ਰਣ-ਭੂਮੀ ਵਿਚ ਹੀ ਨਹੀਂ, ਕੱਛੇ ਦੀ ਵਰਤੋਂ ਹਰ ਵੇਲੇ ਦੇ ਰੋਜ਼ਾਨਾ ਜੀਵਨ ਵਿਚ ਹੀ ਸੁਖਦਾਈ ਤੇ ਚੁਸਤੀ-ਦਾਇਕ ਸਾਬਤ ਹੋ ਚੁੱਕੀ ਹੋਈ ਸੀ।

ਗੁਰੂ ਗੋਬਿੰਦ ਸਿੰਘ ਜੀ ਨੇ—ਕੇਸ, ਕੰਘਾ, ਕਿਰਪਾਨ, ਕੜਾ ਅਤੇ ਕਛਹਿਰਾ—ਇਹ ਪੰਜੇ ਹੀ ਹਰ ਵੇਲੇ ਧਾਰਨ ਕਰੀ ਰੱਖਣ ਦਾ ਸਦਾ ਲਈ ਹੁਕਮ ਦੇ ਦਿਤਾ। ਸਬੱਬ ਨਾਲ ਇਹਨਾਂ ਪੰਜਾਂ ਚੀਜ਼ਾਂ ਦੇ ਨਾਮ ਦਾ ਪਹਿਲਾ ਅੱਖਰ

'ਕ' ਹੈ। ਇਸ ਵਾਸਤੇ ਸਿੱਖ ਕੌਮ ਦੀ ਰੋਜ਼ਾਨਾ ਬੋਲੀ ਵਿਚ 'ਪੰਜ ਕਕਾਰ' ਲਫ਼ਜ਼ ਪਰਸਿੱਧ ਹੋ ਗਏ।

## 'ਅੰਮ੍ਰਿਤ' ਤੋਂ ਖ਼ਾਸ ਉੱਘੇ ਨਤੀਜੇ

### ੧. ਬ੍ਰਾਹਮਣ ਦਾ ਜੂਲਾ

ਧਰਮ-ਸ਼ਾਸਤ੍ਰਾਂ ਅਨੁਸਾਰ ਜੰਮਣ ਤੋਂ ਮਰਨ ਸਮੇ ਤਕ ਹਿੰਦੂ ਦਾ ਸਾਰਾ ਜੀਵਨ ਬ੍ਰਾਹਮਣ ਦੀ ਅਗਵਾਈ ਦਾ ਮੁਥਾਜ ਹੈ। ਕਰਮ-ਕਾਂਡ ਦਾ ਇਕ ਭਾਰਾ ਗੁੰਝਲਦਾਰ ਜਾਲ ਹਿੰਦੂ ਦੀ ਜ਼ਿੰਦਗੀ ਦੇ ਚੁਫੇਰੇ ਤਣਿਆ ਹੋਇਆ ਹੈ। ਕੋਈ ਹਿੰਦੂ ਇਸ ਦਾ ਉਲੰਘਣ ਕਰਨ ਦੀ ਦਲੇਰੀ ਨਹੀਂ ਕਰ ਸਕਦਾ। ਬ੍ਰਾਹਮਣ ਦਾ ਧਰਮ ਤੋਂ ਛੇਕੇ-ਜਾਣ ਦਾ ਕਰੜਾ ਧਾਰਮਿਕ ਡੰਡਾ ਹਰੇਕ ਹਿੰਦੂ ਦੇ ਸਿਰ ਉਤੇ ਰਹਿੰਦਾ ਹੈ। ਇਸੇ ਦੀ ਓਟ ਲੈ ਕੇ ਹੀ ਹਰੇਕ ਹਿੰਦੂ ਦੇ ਧਾਰਮਿਕ, ਸਮਾਜਿਕ ਤੇ ਭਾਈਚਾਰਕ ਵਿਹਾਰਾਂ ਸਮੇ ਬ੍ਰਾਹਮਣ ਸਭ ਤੋਂ ਪਹਿਲੀ ਪੂਜਾ-ਸੇਵਾ ਦੱਛਣਾ ਦਾ ਹੱਕਦਾਰ ਹੈ।

ਇਹੀ ਹੱਕ ਇਹਨਾਂ ਨੇ ਅਨੰਦਪੁਰ ਦੇ ਉਸ ਮਹਾਨ ਇਕੱਠ ਸਮੇ ਜਮਾਣ ਦਾ ਜਤਨ ਕੀਤਾ। ਪਰ ਬਹੁਤੀਓਂ ਗਏ ਥੋਹੜੀਓਂ ਭੀ ਰਹੇ। ਜਿਹੜਾ ਮਾੜਾ-ਮੋਟਾ ਭੜ ਅਜੇ ਬਣਿਆ ਹੋਇਆ ਸੀ, ਬ੍ਰਾਹਮਣ ਉਹ ਵੀ ਗਵਾ ਬੈਠੇ। ਗੁਰੂ ਗੋਬਿੰਦ ਸਿੰਘ ਜੀ ਨੇ ਹਜ਼ਾਰਾਂ ਦੇ ਇਕੱਠ ਵਿਚ ਖੁੱਲ੍ਹਮ-ਖੁੱਲ੍ਹਾ ਕਹਿ ਦਿਤਾ ਕਿ ਸੇਵਾ-ਪੂਜਾ ਕਿਸੇ ਦਾ ਵੀ ਕੋਈ ਖ਼ਾਨਦਾਨੀ ਹੱਕ ਨਹੀਂ ਹੈ। ਸੇਵਾ ਉਹਨਾਂ ਦੀ ਕਰੋ, ਜੋ ਕੌਮ, ਦੇਸ ਅਤੇ ਮਨੁੱਖ-ਮਾਤ੍ਰ ਦੀ ਖ਼ਾਤਰ ਆਪਣਾ ਆਪ ਕੁਰਬਾਨ ਕਰਦੇ ਹਨ।

### ੨. ਜਾਤ ਦਾ ਅਭਿਮਾਨ, ਛੂਤ-ਛਾਤ

ਛੂਤ-ਛਾਤ ਦਾ ਕੋੜ੍ਹ ਅਤੇ ਬ੍ਰਾਹਮਣ ਦਾ ਜਾਤ-ਅਭਿਮਾਨ ਦੂਰ ਕਰਨ ਲਈ ਗੁਰੂ ਨਾਨਕ ਦੇਵ ਜੀ ਨੇ ਹੀ ਬੀੜਾ ਚੁੱਕ ਲਿਆ ਸੀ। ਸਤਸੰਗ ਵਿਚ ਕੜਾਹ ਪ੍ਰਸ਼ਾਦ ਅਤੇ ਸਾਂਝਾ ਗੁਰੂ ਕਾ ਲੰਗਰ—ਇਹ ਦੋਵੇਂ ਮਰਯਾਦਾ ਇਸੇ ਕਰਕੇ ਚਲਾਈਆਂ ਗਈਆਂ ਸਨ। ਗੋਡੇ ਨਾਲ ਗੋਡਾ ਜੋੜੀ ਬੈਠੇ ਬੰਦਿਆਂ ਦੇ ਮਨਾਂ ਵਿਚੋਂ ਉੱਚੀ ਨੀਵੀਂ ਜਾਤ ਵਾਲੇ ਵਿਤਕਰੇ ਸੁਤੇ ਹੀ ਸਹਿਜੇ ਸਹਿਜੇ ਦੂਰ ਹੋਣ ਲਗ ਪਏ, ਜਦੋਂ ਉਹਨਾਂ ਸਤਸੰਗ ਵਿਚੋਂ ਕੜਾਹ ਪ੍ਰਸ਼ਾਦ ਅਤੇ ਲੰਗਰ ਵਿਚੋਂ

ਭੋਜਨ ਛਕਣਾ ਸ਼ੁਰੂ ਕੀਤਾ।

ਬ੍ਰਾਹਮਣ ਨੂੰ ਸ਼ਾਇਦ ਅਜੇ ਭੀ ਮੋੜਾ ਪੈਣ ਦੀ ਆਸ ਸੀ, ਤਾਹੀਏਂ ਤਾਂ ਉਹਨਾਂ ਜੱਗ ਵਿਚ ਭੋਜਨ ਦੇ ਪਹਿਲੇ ਹੱਕ ਦੀ ਮੰਗ ਕੀਤੀ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਕੋਈ ਜਾਤ ਵਰਨ ਪੁੱਛਣ ਤੋਂ ਬਿਨਾ ਹੀ [1]ਇਕ ਬਾਟੇ ਵਿਚ ਸਭ ਨੂੰ ਅੰਮ੍ਰਿਤ ਛਕਾ ਕੇ ਵਰਨ-ਵਿਤਕਰੇ ਦਾ ਲੱਕ ਹੀ ਤੋੜ ਕੇ ਰੱਖ ਦਿਤਾ। ਇਹ ਵਰਨ-ਵਿੱਥਾਂ ਹੀ ਬ੍ਰਾਹਮਣ ਦੀਆਂ ਮੌਜਾਂ ਦਾ ਮੂਲ ਕਾਰਨ ਸਨ। ਹੁਣ ਉਹਨਾਂ ਨੂੰ ਖ਼ਾਲਸੇ ਪਾਸੋਂ ਇਹਨਾਂ ਦੀ ਕੋਈ ਆਸ ਨਾ ਰਹਿ ਗਈ। ਜਾਗੇ ਹੋਏ ਲੋਕਾਂ ਨੂੰ ਸਭ ਇਕੋ ਜਿਹੇ ਭਰਾ ਦਿੱਸਣ ਲਗ ਪਏ।

---

੧. ਕਈ ਅਮੀਰ ਸਿੱਖ ਸਰਦਾਰ ਆਪਣੇ ਬੱਚਿਆਂ ਨੂੰ ਅੰਮ੍ਰਿਤ ਛਕਾਣ ਦਾ ਵੱਖਰਾ ਪਰਬੰਧ ਆਪਣੇਂ ਘਰਾਂ ਵਿਚ ਕਰਦੇ ਹਨ। ਇਸ ਤਰ੍ਹਾਂ ਬੱਜਰ ਕੁਰਹਿਤਾਂ ਅਤੇ ਰਹਿਤ ਆਦਿਕ ਬਾਰੇ ਜ਼ਰੂਰੀ ਵਾਕਫ਼ੀਅਤ ਤਾਂ ਉਹਨਾਂ ਨੂੰ ਮਿਲ ਜਾਂਦੀ ਹੈ, ਪਰ ਸਧਾਰਨ ਗ਼ਰੀਬ ਸਿੱਖ ਜਨਤਾ ਤੋਂ ਵਿਥ ਉਹਨਾਂ ਦੇ ਅੰਦਰ ਬਣੀ ਰਹਿੰਦੀ ਹੈ।

# ਅੱਠਵਾਂ ਕਾਂਡ

## ਜਾਤਿ-ਅਭਿਮਾਨੀਆਂ ਦੀਆਂ ਗੋਂਦਾਂ

ਅਨੰਦਪੁਰੀ ਬ੍ਰਾਹਮਣਾਂ ਤੋਂ ਖ਼ਾਲਸਾ ਪੰਥ ਦੇ ਸਾਜੇ ਜਾਣ ਦੀਆਂ ਖ਼ਬਰਾਂ ਸੁਣ ਕੇ ਪੰਮੇ ਪਰੋਹਤ ਵਰਗੇ ਬ੍ਰਾਹਮਣਾਂ ਦੀ ਹਿੱਕ ਉਤੇ ਸੱਪ ਲੇਟ ਗਿਆ। ਸ਼ਾਹਜ਼ਾਦਾ ਮੁਅੱਜ਼ਮ ਸੰਨ ੧੬੯੮ ਵਿਚ ਹੀ ਅਫ਼ਗ਼ਾਨਿਸਤਾਨ ਵੱਲ ਚਲਾ ਗਿਆ ਸੀ। ਪਹਾੜੀ ਹਿੰਦੂ ਰਾਜੇ ਮੁਗ਼ਲ ਸਰਕਾਰ ਨੂੰ ਬੀਬੇ ਰਾਣੇ ਬਣ ਕੇ ਮਾਲੀਆ ਭਾਰ ਰਹੇ ਸਨ, ਇਸ ਵਾਸਤੇ ਮੁਗ਼ਲ ਹਾਕਮਾਂ ਵਲੋਂ ਉਹਨਾਂ ਨੂੰ ਕਿਸੇ ਤਰ੍ਹਾਂ ਦੀ ਸਖ਼ਤੀ ਦਾ ਡਰ-ਖ਼ਤਰਾ ਨਹੀਂ ਸੀ। ਬ੍ਰਾਹਮਣਾਂ ਅਤੇ ਰਾਜਿਆਂ ਦਾ ਗੁਰੂ ਗੋਬਿੰਦ ਸਿੰਘ ਜੀ ਦੇ ਵਿਰੁੱਧ ਸਾਂਝਾ ਗਿਲਾ ਸੀ। ਬ੍ਰਾਹਮਣਾਂ ਨੂੰ ਇਹ ਹੌਲ ਸੀ ਕਿ ਉਹਨਾਂ ਦੀ ਪੂਜਾ-ਸੇਵਾ ਘਟ ਰਹੀ ਸੀ। ਰਾਜਿਆਂ ਨੂੰ ਇਹ ਡਰ ਸੀ ਕਿ ਗ਼ਰੀਬ ਲੋਕ ਜਾਗ ਕੇ ਧੌਣ ਉੱਚੀ ਕਰਨ ਲਗ ਪਏ ਸਨ ਅਤੇ ਵਿਗਾਰ ਆਦਿਕ ਅੱਗੇ ਘਟ ਲਿਫਦੇ ਸਨ। ਬ੍ਰਾਹਮਣ ਦੇ ਸਲਾਹ-ਮਸ਼ਵਰੇ ਤੇ, ਰਾਜੇ, ਸਤਿਗੁਰੂ ਜੀ ਉਤੇ ਹੱਥ ਪਾਣ ਲਈ ਮੌਕੇ ਦੀ ਤਾੜ ਵਿਚ ਰਹਿਣ ਲਗ ਪਏ।

## ਮਸੰਦ-ਸਿਲਸਿਲਾ ਖ਼ਤਮ

ਇਹੋ ਜਿਹੀਆਂ ਇੱਕੜ-ਦੁੱਕੜ ਘਟਨਾਵਾਂ ਨਿੱਤ ਹੁੰਦੀਆਂ ਰਹਿੰਦੀਆਂ ਸਨ, ਜਿਥੇ ਕੋਈ ਨਾ ਕੋਈ ਮਸੰਦ, ਦਸਵੰਧ ਦੀ ਮਾਇਆ ਵਿਚੋਂ ਗ਼ਬਨ ਕਰਦਾ ਨਸ਼ਰ ਹੋ ਜਾਂਦਾ ਸੀ। ਜਦੋਂ ਸਤਿਗੁਰੂ ਜੀ ਨੇ 'ਰਣਜੀਤ ਨਗਾਰਾ' ਤਿਆਰ ਕਰਾਇਆ ਸੀ, ਤਦੋਂ ਕਈ ਮਸੰਦਾਂ ਨੂੰ ਬੜਾ ਹੌਲ ਪਿਆ ਸੀ। ਉਹਨਾਂ ਨੇ ਮਾਤਾ ਗੁਜਰੀ ਜੀ ਦੀ ਰਾਹੀਂ ਸਤਿਗੁਰੂ ਜੀ ਨੂੰ ਪ੍ਰੇਰਿਆ ਸੀ ਕਿ ਨਿਰਾ ਭਜਨ-ਬਾਣੀ ਕੀਰਤਨ ਵਲ ਧਿਆਨ ਰੱਖੋ ਅਤੇ ਸਿੱਖਾਂ ਵਿਚ ਬੀਰ-ਰਸ ਪੈਦਾ ਕਰਨ ਦੇ ਉੱਦਮ ਛੱਡ ਦਿਓ। ਇਨਸਾਨ ਦੀ ਜਿਹੋ ਜਿਹੀ ਰੋਜ਼ਾਨਾ ਕਿਰਤ ਹੋਵੇ, ਉਹੋ ਜਿਹਾ ਉਸ ਦਾ ਆਚਰਨ ਬਣਦਾ ਜਾਂਦਾ ਹੈ। ਨਿੱਤ ਮਾਇਆ

ਉਗਰਾਹੁਣ ਦੇ ਕੰਮਾਂ ਵਿਚ ਪੈ ਕੇ ਇਹਨਾਂ ਵਿਚੋਂ ਬਹੁਤ ਸਾਰੇ ਮਾਇਆ ਦੀਆਂ ਗਿਣਤੀਆਂ ਅਤੇ ਮਾਇਆ ਦੇ ਸੁਖਾਂ ਵਿਚ ਹੀ ਫਸ ਗਏ। ਸੁਖ-ਰਹਿਣੇ ਬੰਦਿਆਂ ਵਿਚ ਹੋਰ ਅਨੇਕਾਂ ਮਾਨਸਕ ਤੇ ਆਤਮਕ ਕਮਜ਼ੋਰੀਆਂ ਆ ਹੀ ਜਾਂਦੀਆਂ ਹਨ।

ਬਾਬਾ ਰਾਮ ਰਾਇ ਜੀ ਦੇ ਮਸੰਦਾਂ ਦਾ ਹਾਲ ਸਤਿਗੁਰੂ ਜੀ ਸੁਣ ਹੀ ਆਏ ਸਨ। ਦਿਨੋ-ਦਿਨ ਮਸੰਦਾਂ ਬਾਰੇ ਉਹਨਾਂ ਦੇ ਸ਼ੱਕ ਵਧਣੇ ਸ਼ੁਰੂ ਹੋ ਗਏ। ਅਨੰਦਪੁਰ ਵਿਚ ਇਕ ਦਿਨ ਕੁਝ ਭੰਡ ਆ ਗਏ। ਇਹ ਲੋਕ ਹਾਸੇ-ਮਖ਼ੌਲ ਦੀਆਂ ਗੱਲਾਂ ਵਿਚ ਅਤੇ ਸਾਂਗ ਬਣਾ ਕੇ ਕਈ ਗੱਲਾਂ ਬੜੇ ਪਤੇ ਦੀਆਂ ਦੱਸ ਦਿਆ ਕਰਦੇ ਹਨ। ਕਈ ਹਾਲਤਾਂ ਵਿਚ ਇਹ ਹਾਸ-ਰਸੀ ਸੁਧਾਰਕਾਂ ਦਾ ਕੰਮ ਕਰ ਜਾਂਦੇ ਹਨ। ਸਤਿਗੁਰੂ ਜੀ ਦੇ ਸਾਹਮਣੇ ਭਰੇ ਦੀਵਾਨ ਵਿਚ ਇਹਨਾਂ ਨੇ ਮਸੰਦਾਂ ਦੀ ਨਕਲ ਲਾਈ। ਬੜਾ ਭਿਆਨਕ ਦ੍ਰਿਸ਼ ਸੀ। ਸ਼ਰਾਬ, ਵੇਸੁਆ, ਸ਼ਰਧਾਲੂ ਸਿੱਖਾਂ ਨੂੰ ਦੁਰਬਚਨ ਅਤੇ ਸਰਾਪ ਦੇ ਡਰਾਵੇ, ਸਿੱਖਾਂ ਦਾ ਗੁਰੂ ਪਾਤਿਸ਼ਾਹ ਦੇ ਪਿਆਰ ਦੀ ਖ਼ਾਤਰ ਇਹ ਸਭ ਕੁਝ ਸਹਿ ਜਾਣਾ—ਸਾਰੀ ਸੰਗਤ ਸੁਣ ਵੇਖ ਕੇ ਕੰਬ ਗਈ। ਮਸੰਦਾਂ ਦੀਆਂ ਜਿਹੜੀਆਂ ਕਰਤੂਤਾਂ ਕਿਸੇ ਸਿੱਖ ਨੂੰ ਸਤਿਗੁਰੂ ਜੀ ਦੇ ਪਾਸ ਅਰਜ਼ ਕਰਨ ਦਾ ਹੀਆ ਨਹੀਂ ਸੀ ਪਿਆ, ਉਹ ਭੰਡਾਂ ਨੇ ਨਕਸ਼ਾ ਬੰਨ੍ਹ ਕੇ ਪਲਾਂ ਵਿਚ ਪੇਸ਼ ਕਰ ਦਿਤੀਆਂ। ਸਤਿਗੁਰੂ ਜੀ ਉਤੇ ਬੜਾ ਡੂੰਘਾ ਅਸਰ ਪਿਆ।

ਇਹ ਜ਼ਿਕਰ ਹੈ ਇਕ ਵੈਸਾਖ ਸੰਮਤ ਬਿਕ੍ਰਮੀ ੧੭੫੮ (ਸੰਨ ੧੭੦੧) ਦਾ।

ਨਿਰਮਲ ਸੰਪ੍ਰਦਾਇ ਤਿਆਰ ਹੋ ਚੁੱਕੀ ਸੀ। ਉਦਾਸੀ ਮਹਾਤਮਾ ਭੀ ਲਗਨ ਨਾਲ ਸਿੱਖ-ਧਰਮ ਦਾ ਪਰਚਾਰ ਕਰਨ ਵਾਸਤੇ ਦੂਰ ਦੂਰ ਇਲਾਕਿਆਂ ਵਿਚ ਪਹੁੰਚ ਚੁਕੇ ਸਨ। 'ਖ਼ਾਲਸਾ' ਸਾਜ ਕੇ ਸਤਿਗੁਰੂ ਜੀ ਨੇ ਸਿੱਖ ਕੌਮ ਨੂੰ ਪੱਕੇ ਤੌਰ ਤੇ ਆਪਣੇ ਪੈਰਾਂ ਉਤੇ ਖੜਾ ਕਰ ਦਿੱਤਾ ਸੀ।

ਸਤਿਗੁਰੂ ਜੀ ਨੇ ਮਸੰਦਾਂ ਵਾਲਾ ਸਿਲਸਿਲਾ ਮੁਕਾਣ ਦਾ ਫ਼ੈਸਲਾ ਕਰ ਲਿਆ। ਇਹ ਫ਼ੈਸਲਾ ਸਾਰੀ ਸੰਗਤ ਨੂੰ ਸੁਣਾ ਦਿੱਤਾ ਗਿਆ। ਅਗਾਂਹ ਲਈ ਮਸੰਦਾਂ ਦੀਆਂ ਗੱਦੀਆਂ ਮੁਕਾ ਦਿੱਤੀਆਂ ਗਈਆਂ।

## ਬਲੀਆ ਚੰਦ, ਆਲਮ ਚੰਦ

ਇਕ ਦਿਨ ਗੁਰੂ ਗੋਬਿੰਦ ਸਿੰਘ ਜੀ ਕੁਝ ਸਿੰਘਾਂ ਸਮੇਤ ਸ਼ਿਕਾਰ ਖੇਡਣ ਲਈ ਗਏ। ਉਧਰ ਦੋ ਛੋਟੀਆਂ ਛੋਟੀਆਂ ਰਿਆਸਤਾਂ ਦੇ ਰਾਜੇ ਬਲੀਆ ਚੰਦ

ਤੇ ਆਲਮ ਚੰਦ ਆਪਣੀ ਸੈਨਾ ਸਮੇਤ ਘਾਤ ਲਾਈ ਬੈਠੇ ਸਨ। ਸਿੰਘਾਂ ਉਤੇ ਉਹਨਾਂ ਅਚਨਚੇਤ ਹੱਲਾ ਬੋਲ ਦਿੱਤਾ। ਬੜਾ ਡੱਟ ਕੇ ਟਾਕਰਾ ਹੋਇਆ, ਪਰ ਆਖ਼ਰ ਪਹਾੜੀਏ ਨੱਸ ਗਏ। ਸਿੰਘਾਂ ਨੇ ਪਿੱਛਾ ਕਰ ਕੇ ਉਹਨਾਂ ਨੂੰ ਹੋਰ ਭਾਜੜ ਪਾਈ। ਹੰਡੂਰ ਤੇ ਕਹਿਲੂਰ ਦੇ ਰਾਜਿਆਂ ਨੇ ਭੀ ਕੁਝ ਸਿਪਾਹੀ ਭੇਜੇ, ਪਰ ਉਤਨੇ ਚਿਰ ਨੂੰ ਪਹਾੜੀਏ ਭਾਂਜ ਖਾ ਚੁਕੇ ਸਨ।

ਜਦੋਂ ਸਿੰਘ ਜੋਸ਼ ਵਿਚ ਪਹਾੜੀਆਂ ਦਾ ਪਿੱਛਾ ਕਰੀ ਜਾ ਰਹੇ ਸਨ, ਗੁਰੂ ਗੋਬਿੰਦ ਸਿੰਘ ਜੀ ਆਪਣਾ ਘੋੜਾ ਛੇੜ ਕੇ ਅਡੋਲ ਹੀ ਸੜਕੋਂ ਲਾਂਭੇ ਰੁੱਖਾਂ ਦੀ ਇਕ ਝੰਗੀ ਵਿਚ ਨਿਵੇਕਲੇ ਜਾ ਖਲੋਤੇ। ਪਹਾੜੀਆਂ ਨੇ ਮੁੜ ਅਟਕ ਕੇ ਟਾਕਰਾ ਕੀਤਾ। ਸਿੰਘਾਂ ਨੇ ਪਹਾੜੀਆਂ ਨੂੰ ਤਲਵਾਰ ਦੇ ਹੱਥ ਤਾਂ ਚੰਗੇ ਵਿਖਾਏ, ਪਰ ਸਤਿਗੁਰੂ ਜੀ ਨੂੰ ਆਪਣੇ ਵਿਚ ਨਾ ਵੇਖ ਕੇ ਕੁਝ ਘਾਬਰ ਜਿਹੇ ਗਏ। ਇਤਨੇ ਚਿਰ ਨੂੰ ਕੁਝ ਸਿੰਘਾਂ ਨੇ ਸਤਿਗੁਰੂ ਜੀ ਨੂੰ ਝੰਗੀ ਵਿਚ ਜਾ ਲੱਭਾ ਅਤੇ ਸਿੰਘਾਂ ਦੀ ਘਬਰਾਹਟ ਬਾਰੇ ਅਰਜ਼ ਕੀਤੀਓ ਨੇ। ਗੁਰੂ ਗੋਬਿੰਦ ਸਿੰਘ ਜੀ ਤੁਰਤ ਰਣ-ਭੂਮੀ ਵਿਚ ਜਾ ਪਹੁੰਚੇ। ਸਿੰਘਾਂ ਦਾ ਹੌਸਲਾ ਵਧ ਗਿਆ, ਉਹਨਾਂ ਪਹਾੜੀਆਂ ਨੂੰ ਮਾਰ ਭਜਾਇਆ।

## ਅਨੰਦਪੁਰ ਦੀ ਪਹਿਲੀ ਲੜਾਈ

ਪਹਾੜੀ ਰਾਜਿਆਂ ਨੂੰ ਬੜੀ ਚਿੰਤਾ ਲੱਗੀ ਕਿ ਥੋੜੇ ਜਿਹੇ ਸਿੰਘ ਭੀ ਕਿਸ. ਤਰ੍ਹਾਂ ਸ਼ੇਰਾਂ ਵਾਂਗ ਗੱਜ ਕੇ ਅਨੇਕਾਂ ਪਹਾੜੀ ਸਿਪਾਹੀਆਂ ਨੂੰ ਇਉਂ ਮਾਰ ਭਜਾਂਦੇ ਹਨ, ਜਿਵੇਂ ਇਹ ਭੇਡਾਂ ਬੱਕਰੀਆਂ ਹੀ ਹਨ। ਫਿਰ, ਇਹ ਸਿੰਘ ਬਣੇ ਭੀ ਉਹਨਾਂ ਲੋਕਾਂ ਵਿਚੋਂ, ਜਿਨ੍ਹਾਂ ਨੂੰ ਪਹਾੜੀ ਰਾਜੇ ਕਮੀਣ-ਕਾਂਦੂ ਹੀ ਸਮਝਿਆ ਕਰਦੇ ਸਨ।

ਸਭ ਨੇ ਰਲ ਕੇ ਸਲਾਹ ਕੀਤੀ। ਭਾਵੇਂ ਮੁਗ਼ਲ-ਹਕੂਮਤ ਵਲੋਂ ਭੀ ਹਿੰਦੂ ਰਾਜਿਆਂ ਨੂੰ ਡਰ-ਖ਼ਤਰਾ ਰਹਿੰਦਾ ਸੀ, ਪਰ ਉਹ ਖ਼ਤਰਾ ਮਾਲੀਆ ਤਾਰ ਕੇ ਟਾਲਿਆ ਜਾ ਸਕਦਾ ਸੀ, ਤੇ ਟਾਲਿਆ ਜਾ ਰਿਹਾ ਸੀ। ਗ਼ਰੀਬ ਪਰਜਾ ਦਾ ਜਾਗਣਾ ਇਕ ਐਸਾ ਖ਼ਤਰਾ ਸੀ, ਜੋ ਉਹਨਾਂ ਦੀਆਂ ਮੌਜਾਂ ਦੇ ਮੁੱਢ ਉਤੇ ਹੀ ਕੁਹਾੜਾ ਸੀ। ਇਹ ਖ਼ਤਰਾ ਪਹਾੜੀ ਰਾਜਿਆਂ ਅਤੇ ਮੁਗ਼ਲ ਹਕੂਮਤ ਦੋਹਾਂ ਵਾਸਤੇ ਹੀ ਇਕੋ ਜਿਹਾ ਸੀ।

ਰਾਜਿਆਂ ਨੇ ਸਰਹੰਦ ਦੇ ਸੂਬੇ ਪਾਸ ਵਕੀਲ ਭੇਜ ਕੇ ਦਿੱਲੀ ਦੇ ਬਾਦਸ਼ਾਹ ਪਾਸੋਂ ਫ਼ੌਜੀ ਮਦਦ ਮੰਗੀ। ਔਰੰਗਜ਼ੇਬ ਦੱਖਣ ਵਿਚ ਸੀ। ਕਈ ਤਰ੍ਹਾਂ ਦੇ ਝੂਠ-ਸੱਚ

ਰਲਾ ਕੇ ਉਸ ਪਾਸੋਂ ਪਰਵਾਨਗੀ ਮੰਗਾਈ ਗਈ।

ਪੈਂਦੇ ਖ਼ਾਂ ਅਤੇ ਦੀਨਾ ਬੇਗ ਦੋ ਜਰਨੈਲਾਂ ਦੀ ਕਮਾਨ ਹੇਠ ਦਸ ਹਜ਼ਾਰ ਫ਼ੌਜ ਅਨੰਦਪੁਰ ਉਤੇ ਚੜ੍ਹਾਈ ਕਰਨ ਲਈ ਭੇਜੀ ਗਈ। ਕਹਿਲੂਰ, ਜਸਵਾਲ, ਸਰਮੌਰ ਆਦਿਕ ਰਿਆਸਤਾਂ ਦੇ ਰਾਜੇ ਭੀ ਆਪੋ ਆਪਣੀ ਫ਼ੌਜ ਲੈ ਕੇ ਨਾਲ ਆ ਰਲੇ।

ਇਧਰ ਗੁਰੂ-ਚਰਨਾਂ ਦੇ ਭੌਰੇ ਸਿੰਘ ਭੀ ਆਪਣੀ ਹਸਤੀ ਕਾਇਮ ਰੱਖਣ ਲਈ ਅਨੰਦਪੁਰ ਵਿਚ ਆ ਇਕੱਠੇ ਹੋਏ। ਵੈਰੀ-ਦਲ ਦੀ ਗਿਣਤੀ ਬਹੁਤ ਜ਼ਿਆਦਾ ਸੀ। ਪਰ ਤਨਖ਼ਾਹ ਦੀ ਖ਼ਾਤਰ ਅਤੇ ਸੁਤੰਤਰਤਾ ਦੀ ਖ਼ਾਤਰ ਲੜਨ ਵਾਲਿਆਂ ਦੇ ਹੌਸਲੇ ਵਿਚ ਜ਼ਿਮੀ ਅਸਮਾਨ ਦਾ ਫ਼ਰਕ ਹੋਇਆ ਕਰਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਿੰਘਾਂ ਦੀ ਕਮਾਨ 'ਪੰਜ ਪਿਆਰਿਆਂ' ਅਤੇ ਭਾਈ ਉਦੈ ਸਿੰਘ ਤੇ ਭਾਈ ਆਲਮ ਸਿੰਘ ਦੇ ਸਪੁਰਦ ਕੀਤੀ।

ਜੰਗ ਬੜੇ ਘਮਸਾਨ ਦਾ ਮਚਿਆ ਹੋਇਆ ਸੀ ਕਿ ਪੈਂਦੇ ਖ਼ਾਂ ਨੇ ਸਤਿਗੁਰੂ ਜੀ ਨੂੰ ਆ ਵੰਗਾਰਿਆ, ਤੀਰਾਂ ਦੇ ਦੋ ਵਾਰ ਕੀਤਿਓਸੁ, ਪਰ ਦੋਵੇਂ ਖ਼ਾਲੀ ਗਏ। ਅਗਲਾ ਵਾਰ ਗੁਰੂ ਗੋਬਿੰਦ ਸਿੰਘ ਜੀ ਨੇ ਤੀਰ ਨਾਲ ਕੀਤਾ, ਜੋ ਕੰਨ ਵਿਚੋਂ ਦੀ ਪੈਂਦੇ ਖ਼ਾਂ ਦੇ ਸਿਰ ਨੂੰ ਵਿੰਨ੍ਹ ਗਿਆ। ਪੈਂਦੇ ਖ਼ਾਂ ਦੇ ਡਿੱਗਣ ਦੀ ਦੇਰ ਸੀ ਕਿ ਪਹਾੜੀਏ ਬੇ-ਦਿਲ ਹੋ ਕੇ ਭੱਜ ਨਿਕਲੇ। ਦੀਨਾ ਬੇਗ ਨੇ ਪੈਰ ਜਮਾਣ ਦੀ ਕੋਸ਼ਿਸ਼ ਕੀਤੀ, ਪਰ ਉਹ ਭੀ ਜ਼ਖ਼ਮੀ ਹੋ ਗਿਆ। ਮੁਗ਼ਲ ਫ਼ੌਜ ਦੇ ਪੈਰ ਉੱਖੜ ਗਏ। ਖ਼ਾਲਸੇ ਨੇ ਖ਼ਿਦਰਾਬਾਦ (ਜ਼ਿਲਾ ਅੰਬਾਲਾ, ਤਸੀਲ ਖਰੜ) ਤਕ ਜਾ ਭਜਾਇਆ।

ਉਥੇ ਹੁਣ ਇਕ ਯਾਦਗਾਰੀ ਗੁਰਦੁਆਰਾ ਬਣਿਆ ਹੋਇਆ ਹੈ। ਇਹ ਜੰਗ ਸੰਨ ੧੭੦੧ ਦੇ ਸ਼ੁਰੂ ਵਿਚ ਹੋਇਆ ਸੀ।

## ਅਨੰਦਪੁਰ ਦੀ ਦੂਜੀ ਲੜਾਈ

ਪਹਾੜੀ ਰਾਜਿਆਂ ਨੂੰ ਕਿਵੇਂ ਚੈਨ ਆਵੇ ? ਸਹੇ ਨੂੰ ਨਹੀਂ, ਉਹ ਤਾਂ ਹੁਣ ਪਹੇ ਨੂੰ ਰੋਂਦੇ ਸਨ। ਪਿਛਲੀ ਲੜਾਈ ਵਿਚ ਪਹਾੜੀ ਸੈਨਾ ਦੀ ਕਮਾਨ ਰਾਜਿਆਂ ਦੇ ਆਪਣੇ ਹੱਥ ਵਿਚ ਸੀ; ਪਰ ਖ਼ਾਲਸੇ ਦੀ ਕਮਾਨ ਉਹਨਾਂ ਦੇ ਹੱਥ ਸੀ ਜਿਨ੍ਹਾਂ ਨੂੰ ਇਹ ਰਾਜੇ, ਨਾਈ ਛੀਂਬੇ, ਜੱਟ ਝੀਊਰ ਸਮਝਦੇ ਸਨ। ਰਾਜਿਆਂ ਨੂੰ ਹੁਣ ਇਹ ਤੌਖਲਾ ਪਿਆ ਕਿ ਜੇ ਉਹਨਾਂ ਦੀ ਆਪਣੀ ਗ਼ਰੀਬ ਜਨਤਾ ਭੀ ਸਿੰਘ

ਬਣਨ ਲੱਗ ਪਈ, ਤਾਂ ਇਹ ਹਕੂਮਤ ਤੇ ਮੌਜਾਂ ਕਿਥੇ ਰਹਿਣਗੀਆਂ।

ਸਭ ਨੇ ਬਿਲਾਸਪੁਰ ਵਿਚ ਇਕੱਠ ਕੀਤਾ। ਰਾਜੇ ਦੁਵੱਲੀ ਬਿਪਤਾ ਵਿਚ ਫੱਸ ਗਏ। ਜੇ ਸਿੱਖ-ਧਰਮ ਦੀ ਵਧਦੀ ਤਾਕਤ ਵਲੋਂ ਅੱਖਾਂ ਮੀਟਣ, ਤਾਂ ਕਿਸੇ ਦਿਨ ਨੂੰ ਉਹਨਾਂ ਦੀ ਆਪਣੀ ਪਰਜਾ ਦੇ ਭੀ ਧੌਣ ਉੱਚੀ ਕਰਨ ਦਾ ਡਰ। ਜੇ ਮੁਗ਼ਲ ਹਕੂਮਤ ਤੋਂ ਮਦਦ ਮੰਗਣ ਤਾਂ ਮੁਗ਼ਲਾਂ ਦਾ ਜੂਲਾ ਵਧੀਕ ਕਰੜਾ ਹੋਣ ਦਾ ਖ਼ਤਰਾ। ਇਹ ਤੌਖਲਾ ਭੀ ਕਿ ਕਿਤੇ ਰਜਵਾੜੇ ਉੱਕਾ ਹੀ ਮੁਕਾਏ ਜਾ ਕੇ ਸਾਰੀ ਦੂਣ ਸਿੱਧੀ ਮੁਗ਼ਲ ਹਕੂਮਤ ਹੇਠ ਨਾ ਚਲੀ ਜਾਏ।

ਇਹ ਫ਼ੈਸਲਾ ਹੋਇਆ ਕਿ ਬਾਹਰੋਂ ਮਦਦ ਨਾ ਲਈ ਜਾਏ। ਸਾਰੇ ਹੀ ਪਹਾੜੀ ਰਾਜੇ ਮਿਲ ਕੇ ਅਨੰਦਪੁਰ ਦਾ ਖੁਰਾ-ਖੋਜ ਮਿਟਾ ਦੇਣ। ਇਹ ਜ਼ਿਕਰ ਮੱਘਰ ਸੰਮਤ ੧੭੫੮ (ਨਵੰਬਰ ਸੰਨ ੧੭੦੧) ਦਾ ਹੈ। ਪਹਿਲਾਂ ਸਤਿਗੁਰੂ ਜੀ ਨੂੰ ਡੂਮ-ਡਰਾਵਾ ਲਿਖ ਭੇਜਿਓ ਨੇ ਕਿ ਸਾਡੀ ਈਨ ਮੰਨੋ। ਪਰ ਗੁਰੂ ਗੋਬਿੰਦ ਸਿੰਘ ਜੀ ਨੇ ਕੋਈ ਮਿਲਖ ਨਹੀਂ ਸੀ ਮੱਲਿਆ ਹੋਇਆ, ਕੋਈ ਰਜਵਾੜਾ ਕਾਇਮ ਨਹੀਂ ਸੀ ਕੀਤਾ ਹੋਇਆ। ਕੋਈ ਮਾਲੀਆ ਆਦਿਕ ਭਰਨ ਦਾ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ। ਫਿਰ ਈਨ ਕਾਹਦੀ ? ਰਾਜਿਆਂ ਨੂੰ ਅਤੇ ਉਹਨਾਂ ਦੇ ਪ੍ਰੇਰਕ ਪਰੋਹਤਾਂ ਨੂੰ ਇਕੋ ਇਕ ਪੀੜ ਸੀ ਕਿ ਗੁਰੂ ਨੀਵੀਂ ਜਾਤ ਵਾਲੇ ਲੋਕਾਂ ਦੀ ਬਾਂਹ ਛੱਡ ਦੇਵੇ। ਪਰ ਛੱਡੀ ਨਹੀਂ ਜਾ ਸਕਦੀ ਸੀ।

ਗੁਰੂ ਗੋਬਿੰਦ ਸਿੰਘ ਜੀ ਨੇ ਸਮਝਾ ਭੇਜਿਆ ਕਿ ਆਪਣੀ ਜਨਤਾ ਦਾ ਪਿਆਰ-ਇਤਬਾਰ ਤੇ ਸਹਿਯੋਗ ਗਵਾ ਕੇ ਮੁਗ਼ਲ ਹਕੂਮਤ ਦਾ ਦਬੇਲ ਬਣਨਾ ਸਿਆਣਪ ਨਹੀਂ ਹੈ। ਪਰ ਸੁਆਰਥੀ ਰਾਜਿਆਂ ਉਤੇ ਇਸ ਸਿੱਖਿਆ ਨੇ ਕਾਟ ਨਾ ਕੀਤੀ।

ਸਾਰੇ ਪਹਾੜੀ ਰਾਜੇ ਅਨੰਦਪੁਰ ਉੱਤੇ ਚੜ੍ਹ ਆਏ। ਇਸ ਵਾਰੀ ਰਾਜਿਆਂ ਨੇ ਪਹਾੜੀ ਗੁੱਜਰਾਂ ਦੇ ਸਰਦਾਰ ਜਮਤੁੱਲੇ ਨਾਲ ਗੰਢ ਲਈ ਸੀ। ਉਹ ਭੀ ਆਪਣੇ ਸਭ ਗੱਭਰੂਆਂ ਨੂੰ ਨਾਲ ਲੈ ਆਇਆ।

ਪੁਰਾਣੇ ਨਗਰਾਂ ਤੇ ਸ਼ਹਿਰਾਂ ਨੂੰ ਤੱਕੋ। ਜੇ ਅੰਗਰੇਜ਼ੀ ਰਾਜ ਸਮੇ ਉਹਨਾਂ ਵਿਚ ਤਬਦੀਲੀਆਂ ਨਹੀਂ ਕੀਤੀਆਂ ਗਈਆਂ, ਤਾਂ ਤੁਸੀ ਵੇਖੋਗੇ ਕਿ ਤਕਰੀਬਨ ਹਰੇਕ ਨਗਰ ਤੇ ਸ਼ਹਿਰ ਦੀ ਰਾਖੀ ਵਾਸਤੇ ਉਸ ਦੇ ਦੁਆਲੇ ਪੱਕੀ ਫ਼ਸੀਲ ਬਣੀ ਹੋਈ ਹੋਵੇਗੀ। ਕਈ ਥਾਈਂ ਰਾਖੀ ਦੀ ਹੋਰ ਪਕਿਆਈ ਕਰਨ ਲਈ ਛੋਟੇ-ਮੋਟੇ ਕਿਲ੍ਹੇ ਭੀ ਮਿਲਦੇ ਹਨ। ਸਾਂਝੇ ਪੰਜਾਬ ਵਿਚ ਜਦੋਂ ਬਿਦੇਸੀ ਇਸ਼ਾਰਿਆਂ

ਤੋਂ ਹਿੰਦੂ ਮੁਸਲਿਮ ਫਸਾਦ ਹੁੰਦੇ ਰਹਿੰਦੇ ਸਨ, ਤਾਂ ਸ਼ਹਿਰ-ਵਾਸੀਆਂ ਨੇ ਆਪੋ ਆਪਣੀ ਗਲੀ ਗਲੀ ਦੇ ਸਿਰੇ ਤੇ ਵੱਡੇ ਵੱਡੇ ਦਰਵਾਜ਼ੇ ਲਵਾ ਲਏ ਸਨ।

ਸੋ, ਦੇਸ ਦੇ ਹਾਲਾਤ ਅਨੁਸਾਰ ਅਨੰਦਪੁਰ ਦੀ ਰਾਖੀ ਲਈ ਭੀ ਸੰਨ **੧੬੮੯** ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਕਿਲ੍ਹੇ ਬਣਵਾਏ ਹੋਏ ਸਨ— ਅਨੰਦਗੜ੍ਹ, ਲੋਹਗੜ੍ਹ, ਫ਼ਤਹਗੜ੍ਹ, ਕੇਸਗੜ੍ਹ ਅਤੇ ਹੋਲਗੜ੍ਹ। ਪਹਾੜੀਆਂ ਦੀ ਵਿਰੋਧਤਾ ਸੁਣ ਕੇ ਦੁਆਬੇ ਤੇ ਮਾਲਵੇ ਦੇ ਸਿੰਘਾਂ ਤੋਂ ਇਲਾਵਾ ਮਾਝੇ ਵਿਚੋਂ ਭੀ ਪੰਜ ਸੌ ਗੱਭਰੂ ਅਨੰਦਪੁਰ ਪਹੁੰਚ ਗਏ। ਸਤਿਗੁਰੂ ਜੀ ਨੇ ਨਗਰ ਦੀ ਰੱਖਿਆ ਵਾਸਤੇ ਦੋਹਾਂ ਕਿਲ੍ਹਿਆਂ ਵਿਚ ਉਦੈ ਸਿੰਘ ਅਤੇ ਨਾਹਰ ਸਿੰਘ ਦੀ ਕਮਾਨ ਹੇਠ ਪੰਜ ਪੰਜ ਸੌ ਜਵਾਨ ਭੇਜ ਦਿੱਤੇ।

ਜਦੋਂ ਪਹਾੜੀਆਂ ਨੇ ਹੱਲਾ ਕੀਤਾ, ਤਾਂ ਸਿੰਘਾਂ ਨੇ ਨਗਰੋਂ ਬਾਹਰ ਨਿਕਲ ਕੇ ਮੁਕਾਬਲਾ ਕੀਤਾ। ਸਾਰਾ ਦਿਨ ਬੜਾ ਘਮਸਾਨ ਦਾ ਜੰਗ ਹੋਇਆ। ਜਮਤੁੱਲਾ ਪਹਿਲੇ ਹੀ ਦਿਨ ਮਾਰਿਆ ਗਿਆ। ਪਹਾੜੀਆਂ ਨੇ ਉਸ ਦੀ ਲੋਥ ਲੈ ਜਾਣ ਵਾਸਤੇ ਬੜੇ ਹੱਲੇ ਕੀਤੇ, ਪਰ ਉਹ ਕਾਮਯਾਬ ਨਾ ਹੋਏ। ਰਾਜਿਆਂ ਨੂੰ ਬੜੀ ਨਿਰਾਸਤਾ ਹੋਈ। ਸ਼ਾਮ ਵੇਲੇ ਇਕੱਠ ਕੀਤੋ ਨੇ। ਮੰਡੀ ਦੇ ਰਾਜੇ ਨੇ ਸਲਾਹ ਦਿੱਤੀ ਕਿ ਗੁਰੂ ਨਾਲ ਸੁਲਹ ਕਰ ਲੈਣੀ ਚਾਹੀਦੀ ਹੈ। ਪਰ ਹੰਡੂਰ ਤੇ ਜਸਵਾਲ ਦੇ ਰਾਜਿਆਂ ਨੇ ਇਸ ਦੀ ਵਿਰੋਧਤਾ ਕੀਤੀ।

ਦੂਜੇ ਦਿਨ ਪਹਾੜੀਆਂ ਨੇ ਫਿਰ ਬੜੇ ਰੋਹ ਵਿਚ ਹਮਲਾ ਕੀਤਾ। ਸਿੰਘਾਂ ਨੇ ਭੀ ਅੱਗੋਂ ਬਾਹਰ ਆ ਕੇ ਕਰਾਰੇ ਹੱਥ ਵਿਖਾਏ। ਰਾਜਿਆਂ ਨੇ ਵੇਖ ਲਿਆ ਕਿ ਉਹਨਾਂ ਦੇ ਹਥਿਆਰ ਸਿੰਘਾਂ ਦੇ ਸਾਹਮਣੇ ਖੁੰਢੇ ਹੋ ਗਏ ਹਨ। ਸ਼ਸਤਰਾਂ ਨਾਲ ਟਾਕਰਾ ਕਰਨ ਦੇ ਥਾਂ ਫ਼ੈਸਲਾ ਕੀਤੋ ਨੇ ਕਿ ਅਨੰਦਪੁਰ ਨੂੰ ਚੁਫੇਰਿਓਂ ਘੇਰ ਲਿਆ ਜਾਏ, ਤੇ ਸਿੱਖਾਂ ਵਾਸਤੇ ਬਾਹਰੋਂ ਰਸਦ ਆਦਿਕ ਆਉਣੀ ਬੰਦ ਕਰ ਦਿੱਤੀ ਜਾਏ।

ਵੀਹ ਦਿਨ ਘੇਰਾ ਪਿਆ ਰਿਹਾ। ਰਾਜਿਆਂ ਵੇਖਿਆ ਕਿ ਸਿੱਖਾਂ ਉਤੇ ਇਸ ਦਾ ਕੋਈ ਭੀ ਅਸਰ ਨਹੀਂ ਹੋਇਆ। ਪਹਾੜੀਏ ਕਾਹਲੇ ਪੈ ਗਏ। ਦੋ-ਟੁੱਕ ਫ਼ੈਸਲਾ ਕਰਨ ਲਈ ਫਿਰ ਹੱਲਾ ਕਰ ਦਿੱਤੋ ਨੇ। ਕਿਲ੍ਹੇ ਲੋਹਗੜ੍ਹ ਦਾ ਫਾਟਕ ਤੋੜਨ ਲਈ ਇਕ ਹਾਥੀ ਨੂੰ ਸ਼ਰਾਬ ਪਿਲਾ ਕੇ ਪਹਾੜੀ ਸੈਨਾ ਉਸ ਦੇ ਪਿੱਛੇ ਹੋ ਤੁਰੀ। ਜਸਵਾਲੀਏ ਕੇਸਰੀ ਚੰਦ ਨੇ ਸਹੁੰ ਖਾਧੀ ਕਿ ਅੱਜ ਸਿੱਖਾਂ ਦੇ ਮੋਰਚੇ ਤੋੜ ਕੇ ਅਨੰਦਪੁਰ ਵਿਚ ਜਾ ਦਾਖ਼ਲ ਹੋਣਾ ਹੈ। ਸਤਿਗੁਰੂ ਜੀ ਨੇ ਹਾਥੀ ਦਾ

ਟਾਕਰਾ ਕਰਨ ਲਈ ਇਕ ਜੋਧੇ ਭਾਈ ਬਚਿੱਤਰ ਸਿੰਘ ਨੂੰ ਤਿਆਰ ਕੀਤਾ ਅਤੇ ਉਸ ਦੇ ਨਾਲ ਹੋਰ ਸਨੱਧ-ਬੱਧ ਸਿੰਘ ਤੋਰ ਦਿੱਤੇ। ਲੋਹਗੜ੍ਹ ਦਾ ਦਰਵਾਜ਼ਾ ਖੋਲ੍ਹ ਕੇ ਭਾਈ ਬਚਿੱਤਰ ਸਿੰਘ ਨੇ ਹਾਥੀ ਨੂੰ ਜਾ ਲਲਕਾਰਿਆ, ਤੇ ਬਰਛੇ ਨਾਲ ਉਸ ਦੇ ਸਿਰ ਤੇ ਵਾਰ ਕੀਤਾ। ਬਰਛਾ ਹਾਥੀ ਦੇ ਮੱਥੇ ਉੱਤੇ ਬੱਧੇ ਤਵੇ ਨੂੰ ਚੀਰ ਕੇ ਹਾਥੀ ਦੇ ਸਿਰ ਵਿਚ ਧੱਸ ਗਿਆ। ਕ੍ਰੋਧ ਵਿਚ ਆ ਕੇ ਹਾਥੀ ਛੇਤੀ ਨਾਲ ਪਿਛਾਂਹ ਨੂੰ ਪਰਤਿਆ, ਤੇ ਮਹਾਵਤ ਉਸ ਉਤੋਂ ਡਿੱਗ ਪਿਆ। ਅਨੇਕਾਂ ਪਹਾੜੀਏ ਸਿਪਾਹੀ ਹਾਥੀ ਦੇ ਪੈਰਾਂ ਹੇਠ ਲਤਾੜੇ ਤੇ ਮਾਰੇ ਗਏ। ਅਗਾਂਹ ਵਧ ਕੇ ਸਿੰਘਾਂ ਨੇ ਭੀ ਚੰਗੇ ਆਹੂ ਲਾਹੇ। ਜਸਵਾਲੀਆ ਕੇਸਰੀ ਚੰਦ ਆਪਣੀ ਫ਼ੌਜ ਨੂੰ ਹੱਲਾ-ਸ਼ੇਰੀ ਦੇਂਦਾ ਆ ਰਿਹਾ ਸੀ, ਇਧਰੋਂ ਉਦੈ ਸਿੰਘ ਆਪਣੇ ਰਸਾਲੇ ਸਮੇਤ ਉਸ ਉੱਤੇ ਟੁੱਟ ਪਿਆ। ਦੋਹੀਂ ਧਿਰੀਂ ਕੁਝ ਚਿਰ ਕਰਾਰੇ ਹੱਥ ਹੋਏ। ਆਖ਼ਰ ਕੇਸਰੀ ਚੰਦ ਜ਼ਖ਼ਮੀ ਹੋ ਕੇ ਘੋੜਿਓਂ ਡਿੱਗ ਪਿਆ। ਹੰਡੂਰੀਆ ਤੇ ਕਹਿਲੂਰੀਆ ਭੀ ਜ਼ਖ਼ਮੀ ਹੋਏ। ਇਸ ਦਿਨ ਦਾ ਮੈਦਾਨ ਭੀ ਸਿੰਘਾਂ ਦੇ ਹੱਥ ਹੀ ਰਿਹਾ।

ਰਾਜਿਆਂ ਦਾ ਗੁਮਰ ਅਜੇ ਭੀ ਨਾ ਟੁੱਟਾ। ਦੂਜੇ ਦਿਨ ਕਾਂਗੜੇ ਦੇ ਰਾਜੇ ਘਮੰਡ ਚੰਦ ਨੇ ਫ਼ੌਜ ਦੀ ਕਮਾਨ ਸਾਂਭੀ। ਸਾਰਾ ਦਿਨ ਬੜੀ ਕਟਾ-ਵੱਢ ਹੁੰਦੀ ਰਹੀ। ਦੋਹੀਂ ਧਿਰੀਂ ਬਹੁਤ ਨੁਕਸਾਨ ਹੋਇਆ। ਪਰ ਸ਼ਾਮ ਵੇਲੇ ਅਚਨਚੇਤ ਕਿਸੇ ਦੀ ਗੋਲੀ ਨਾਲ ਘਮੰਡ ਚੰਦ ਜ਼ਖ਼ਮੀ ਹੋ ਗਿਆ। ਪਹਾੜੀਆਂ ਦੇ ਦਿਲ ਟੁੱਟ ਗਏ। ਰਾਤ ਦੇ ਹਨੇਰੇ ਵਿਚ ਸਾਰੀ ਪਹਾੜੀ ਸੈਨਾ ਨੇ ਖਿਸਕ ਕੇ ਅਨੰਦਪੁਰ ਤੋਂ ਦੁਰੇਡੇ ਜਾ ਡੇਰੇ ਪਾਏ।

ਇਸ ਤਰ੍ਹਾਂ ਅਨੰਦਪੁਰ ਦੀ ਦੂਜੀ ਲੜਾਈ ਖ਼ਤਮ ਹੋਈ। ਇਹ ਭੀ ਸੰਨ ੧੭੦੧ ਵਿੱਚ ਹੋਈ।

## ਨਿਰਮੋਹ ਦੀ ਲੜਾਈ

ਰਾਜਿਆਂ ਦੀ ਮਿਲਵੀਂ ਤਾਕਤ ਕਾਮਯਾਬ ਨਾ ਹੋਈ। ਮੁੜ ਮੁੜ ਮੁਗ਼ਲ ਹਕੂਮਤ ਤੋਂ ਮਦਦ ਮੰਗਣ ਤੋਂ ਵੀ ਝਕਦੇ ਸਨ ਕਿ ਕਿਤੇ ਰਜਵਾੜੇ ਉੱਕੇ ਹੀ ਖ਼ਤਮ ਨਾ ਕੀਤੇ ਜਾਣ। ਧਰਮ ਦੀ ਓਟ ਲੈ ਕੇ ਸਤਿਗੁਰੂ ਜੀ ਨਾਲ ਧੋਖਾ ਕਰਨ ਦੀ ਸਲਾਹ ਕੀਤੀਓ ਨੇ। ਉਹਨਾਂ ਦਾ ਖ਼ਿਆਲ ਸੀ ਕਿ ਕਿਲ੍ਹੇ ਵਿਚ ਬੈਠੇ ਸਿੱਖਾਂ ਉਤੇ ਪੂਰੀ ਚੋਟ ਨਹੀਂ ਹੋ ਸਕਦੀ, ਜੇ ਕਿਸੇ ਤਰ੍ਹਾਂ ਅਨੰਦਪੁਰ ਛੱਡ ਕੇ ਬਾਹਰ ਖੁਲ੍ਹੇ ਮੈਦਾਨ ਵਿਚ ਆ ਜਾਣ, ਤਾਂ ਮਾਰ ਲਵਾਂਗੇ।

ਪੰਮੇ ਪਰੋਹਤ ਦੀ ਸਲਾਹ ਨਾਲ ਰਾਜਿਆਂ ਨੇ ਆਟੇ ਦੀ ਇਕ ਗਊ ਬਣਵਾਈ। ਗੁਰੂ ਗੋਬਿੰਦ ਸਿੰਘ ਜੀ ਵੱਲ ਇਕ ਚਿੱਠੀ ਲਿਖੀਓ ਨੇ। ਗਊ ਦੀ ਸਹੁੰ ਖਾ ਕੇ ਇਹ ਇਕਰਾਰ ਕੀਤੋ ਨੇ, ਕਿ ਜੇ ਤੁਸੀ ਅਨੰਦਪੁਰ ਛੱਡ ਕੇ ਦੋ ਚਾਰ ਦਿਨਾਂ ਲਈ ਕਿਤੇ ਬਾਹਰ ਚਲੇ ਜਾਓ, ਤਾਂ ਅਸੀ ਤੁਹਾਨੂੰ ਕੁਝ ਨਹੀਂ ਆਖਾਂਗੇ। ਸਾਡੀ ਇਸ ਵਿਚ ਰਹਿ ਆਏਗੀ ਕਿ ਅਸੀ ਜਿੱਤ ਕੇ ਆਏ ਹਾਂ। ਇਸ ਤਰ੍ਹਾਂ ਅਸੀ ਆਪੋ ਆਪਣੇ ਰਜਵਾੜੇ ਵਿੱਚ ਮੂੰਹ ਵਿਖਾਣ ਜੋਗੇ ਹੋ ਜਾਵਾਂਗੇ। ਜਨਤਾ ਦਾ ਭੀ ਅਜਾਈਂ ਖ਼ੂਨ ਨਹੀਂ ਡੁਲ੍ਹੇਗਾ।

ਪੰਮਾ ਪਰੋਹਤ ਕੁਝ ਸਾਥੀ ਨਾਲ ਲੈ ਕੇ ਅੱਖ ਬਚਾ ਕੇ ਉਹ ਗਊ ਤੇ ਚਿੱਠੀ ਲੋਹਗੜ੍ਹ ਦੇ ਕਿਲ੍ਹੇ ਦੇ ਦਰਵਾਜ਼ੇ ਪਾਸ ਰੱਖ ਆਇਆ। ਜਦੋਂ ਸਿੰਘਾਂ ਨੇ ਇਹ ਚੀਜ਼ਾਂ ਵੇਖੀਆਂ, ਉਹਨਾਂ ਸਤਿਗੁਰੂ ਜੀ ਦੇ ਪਾਸ ਪਹੁੰਚਾ ਦਿੱਤੀਆਂ।

ਗੁਰੂ ਗੋਬਿੰਦ ਸਿੰਘ ਜੀ ਤਾੜ ਗਏ ਕਿ ਪਹਾੜੀਏ ਧੋਖਾ ਦੇਣਾ ਚਾਹੁੰਦੇ ਹਨ। ਪਰ ਤਿੰਨ ਹਫ਼ਤਿਆਂ ਤੋਂ ਜਨਤਾ ਦਾ ਖ਼ੂਨ ਅਜਾਈਂ ਡੁਲ੍ਹ ਰਿਹਾ ਸੀ। ਜਿਥੋਂ ਤਕ ਹੋ ਸਕੇ, ਇਸ ਤੋਂ ਪਰਹੇਜ਼ ਹੀ ਯੋਗ ਸੀ। ਸਤਿਗੁਰੂ ਜੀ ਨੇ ਰਾਜਿਆਂ ਦੀ ਸਹੁੰ ਉਤੇ ਇਤਬਾਰ ਕਰ ਲਿਆ। ਜੇ ਉਹ ਜ਼ਬਾਨੋਂ ਫਿਰ ਜਾਣ ਤਾਂ ਲੋਕਾਂ ਦੀਆਂ ਨਜ਼ਰਾਂ ਵਿਚ ਨਸ਼ਰ ਹੋ ਜਾਣ। ਉਹਨਾਂ ਨੂੰ ਆਪਣੀ ਤਾਕਤ ਦਾ ਭੀ ਭੁਲੇਖਾ ਨਾ ਰਹੇ, ਖੁਲ੍ਹੇ ਮੈਦਾਨ ਵਿਚ ਭੀ ਸਿੰਘਾਂ ਦੇ ਹੱਥ ਵੇਖ ਲੈਣ।

ਸਤਿਗੁਰੂ ਜੀ ਨੇ ਅਨੰਦਪੁਰ ਖ਼ਾਲੀ ਕਰ ਦਿੱਤਾ। ਸਭ ਸਿੰਘਾਂ ਸਮੇਤ ਪਿੰਡ [1]ਨਿਰਮੋਹ ਦੇ ਨੇੜੇ ਇਕ ਉੱਚੇ ਥਾਂ ਤੇ ਜਾ ਡੇਰਾ ਕੀਤੋ ਨੇ। ਕਹਿਲੂਰੀਆ ਤੇ ਹੰਡੂਰੀਆ ਇਸੇ ਉਡੀਕ ਵਿਚ ਸਨ। ਉਹਨਾਂ ਹੱਲਾ ਕਰ ਦਿੱਤਾ। ਫਿਰ ਭੀ ਕਾਮਯਾਬੀ ਦੀ ਸੂਰਤ ਨਾ ਦਿੱਸੀ। ਆਖ਼ਰ ਸਰਹੰਦ ਦੇ ਸੂਬੇ ਪਾਸੋਂ ਮਦਦ ਮੰਗੀਓ ਨੇ।

ਪਾਠਕ ਹੈਰਾਨ ਨਾ ਹੋਣ। ਫ਼ੌਜਦਾਰਾਂ ਨੇ ਆਪਣਾ ਕਿੱਤਾ ਹੀ ਇਹ ਬਣਾ ਰੱਖਿਆ ਸੀ। ਆਪਣੇ ਬਾਹੂ-ਬਲ ਦਾ ਚੋਖਾ ਮੁੱਲ ਪਵਾ ਲੈਂਦੇ ਸਨ। ਮਰਦੇ ਤਾਂ ਗ਼ਰੀਬਾਂ ਦੇ ਪੁੱਤਰ ਸਨ। ਉਹਨਾਂ ਨੂੰ ਕੀ ?

ਸਿੱਖ-ਇਤਿਹਾਸ ਲਿਖਦਾ ਹੈ ਕਿ ਉਸ ਮੌਕੇ ਤੇ ਪਹਾੜੀ ਰਾਜਿਆਂ ਨੇ ਦੋ ਤੁਰਕ ਤੋਪਚੀਆਂ ਨੂੰ ਇਨਾਮ ਦੇਣਾ ਕੀਤਾ, ਜੇ ਉਹ ਗੁਰੂ ਗੋਬਿੰਦ ਸਿੰਘ

---

੧. ਨਿਰਮੋਹ ਕੀਰਤਪੁਰ ਦੇ ਨੇੜੇ ਹੈ।

ਜੀ ਨੂੰ ਆਪਣੇ ਗੋਲੇ ਦਾ ਨਿਸ਼ਾਨਾ ਬਣਾ ਸਕਣ। ਸਤਿਗੁਰੂ ਜੀ ਉੱਚੇ ਟਿੱਬੇ ਉਤੇ ਬੈਠੇ ਹੋਏ ਸਨ। ਇਕ ਸਿੱਖ ਉਹਨਾਂ ਦੇ ਪਾਸ ਖੜਾ ਸੀ, ਤੋਪਚੀ ਦਾ ਗੋਲਾ ਉਸ ਸਿੱਖ ਨੂੰ ਉੜਾ ਗਿਆ। ਸਤਿਗੁਰੂ ਜੀ ਨੇ ਦੋਹਾਂ ਤੁਰਕਾਂ ਨੂੰ ਤੀਰ ਦਾ ਨਿਸ਼ਾਨਾ ਬਣਾਇਆ। ਉਸ ਥਾਂ ਤੇ ਹੁਣ ਉਹਨਾਂ ਦੋਹਾਂ ਦੀਆਂ ਕਬਰਾਂ ਬਣੀਆਂ ਹੋਈਆਂ ਹਨ। ਉਸ ਥਾਂ ਨੂੰ ਸਿਆਹੀ ਟਿੱਬੀ ਆਖਦੇ ਹਨ। ਸ਼ਹੀਦ ਹੋਏ ਸਿੰਘ ਦੀ ਯਾਦਗਾਰ ਵਿਚ ਇਕ ਗੁਰਦੁਆਰਾ ਬਣਿਆ ਹੋਇਆ ਹੈ।

ਸਰਹੰਦ ਅਨੰਦਪੁਰ ਤੋਂ ਪੰਜਤਾਲੀ ਕੁ ਮੀਲਾਂ ਦੀ ਵਿੱਥ ਤੇ ਹੈ। ਸੂਬਾ ਬਹੁਤ ਸਾਰੀ ਫ਼ੌਜ ਲੈ ਕੇ ਆ ਪਹੁੰਚਿਆ। ਹੁਣ ਸਿੰਘ ਘੇਰੇ ਵਿਚ ਆ ਗਏ। ਇਕ ਪਾਸੇ ਮੁਗ਼ਲ ਫ਼ੌਜ, ਦੂਜੇ ਪਾਸੇ ਪਹਾੜੀਆਂ ਦੀ ਸੈਨਾ। ਪਿਛਲੇ ਪਾਸੇ ਅਨੰਦਪੁਰ ਸੀ ਅਤੇ ਸਾਹਮਣੇ ਪਾਸੇ ਸਤਲੁਜ ਦਰਿਆ। ਸਾਰਾ ਦਿਨ ਬੜੀ ਘਮਸਾਨ ਦੀ ਲੜਾਈ ਹੁੰਦੀ ਰਹੀ। ਰਾਤ ਨੂੰ ਰਾਜਿਆਂ ਨੇ ਸੂਬੇ ਨੂੰ ਮਿਲ ਕੇ ਕਈ ਲੂਤੀਆਂ ਲਾ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਵਿਰੁੱਧ ਬਹੁਤ ਚਮਕਾਇਆ। ਅਗਲੇ ਦਿਨ ਫਿਰ ਪਹਾੜੀਆਂ ਤੇ ਮੁਗ਼ਲਾਂ ਨੇ ਦੋਹਾਂ ਪਾਸਿਆਂ ਤੋਂ ਹਮਲਾ ਕੀਤਾ। ਵੈਰੀ-ਦਲ ਦੀ ਗਿਣਤੀ ਬਹੁਤ ਵਧੀਕ ਸੀ। ਅਨੰਦਪੁਰ ਵਿਚ ਵਾਪਸ ਜਾਣਾ ਯੋਗ ਨਾ ਸਮਝਿਆ ਗਿਆ। ਸਤਲੁਜ ਦੇ ਪਰਲੇ ਪਾਸੇ ਰਿਆਸਤ ਬਸਾਲੀ ਦਾ ਰਾਜਾ ਸਲਾਹੀ ਚੰਦ ਅੱਗੇ ਕਈ ਵਾਰੀ ਇੱਛਾ ਪਰਗਟ ਕਰ ਚੁੱਕਾ ਸੀ ਕਿ ਸਤਿਗੁਰੂ ਜੀ ਉਸ ਦੀ ਰਿਆਸਤ ਵਿਚ ਕਦੇ ਦਰਸ਼ਨ ਦੇਣ। ਦੋਹਾਂ ਪਾਸਿਆਂ ਤੋਂ ਵਰ੍ਹਦੀਆਂ ਗੋਲੀਆਂ ਤੇ ਤੀਰਾਂ ਹੇਠ ਗੁਰੂ ਗੋਬਿੰਦ ਸਿੰਘ ਜੀ ਨੇ ਸਿੰਘਾਂ ਸਮੇਤ ਸਤਲੁਜ ਪਾਰ ਕੀਤਾ।

ਪਹਾੜੀਆਂ ਨੇ ਇਤਨੇ ਵਿਚ ਹੀ ਸ਼ੁਕਰ ਕੀਤਾ। ਸੂਬੇ ਨੂੰ ਉਸ ਦਾ ਖ਼ਰਚ ਦੇ ਕੇ ਵਿਦਾ ਕਰ ਕੇ ਰਾਜੇ ਆਪੋ ਆਪਣੀ ਰਿਆਸਤ ਵੱਲ ਮੁੜ ਪਏ।

ਇਹ ਲੜਾਈ ਭੀ ਸੰਨ ੧੭੦੧ ਦੇ ਅਖ਼ੀਰ ਵਿਚ ਹੋਈ ਸੀ। ਇਸ ਲੜਾਈ ਵਿਚ ਭਾਈ ਸਾਹਿਬ ਸਿੰਘ ਜੀ ਸ਼ਹੀਦ ਹੋਏ।

### ਬਸਾਲੀ

ਸਿੰਘਾਂ ਦੀ ਇਸ ਪਸ-ਪਾਈ ਤੋਂ ਕਈ ਪਹਾੜੀਏ ਭੂਹੇ ਹੋ ਗਏ। ਸਤਲੁਜ ਪਾਰ ਕਰ ਕੇ ਫਿਰ ਸਿੰਘਾਂ ਉਤੇ ਹਮਲਾ ਕਰ ਦਿੱਤੋ ਨੇ। ਪਰ ਗਿੱਦੜ-ਕੁੱਟ ਖਾ ਕੇ ਪਹਾੜੀਏ ਭੱਜ ਆਏ। ਪਿੰਡ ਕਲਮੋਟ ਦੇ ਗੁੱਜਰਾਂ ਤੇ ਰੰਘੜਾਂ ਨੇ ਭੀ

ਸਿੰਘਾਂ ਨੂੰ ਬਿਪਤਾ ਵਿਚ ਸਮਝ ਕੇ ਹੱਲਾ ਬੋਲ ਦਿੱਤਾ। ਪਰ ਉਹਨਾਂ ਨੂੰ ਭੀ ਮੂੰਹ ਦੀ ਖਾਣੀ ਪਈ।

## ਵਾਪਸ ਅਨੰਦਪੁਰ

ਕੁਝ ਦਿਨ ਬਸਾਲੀ ਠਹਿਰ ਕੇ, ਮੁਖੀ ਸਿੰਘਾਂ ਦੀ ਸਲਾਹ ਤੇ, ਗੁਰੂ ਗੋਬਿੰਦ ਸਿੰਘ ਜੀ ਮੁੜ ਅਨੰਦਪੁਰ ਵਾਪਸ ਆ ਗਏ। ਅਜਮੇਰ ਚੰਦ ਕਹਿਲੂਰੀਏ ਨੇ ਹੁਣ ਇਹੀ ਜੋਗ ਜਾਣਿਆ ਕਿ ਗੁਰੂ ਨਾਲ ਕੁਝ ਚਿਰ ਲਈ ਸੁਲਹ-ਸਫ਼ਾਈ ਰੱਖੀ ਜਾਏ। ਕੁਝ ਭੇਟਾ ਭੇਜੀਓਸੁ, ਹੋਰ ਪਹਾੜੀ ਰਾਜਿਆਂ ਨੇ ਵੀ ਉਵੇਂ ਹੀ ਕੀਤਾ।

ਦੋ ਕੁ ਸਾਲ ਅਮਨ-ਸ਼ਾਂਤੀ ਨਾਲ ਲੰਘ ਗਏ। ਪਰ ਸਿੱਖ-ਕੌਮ ਦੀ ਦਿਨੋ-ਦਿਨ ਵਧਦੀ ਤਾਕਤ ਪਹਾੜੀਆਂ ਦੇ ਦਿਲ ਦਾ ਕੰਡਾ ਬਣੀ ਰਹੀ। ਇਕੋ ਬਾਟੇ ਵਿਚ ਪੀਤੇ ਅੰਮ੍ਰਿਤ ਨੇ ਸਿੰਘਾਂ ਨੂੰ ਜਥੇਬੰਦ ਕਰ ਕੇ ਸੂਰਬੀਰਾਂ ਦੀ ਕੌਮ ਬਣਾ ਦਿੱਤਾ।

## ਧਰਮ-ਪਰਚਾਰ ਹਿੱਤ ਦੇਸ-ਰਟਨ

ਜਦੋਂ ਪਹਾੜੀ ਰਾਜਿਆਂ ਨੇ ਛੇੜ-ਖ਼ਾਨੀ ਬੰਦ ਕਰ ਦਿੱਤੀ, ਤਾਂ ਸਤਿਗੁਰੂ ਜੀ ਅਨੰਦਪੁਰ ਤੋਂ ਮਾਲਵੇ [1]'ਲੱਖੀ ਜੰਗਲ' ਵੱਲ ਧਰਮ-ਪਰਚਾਰ ਵਾਸਤੇ ਚੱਲ ਪਏ। ਸੰਨ ੧੭੦੨ ਦਾ ਅੱਧ ਲੰਘ ਚੁੱਕਾ ਸੀ। ਚੌਮਾਸੇ ਦੇ ਦਿਨ ਸਤਿਗੁਰੂ ਜੀ ਨੇ ਸਾਬੋ ਕੀ ਤਲਵੰਡੀ ਚੌਧਰੀ ਡੱਲੇ ਪਾਸ ਗੁਜ਼ਾਰੇ। 'ਲੱਖੀ ਜੰਗਲ' ਤੋਂ ਵਾਪਸ ਅਨੰਦਪੁਰ ਨੂੰ ਆਉਣ ਦੀਆਂ ਤਿਆਰੀਆਂ ਸਨ ਕਿ ਕੁਰਖੇਤਰ ਸੂਰਜ ਗ੍ਰਹਿਣ ਦਾ ਮੇਲਾ ਨੇੜੇ ਆ ਗਿਆ। ਅਜਮੇਰ ਚੰਦ ਆਦਿਕ ਕਈ ਹਿੰਦੂ ਰਾਜੇ ਭੀ ਸੂਰਜ-ਗ੍ਰਹਿਣ ਦੇ ਮੇਲੇ ਤੇ ਜਾ ਰਹੇ ਸਨ। ਸਤਿਗੁਰੂ ਜੀ ਭੀ ਸਿੰਘਾਂ ਸਮੇਤ ਕੁਰਖੇਤਰ ਗਏ। ਇਹ ਜ਼ਿਕਰ ਜਨਵਰੀ ਸੰਨ ੧੭੦੩ ਦਾ ਹੈ।

## ਚਮਕੌਰ ਦੀ ਪਹਿਲੀ ਲੜਾਈ

ਕੁਰਖੇਤਰ ਤੋਂ ਮੁੜ ਕੇ ਅਨੰਦਪੁਰ ਨੂੰ ਆਉਂਦੇ ਹੋਏ ਸਤਿਗੁਰੂ ਜੀ ਚਮਕੌਰ ਪਹੁੰਚੇ। ਚਮਕੌਰ ਰੋਪੜ ਤੋਂ ਚੜ੍ਹਦੇ ਵੱਲ ਪੰਦਰ੍ਹਾਂ ਕੁ ਮੀਲਾਂ ਤੇ ਹੈ। ਲਾਹੌਰ ਤੋਂ

---

੧. ਗੁਰੂ ਗੋਬਿੰਦ ਸਿੰਘ ਜੀ ਨੇ ਮਾਲਵੇ ਦੇ ਜੰਗਲ ਨੂੰ 'ਲੱਖੀ ਜੰਗਲ' ਦੀ ਪਦਵੀ ਬਖ਼ਸ਼ੀ ਸੀ।

ਦੋ ਫ਼ੌਜਦਾਰ ਸੈਦ ਬੇਗ ਅਤੇ ਅਲਫ਼ ਖ਼ਾਂ ਪਹਾੜੀ ਰਿਆਸਤਾਂ ਵਿਚੋਂ ਲੰਘਦੇ ਹੋਏ ਦਿੱਲੀ ਨੂੰ ਜਾ ਰਹੇ ਸਨ। ਅਜਮੇਰ ਚੰਦ ਨੇ ਚੰਗਾ ਮੌਕਾ ਤਾੜਿਆ। ਉਸ ਨੇ ਇਹਨਾਂ ਦੋਹਾਂ ਫ਼ੌਜਦਾਰਾਂ ਨੂੰ ਚਮਕਾਇਆ। ਚੋਖਾ ਨਜ਼ਰਾਨਾ ਭੇਟਾ ਕਰਨ ਦਾ ਭੀ ਇਕਰਾਰ ਕੀਤੋਸੁ। ਪੈਸੇ ਦੇ ਲਾਲਚ ਵਿਚ ਆ ਕੇ ਫ਼ੌਜਦਾਰਾਂ ਨੇ ਚਮਕੌਰ ਪਹੁੰਚ ਕੇ ਸਿੰਘਾਂ ਉੱਤੇ ਹੱਲਾ ਕਰ ਦਿੱਤਾ। ਸਿੰਘ ਗਿਣਤੀ ਵਿਚ ਥੋੜੇ ਹੀ ਸਨ। ਫਿਰ ਭੀ ਉਹ ਸ੍ਵੈ-ਰੱਖਿਆ ਲਈ ਡੱਟ ਖਲੋਤੇ। ਸੈਦ ਬੇਗ ਨੇ ਗੁਰੂ-ਘਰ ਦੀ ਸੋਭਾ ਕਈ ਵਾਰੀ ਸੁਣੀ ਹੋਈ ਸੀ। ਇਹਨਾਂ ਥੋੜੇ ਜਿਹੇ ਸਿੰਘਾਂ ਦੀ ਨਿਡਰਤਾ ਤੇ ਬੀਰਤਾ ਵੇਖ ਕੇ ਉਸ ਦੇ ਮਨ ਨੂੰ ਹੋਰ ਭੀ ਧੂਹ ਪਈ। ਅਮਨ-ਚੈਨ ਨਾਲ ਬੈਠੇ ਬੇ-ਦੋਸ਼ ਸਿੰਘਾਂ ਉਤੇ ਆਪਣਾ ਇਹ ਹਮਲਾ ਉਸ ਨੂੰ ਬੜੀ ਮੰਦੀ ਕਰਤੂਤ ਜਾਪੀ। ਜਿਸ ਵੇਲੇ ਲੜਾਈ ਪੂਰੇ ਜੋਬਨ ਤੇ ਸੀ, ਸੈਦ ਬੇਗ ਐਨ ਉਸ ਵੇਲੇ ਆਪਣੇ ਕੁਝ ਸਾਥੀਆਂ ਨੂੰ ਪ੍ਰੇਰ ਕੇ ਸਿੰਘਾਂ ਦੇ ਨਾਲ ਆ ਰਲਿਆ। ਅਲਫ਼ ਖ਼ਾਂ ਨੂੰ ਹੁਣ ਲੜਾਈ ਜਿੱਤਣ ਦੀ ਕੋਈ ਆਸ ਨਾ ਰਹੀ। ਸਿੰਘਾਂ ਦਾ ਖਹਿੜਾ ਛੱਡ ਕੇ ਉਹ ਦਿੱਲੀ ਦੇ ਰਾਹੇ ਪਿਆ। ਸਤਿਗੁਰੂ ਜੀ ਸਿੰਘਾਂ ਸਮੇਤ ਚਮਕੌਰ ਤੋਂ ਅਨੰਦਪੁਰ ਵਾਪਸ ਆ ਗਏ। ਸੈਦ ਬੇਗ ਭੀ ਆਪਣੇ ਸਾਥੀਆਂ ਸਮੇਤ ਗੁਰੂ ਗੋਬਿੰਦ ਸਿੰਘ ਜੀ ਦੇ ਪਾਸ ਹੀ ਰਹਿ ਪਿਆ।

## ਅਨੰਦਪੁਰ ਦੀ ਤੀਜੀ ਲੜਾਈ

ਪਹਾੜੀਆਂ ਦੀ ਸੁਲਹ-ਸਫ਼ਾਈ ਦੀ ਠੱਗੀ ਉੱਘੜ ਗਈ। ਸੈਦ ਬੇਗ ਨੇ ਉਹਨਾਂ ਦੀ ਸਾਰੀ ਕਰਤੂਤ ਦਾ ਭਾਂਡਾ ਭੰਨ ਦਿੱਤਾ। ਗੁਰੂ ਗੋਬਿੰਦ ਸਿੰਘ ਜੀ ਪਾਸ ਉਹਨੀਂ ਦਿਨੀਂ ਅਨੰਦਪੁਰ ਵਿਚ ਸਿਰਫ਼ ਅੱਠ ਸੌ ਦੇ ਕਰੀਬ ਸ਼ਸਤਰ-ਧਾਰੀ ਸਿੰਘ ਰਹਿੰਦੇ ਸਨ। ਰਾਜਿਆਂ ਨੇ ਰਲ ਕੇ ਵਿਚਾਰਿਆ ਕਿ ਵੈਰ ਲੁਕਿਆ ਤਾਂ ਹੁਣ ਰਿਹਾ ਨਹੀਂ, ਇਸ ਵੇਲੇ ਅਨੰਦਪੁਰ ਵਿਚ ਸਿੰਘ ਭੀ ਥੋੜੇ ਹੀ ਹਨ, ਕਿਉਂ ਨਾ ਹੁਣੇ ਹੱਲਾ ਕਰ ਕੇ ਮਾਰ ਮੁਕਾਈਏ।

ਕਹਿਲੂਰ, ਹੰਡੂਰ, ਚੰਬਾ, ਫ਼ਤਹਪੁਰ ਆਦਿਕ ਦੇ ਰਾਜਿਆਂ ਨੇ ਮਿਲ ਕੇ ਅਨੰਦਪੁਰ ਉਤੇ ਚੜ੍ਹਾਈ ਕਰ ਦਿੱਤੀ। ਨਗਰ ਤੋਂ ਬਾਹਰ ਨਿਕਲ ਕੇ ਸਿੰਘਾਂ ਨੇ ਟਾਕਰਾ ਕੀਤਾ। ਸਿੰਘਾਂ ਦੀ ਗਿਣਤੀ ਵੈਰੀ ਦੇ ਟਾਕਰੇ ਤੇ ਬਹੁਤ ਥੋੜੀ ਸੀ। ਨੁਕਸਾਨ ਬਹੁਤ ਹੋਇਓ ਨੇ। ਫਿਰ ਭੀ ਮੈਦਾਨ ਸਿੰਘਾਂ ਦੇ ਹੱਥ ਹੀ ਰਿਹਾ। ਪਹਾੜੀਏ ਦਿਲ ਛੱਡ ਕੇ ਭੱਜ ਗਏ। ਇਹ ਜ਼ਿਕਰ ਸੰਨ ੧੭੦੩ ਦਾ ਹੈ।

## ਅਨੰਦਪੁਰ ਦੀ ਚੌਥੀ ਲੜਾਈ

ਸਿੱਖ ਕੌਮ ਦੀ ਤਾਕਤ ਦਿਨੋ-ਦਿਨ ਵਧ ਰਹੀ ਸੀ। ਉਸ ਵੇਲੇ ਸਿੱਖ ਕੌਮ ਦੀ ਤਾਕਤ ਜਨਤਾ ਦੀ ਤਾਕਤ ਸੀ, ਕਿਉਂਕਿ ਬਹੁਤੀ ਗਿਣਤੀ ਵਿਚ ਸਿੱਖ ਬਣੇ ਹੀ ਉਹ ਲੋਕ ਸਨ, ਜਿਨ੍ਹਾਂ ਨੂੰ ਬ੍ਰਾਹਮਣ, ਖੱਤਰੀ ਅਤੇ ਹਾਕਮ ਸ਼੍ਰੇਣੀ ਦੇ ਲੋਕ ਪੈਰਾਂ ਹੇਠ ਲਤਾੜਦੇ ਆ ਰਹੇ ਸਨ। ਜਨਤਾ ਦੀ ਇਹ ਤਾਕਤ ਪਹਾੜੀ ਰਾਜਿਆਂ ਨੂੰ ਆਪਣੇ ਵਾਸਤੇ ਖ਼ਤਰਨਾਕ ਦਿੱਸ ਰਹੀ ਸੀ। ਆਖ਼ਰ ਉਹਨਾਂ ਨੇ ਖ਼ਾਲਸੇ ਦੇ ਵਿਰੁੱਧ ਸਿਰ ਧੜ ਦੀ ਬਾਜ਼ੀ ਲਾ ਲਈ। ਔਰੰਗਜ਼ੇਬ ਪਾਸ ਕਈ ਸ਼ਿਕਾਇਤਾਂ ਭੇਜੀਆਂ ਗਈਆਂ। ਦੂਰ ਦੱਖਣ ਵਿਚ ਰੁੱਝੇ ਹੋਏ ਔਰੰਗਜ਼ੇਬ ਨੂੰ ਪੰਜਾਬ ਦੀ ਹਾਲਤ ਇਉਂ ਵਿਖਾਈ ਗਈ ਕਿ ਜਿਵੇਂ ਸਿੰਘਾਂ ਨੇ ਮੁਗ਼ਲ ਹਕੂਮਤ ਦੇ ਵਿਰੁੱਧ ਬਗ਼ਾਵਤ ਕਰ ਦਿੱਤੀ ਹੋਈ ਹੈ।

ਬਾਦਸ਼ਾਹ ਦੇ ਹੁਕਮ ਅਨੁਸਾਰ ਦਿੱਲੀ ਤੋਂ ਮੁਗ਼ਲ ਫ਼ੌਜ ਭੇਜੀ ਗਈ, ਜਿਸ ਦਾ ਸਰਦਾਰ ਇਕ ਜਰਨੈਲ ਸੈਦ ਖ਼ਾਂ ਨੂੰ ਥਾਪਿਆ ਗਿਆ। ਇਹ ਸੈਦ ਖ਼ਾਂ ਸਾਢੌਰੇ ਦੇ ਪੀਰ ਬੁੱਧੂ ਸ਼ਾਹ ਦਾ ਸਾਲਾ ਸੀ, ਜੋ ਭੰਗਾਣੀ ਦੇ ਜੰਗ ਵਿਚ ਗੁਰੂ ਗੋਬਿੰਦ ਸਿੰਘ ਜੀ ਵਾਲੇ ਪਾਸੇ ਪਹਾੜੀ ਰਾਜਿਆਂ ਦੇ ਵਿਰੁੱਧ ਲੜ ਕੇ ਆਪਣੇ ਦੋ ਜਵਾਨ ਪੁੱਤਰ ਸ਼ਹੀਦ ਕਰਾ ਆਇਆ ਸੀ।

ਦਿੱਲੀ ਤੋਂ ਅਨੰਦਪੁਰ ਨੂੰ ਆਉਂਦਾ ਸੈਦ ਖ਼ਾਂ ਰਸਤੇ ਵਿਚ ਸਾਢੌਰੇ ਠਹਿਰਿਆ ਅਤੇ ਪੀਰ ਬੁੱਧੂ ਸ਼ਾਹ ਨੂੰ ਮਿਲਿਆ। ਪੀਰ ਪਾਸੋਂ ਉਸ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਅਤੇ ਗੁਰੂ-ਘਰ ਦੇ ਜ਼ਿਕਰ ਸੁਣੇ। ਉਸ ਨੂੰ ਇਹ ਭੀ ਪਤਾ ਲੱਗਾ ਕਿ ਗੁਰੂ ਇਕ ਫ਼ਕੀਰਾਨਾ ਜ਼ਿੰਦਗੀ ਦਾ ਮਾਲਕ ਹੈ। ਉਹਨਾਂ ਪਾਸ ਕੋਈ ਰਿਆਸਤ ਨਹੀਂ ਹੈ, ਕੋਈ ਮਿਲਖ ਨਹੀਂ ਮੱਲੇ ਹੋਏ। ਇਤਨੀ ਵਾਰੀ ਪਹਾੜੀ ਰਾਜਿਆਂ ਨੂੰ ਭਾਂਜ ਦੇ ਕੇ ਭੀ ਉਹਨਾਂ ਕਿਸੇ ਦੀ ਇਕ ਚੱਪਾ ਥਾਂ ਭੀ ਨਹੀਂ ਖੋਹੀ। ਸੈਦ ਖ਼ਾਂ ਕੁਝ ਦੁ-ਚਿੱਤਾ ਜਿਹਾ ਹੋ ਗਿਆ। ਪੀਰ ਬੁੱਧੂ ਸ਼ਾਹ ਦੀ ਕੀਤੀ ਕੁਰਬਾਨੀ ਦਾ ਭੀ ਉਸ ਉਤੇ ਡੂੰਘਾ ਅਸਰ ਹੋਇਆ। ਉਸ ਉਤੇ ਅਸਲੀਅਤ ਉੱਘੜਨ ਲੱਗ ਪਈ। ਫਿਰ ਭੀ ਅੱਖੀਂ ਵੇਖਣ ਤੋਂ ਬਿਨਾ ਅਜੇ ਉਹ ਡਾਵਾਂ-ਡੋਲ ਹੀ ਸੀ। ਫ਼ੌਜ ਲੈ ਕੇ ਅਨੰਦਪੁਰ ਵੱਲ ਵਧਿਆ।

ਇਹ ਜ਼ਿਕਰ ਮਾਰਚ ਸੰਨ ੧੭੦੪ ਦਾ ਹੈ। ਸਿੱਖ-ਇਤਿਹਾਸ ਲਿਖਦਾ ਹੈ ਕਿ ਚੇਤ ਸੁਦੀ ੫ ਨੂੰ ਅਨੰਦਪੁਰ ਉਤੇ ਹਮਲਾ ਕੀਤਾ ਗਿਆ ਸੀ, ਸੂਰਜ ਦੇ ਹਿਸਾਬ ਪਹਿਲੀ ਵੈਸਾਖ ਸੰਮਤ ੧੭੬੧ ਸੀ। ਮਾਰਚ ਦੀ ੨੯ ਤਰੀਕ ਸੀ

ਅਤੇ ਬੁਧਵਾਰ ਦਾ ਦਿਨ ਸੀ। ਹਾੜੀ ਦੇ ਫ਼ਸਲਾਂ ਦੇ ਦਿਨ ਸਨ। ਅਨੰਦਪੁਰ ਵਿਚ ਤਦੋਂ ਸਿਰਫ਼ ਪੰਜ ਸੌ ਦੇ ਕਰੀਬ ਸਿੰਘ ਸਨ। ਗੁਰੂ ਗੋਬਿੰਦ ਸਿੰਘ ਜੀ ਨੇ ਇਹਨਾਂ ਨਾਲ ਹੀ ਨਗਰ ਦੀ ਰਾਖੀ ਦਾ ਪਰਬੰਧ ਕਰਨ ਦੇ ਜਤਨ ਕੀਤੇ। ਵੈਰੀ ਦਲ ਬਹੁਤ ਸਾਰਾ ਆਉਂਦਾ ਸੁਣ ਕੇ ਸਿੱਖਾਂ ਵਿਚ ਕੁਝ ਘਬਰਾਹਟ ਜਿਹੀ ਪਈ, ਪਰ ਸਤਿਗੁਰੂ ਜੀ ਦੇ ਹੌਸਲਾ ਦੇਣ ਤੇ ਉਹ ਟਾਕਰੇ ਲਈ ਤਿਆਰ ਹੋ ਪਏ। ਸੈਦ ਬੇਗ, ਜਿਹੜਾ ਚਮਕੌਰ ਦੀ ਲੜਾਈ ਸਮੇ ਮੁਗ਼ਲ-ਫ਼ੌਜ ਨੂੰ ਛੱਡ ਆਇਆ ਸੀ, ਅਨੰਦਪੁਰ ਵਿਚ ਹੀ ਰਹਿੰਦਾ ਸੀ। ਇਕ ਹੋਰ ਮੁਸਲਮਾਨ ਜੋਧਾ ਮੈਮੂੰ ਖ਼ਾਂ ਭੀ ਗੁਰੂ ਗੋਬਿੰਦ ਸਿੰਘ ਜੀ ਦਾ ਸਿਦਕੀ ਬਣ ਕੇ ਉਥੇ ਹੀ ਟਿਕਿਆ ਹੋਇਆ ਸੀ।

ਨਗਰ ਉਤੇ ਹਮਲਾ ਹੋਣ ਤੇ ਇਹਨਾਂ ਦੋਹਾਂ ਨੇ ਵੈਰੀ ਦਾ ਟਾਕਰਾ ਕਰਨ ਲਈ ਆਗਿਆ ਮੰਗੀ। ਸਤਿਗੁਰੂ ਜੀ ਨੇ ਕੁਝ ਸਿੰਘ ਇਹਨਾਂ ਦੇ ਨਾਲ ਤੋਰੇ। ਸੈਦ ਬੇਗ ਦਾ ਟਾਕਰਾ ਇਕ ਪਹਾੜੀਏ ਰਾਜੇ ਹਰੀ ਚੰਦ ਨਾਲ ਹੋ ਪਿਆ। ਹਰੀ ਚੰਦ ਨੂੰ ਸੈਦ ਬੇਗ ਨੇ ਮਾਰ ਲਿਆ। ਪਰ ਉਧਰੋਂ ਮੁਗ਼ਲ ਫ਼ੌਜ ਦਾ ਇਕ ਸਰਦਾਰ ਦੀਨਾ ਬੇਗ ਆ ਪਿਆ, ਸੈਦ ਬੇਗ ਬਹਾਦਰੀ ਨਾਲ ਲੜਦਾ ਹੋਇਆ ਵੈਰੀਆਂ ਦੇ ਹੱਥੋਂ ਸ਼ਹੀਦ ਹੋਇਆ। ਮੈਮੂੰ ਖ਼ਾਂ ਨੇ ਭੀ ਕਰਾਰੇ ਹੱਥ ਵਿਖਾਏ, ਪਰ ਆਖ਼ਰ ਉਹ ਭੀ ਸ਼ਹੀਦ ਹੋ ਗਿਆ।

ਮੁਗ਼ਲ ਫ਼ੌਜ ਦਾ ਜਰਨੈਲ ਸੈਦ ਖ਼ਾਂ ਗਿਣਤੀ ਦੇ ਸਿੰਘਾਂ ਦੀ ਬਹਾਦਰੀ ਵੇਖ ਕੇ ਹੈਰਾਨ ਰਹਿ ਗਿਆ। ਸੈਦ ਬੇਗ, ਮੈਮੂੰ ਖ਼ਾਂ ਅਤੇ ਉਹਨਾਂ ਦੇ ਸਾਥੀ ਮੁਸਲਮਾਨ ਜੋਧਿਆਂ ਨੂੰ ਵੇਖ ਕੇ ਸੈਦ ਖ਼ਾਂ ਨੂੰ ਹੁਣ ਪੀਰ ਬੁੱਧੂ ਸ਼ਾਹ ਦੇ ਲਫ਼ਜ਼ਾਂ ਉਤੇ ਯਕੀਨ ਆ ਗਿਆ ਕਿ ਗੁਰੂ ਨਿਰਵੈਰ ਹੈ ਅਤੇ ਨਿਰਚਾਹ ਹੈ। ਅਜਿਹੇ ਉੱਚੇ ਮਹਾਂਪੁਰਖ ਵਿਰੁੱਧ ਫ਼ੌਜ ਲਿਆ ਕੇ ਲੜਨ ਤੋਂ ਉਸ ਨੂੰ ਇਤਨੀ ਘ੍ਰਿਣਾ ਹੋਈ ਕਿ ਉਹ ਮੁਗ਼ਲ ਫ਼ੌਜ ਦਾ ਸਾਥ ਛੱਡ ਕੇ ਚਲਾ ਗਿਆ।

ਸੈਦ ਖ਼ਾਂ ਦੇ ਥਾਂ ਰਮਜ਼ਾਨ ਖ਼ਾਂ ਨੇ ਫ਼ੌਜ ਦੀ ਕਮਾਨ ਸਾਂਭ ਲਈ। ਪਰ ਰਣ-ਭੂਮੀ ਵਿਚ ਆ ਕੇ ਉਹ ਛੇਤੀ ਹੀ ਗੁਰੂ ਗੋਬਿੰਦ ਸਿੰਘ ਜੀ ਦੇ ਇਕ ਤੀਰ ਨਾਲ ਜ਼ਖ਼ਮੀ ਹੋ ਗਿਆ। ਫਿਰ ਭੀ ਇਤਨੀ ਫ਼ੌਜ ਦੇ ਟਾਕਰੇ ਤੇ ਪੰਜ ਸੌ ਸਿੰਘ ਅਨੰਦਪੁਰ ਦੀ ਰਾਖੀ ਕਰਨ ਲਈ ਕਾਫ਼ੀ ਨਹੀਂ ਸਨ। ਸਤਿਗੁਰੂ ਜੀ ਨੂੰ ਨਗਰ ਖ਼ਾਲੀ ਕਰਨਾ ਪਿਆ। ਨਗਰ ਦੀਆਂ ਇਸਤ੍ਰੀਆਂ ਬੱਚਿਆਂ ਦੀ ਸਾਂਭ ਸੰਭਾਲ ਕਰ ਕੇ ਉਹਨਾਂ ਨੂੰ ਸਿੰਘਾਂ ਦੀ ਹਿਫ਼ਾਜ਼ਤ ਵਿੱਚ ਨਾਲ ਲੈ ਕੇ ਗੁਰੂ ਗੋਬਿੰਦ

ਸਿੰਘ ਜੀ ਵੈਰੀ ਦੇ ਦਾਉ ਤੋਂ ਨਿਕਲ ਗਏ। ਤੁਰਕ ਫ਼ੌਜ ਨੇ ਅਨੰਦਪੁਰ ਤੇ ਕਬਜ਼ਾ ਕਰ ਲਿਆ ਅਤੇ ਲੁੱਟ ਦਾ ਮਾਲ ਲੈ ਕੇ ਉਹ ਸਰਹੰਦ ਨੂੰ ਚਲ ਪਈ।

ਇਹ ਘਟਨਾ ਸਿੰਘਾਂ ਨੂੰ ਕਿਵੇਂ ਪਸੰਦ ਆ ਸਕਦੀ ਸੀ ? ਉਹਨਾਂ ਵੈਰੀ ਉਤੇ ਛਾਪੇ ਮਾਰਨ ਲਈ ਸਤਿਗੁਰੂ ਜੀ ਤੋਂ ਆਗਿਆ ਲਈ। ਵੈਰੀ-ਦਲ ਜਿੱਤ ਅਤੇ ਲੁੱਟ ਦੇ ਨਸ਼ੇ ਵਿਚ ਰਾਤ ਵੇਲੇ ਬੇ-ਫ਼ਿਕਰ ਆਰਾਮ ਕਰ ਰਿਹਾ ਸੀ। ਉਹਨਾਂ ਦੇ ਇਹ ਚਿੱਤ-ਚੇਤੇ ਭੀ ਨਹੀਂ ਸੀ ਕਿ ਇਹਨਾਂ ਗਿਣਤੀ ਦੇ ਸਿੰਘਾਂ ਵਿਚ ਹੁਣ ਸਿਰ ਚੁਕਣ ਦੀ ਕੋਈ ਹਿੰਮਤ ਹੈ। ਸਿੰਘ ਰਾਤ ਦੇ ਹਨੇਰੇ ਵਿਚ ਅਚਨਚੇਤ ਟੁੱਟ ਕੇ ਜਾ ਪਏ। ਵੈਰੀ-ਦਲ ਵਿਚ ਘਬਰਾਹਟ ਤੇ ਭਾਜੜ ਪੈ ਗਈ। ਉਹਨਾਂ ਦੀ ਇਸ ਹਫੜਾ-ਤਫੜੀ ਕਰਕੇ ਸਿੰਘਾਂ ਨੇ ਬਹੁਤ ਸਾਰਾ ਲੁੱਟ ਦਾ ਮਾਲ ਵਾਪਸ ਖੋਹ ਲਿਆ ਅਤੇ ਅਨੰਦਪੁਰ ਉਤੇ ਮੁੜ ਆ ਕਬਜ਼ਾ ਕੀਤਾ।

ਔਰੰਗਜ਼ੇਬ ਨੂੰ ਇਹ ਖ਼ਬਰ ਕਈ ਹਿੱਸੇ ਵਧਾ ਕੇ ਅਪੜਾਈ ਗਈ।

# ਨੌਵਾਂ ਕਾਂਡ

## ਦੱਖਣ ਵਿਚ ਬਦ-ਅਮਨੀ

ਦੱਖਨ ਤੋਂ ੨੦-ਸਾਲਾ ਜੰਗ ਵਿਚ ਹਰ ਸਾਲ ਮੁਗ਼ਲ-ਫ਼ੌਜ ਦੇ ਇਕ ਲੱਖ ਸਿਪਾਹੀ ਮਰਦੇ ਸਨ। ਕਾਲ ਪੈ ਜਾਣ ਕਰਕੇ ਦੇਸ ਵਿਚ ਪਲੇਗ ਆਦਿਕ ਕੋਈ ਨ ਕੋਈ ਮਰੀ ਪਈ ਹੀ ਰਹਿੰਦੀ ਸੀ। ਮੁਗ਼ਲ ਕੈਂਪ ਭੀ ਉਸ ਦੇ ਅਸਰ ਤੋਂ ਨਹੀਂ ਬੱਚਦਾ ਸੀ।

ਮਰਹੱਟਿਆਂ ਦੇ ਛਾਪੇ-ਮਾਰ ਜਥਿਆਂ ਦੀ ਤਾਕਤ ਦਿਨੋ ਦਿਨ ਵੱਧ ਰਹੀ ਸੀ। ਨਵੰਬਰ ੧੬੯੯ ਵਿਚ ਨਰਬਦਾ ਦਰਿਆ ਪਾਰ ਕਰ ਕੇ ਮਰਹੱਟਿਆਂ ਨੇ ਮਾਲਵੇ ਨੂੰ ਆ ਲੁੱਟਿਆ। ਜਨਵਰੀ ਸੰਨ ੧੭੦੩ ਵਿਚ ਫਿਰ ਦੂਜੀ ਵਾਰ ਆ ਲੁੱਟ ਮਚਾਈਓ ਨੇ। ਮਰਹੱਟਿਆਂ ਦੀ ਇਹ ਗੜਬੜ ਜਾਰੀ ਹੀ ਰਹੀ।

ਸੰਨ ੧੭੦੪ ਵਿਚ ਨਰਬਦਾ ਤੋਂ ਦੱਖਣ ਵੱਲ ਬੇ-ਹੱਦ ਕਾਲ ਪੈ ਗਿਆ। ਕਿਤੇ ਭੀ ਰੁਪਏ ਦਾ ਛੇ ਸੇਰ ਤੋਂ ਵੱਧ ਅੰਨ ਨਹੀਂ ਸੀ ਮਿਲਦਾ। ਸ਼ਾਹੀ ਕੈਂਪ ਦੇ ਨੇੜੇ ਤਾਂ ਦੋ ਸੇਰ ਤੋਂ ਭੀ ਘੱਟ ਵਿਕਦਾ ਸੀ। ਦੱਖਣ ਵਿਚ ਚੁਫੇਰੇ ਦੁ-ਅਮਲੀ ਖਿੱਲਰੀ ਹੋਈ ਸੀ। ਮੁਗ਼ਲ ਮਨਸਬਦਾਰ ਅਤੇ ਮਰਾਠੇ ਜਰਨੈਲ ਦੋਵੇਂ ਧਿਰਾਂ ਗ਼ਰੀਬ ਕਿਰਸਾਨਾਂ ਨੂੰ ਲੁੱਟ ਰਹੇ ਸਨ। ਕਈ ਮੁਗ਼ਲ ਮਨਸਬਦਾਰ ਮਰਾਠਿਆਂ ਨਾਲ ਮਿਲ ਕੇ ਲੁੱਟ ਦਾ ਹਿੱਸਾ ਲੈਂਦੇ ਸਨ।

ਉਤਰੀ ਹਿੰਦ ਦੇ ਜੋ ਲੋਕ ਦੱਖਣ ਵਿਚ ਨੌਕਰੀ ਕਰਦੇ ਸਨ, ਉਹਨਾਂ ਵਿਚੋਂ ਸਿਆਣਿਆਂ ਸਿਆਣਿਆਂ ਨੇ ਦੇਸ ਦੀ ਇਹ ਦੁਰ-ਦਸ਼ਾ ਤੱਕ ਕੇ ਆਪਣੇ ਟੱਬਰ ਵਤਨ ਭੇਜਣੇ ਸ਼ੁਰੂ ਕਰ ਦਿੱਤੇ। ਚੁਫੇਰੇ ਲੁੱਟ ਅਤੇ ਤਬਾਹੀ ਹੀ ਮਚੀ ਹੋਈ ਸੀ। ਸੰਨ ੧੭੦੩ ਤੋਂ ਪਿਛੋਂ ਮਰਾਠੇ ਦੱਖਣ ਵਿਚ, ਕਿਤੇ ਕਿਤੇ ਦੱਖਣ ਤੋਂ ਉੱਤਰ ਵਲ ਭੀ, ਅਰੁਕ ਮਾਲਕ ਜਿਹੇ ਹੀ ਹੋ ਗਏ ਸਨ। ਬੰਦੂਕਾਂ ਤੋਪਖ਼ਾਨੇ ਹਾਥੀ ਆਦਿਕ ਸਭ ਕੁਝ ਉਹਨਾਂ ਪਾਸ ਸੀ।

ਔਰੰਗਜ਼ੇਬ ਦੇ ਜਵਾਨੀ ਦੇ ਵੇਲੇ ਦੇ ਸਾਥੀ ਸਭ ਇਕ ਇਕ ਕਰ ਕੇ ਮਰ-ਖਪ ਚੁਕੇ ਸਨ। ਉਸ ਦਾ ਹਮ-ਉਮਰ ਸਿਰਫ਼ ਉਸ ਦਾ ਵਜ਼ੀਰ ਅਸਦ ਖਾਂ ਹੀ ਰਹਿ ਗਿਆ ਸੀ, ਜੋ ਉਸ ਤੋਂ ਪੰਜ ਸਾਲ ਛੋਟਾ ਸੀ।

ਸੋ ਔਰੰਗਜ਼ੇਬ ਜ਼ਿੰਦਗੀ ਦੇ ਅਖ਼ੀਰਲੇ ਸਾਲ ਬੜੇ ਟੁੱਟੇ ਦਿਲ ਨਾਲ ਗੁਜ਼ਾਰ ਰਿਹਾ ਸੀ। ਉਸ ਦੀ ਉਹ ਬਾਦਸ਼ਾਹੀ ਰੇਤ ਦੀ ਕੰਧ ਵਾਂਗ ਕਿਰਦੀ ਜਾ ਰਹੀ ਸੀ, ਜਿਸ ਦੀ ਖ਼ਾਤਰ ਉਹ ਆਪਣੇ ਪਿਉ, ਭਰਾ, ਪੁੱਤਰ ਸਭਨਾਂ ਨਾਲ ਬੇ-ਵਫ਼ਾਈ ਕਰਦਾ ਰਿਹਾ।

ਔਰੰਗਜ਼ੇਬ ਇਹੋ ਜਿਹੀ ਢਹਿੰਦੀ ਮਾਨਸਕ ਦਸ਼ਾ ਵਿਚ ਸੀ, ਜਦੋਂ ਦਿੱਲੀ ਦੇ ਸੂਬੇ ਅਤੇ ਪਹਾੜੀ ਰਾਜਿਆਂ ਦੇ ਕਾਸਦ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵਿਰੁੱਧ ਬੜੀਆਂ ਵਧਾ ਕੇ ਗੱਲਾਂ ਸੁਣਾਈਆਂ। ਦੱਖਣ ਦੀ ਬਦ-ਹਾਲੀ ਉਹ ਅੱਖੀਂ ਵੇਖ ਰਿਹਾ ਸੀ। ਹੁਣ ਉਸ ਨੂੰ ਇਉਂ ਜਾਪਿਆ ਕਿ ਪੰਜਾਬ ਵਿਚ ਉਹੀ ਕੁਝ ਗੁਰੂ ਗੋਬਿੰਦ ਸਿੰਘ ਦੇ ਸਿੰਘ ਕਰ ਰਹੇ ਹਨ, ਜੋ ਮਰਹੱਟੇ ਦੱਖਣ ਵਿਚ। ਸਿੱਖ ਕੌਮ ਦੀ ਵਧਦੀ ਤਾਕਤ ਉਸ ਨੂੰ ਆਪਣੀ ਬਾਦਸ਼ਾਹੀ ਵਾਸਤੇ ਇਕ ਬੜਾ ਭਾਰਾ ਖ਼ਤਰਾ ਜਾਪੀ। ਉਸ ਨੇ ਉਸ ਵੇਲੇ ਦਿੱਲੀ, ਸਰਹੰਦ, ਲਾਹੌਰ ਅਤੇ ਕਸ਼ਮੀਰ ਦੇ ਸੂਬਿਆਂ ਨੂੰ ਹੁਕਮ ਭੇਜ ਦਿੱਤੇ ਕਿ ਪਹਾੜੀ ਰਾਜਿਆਂ ਨੂੰ ਨਾਲ ਲੈ ਕੇ ਅਨੰਦਪੁਰ ਦਾ ਨਾਮ-ਨਿਸ਼ਾਨ ਮਿਟਾ ਦਿਓ।

"ਓਹੁ ਗਰੀਬੁ ਮੋਹਿ ਭਾਵੈ" ਦਾ ਆਦਰਸ਼ ਸਾਹਮਣੇ ਰੱਖਣ ਵਾਲੇ ਸਿਰਲੱਥ ਸੂਰਿਆਂ ਦਾ ਵੈਰੀ ਜਹਾਨ ਬਣਿਆ ਹੀ ਕਰਦਾ ਹੈ।

## ਅਨੰਦਪੁਰ ਦੀ ਪੰਜਵੀਂ ਲੜਾਈ

### ਚਾਰ ਸੂਬਿਆਂ ਦੇ ਨਾਜ਼ਮ

ਦਿੱਲੀ ਦੇ ਨਾਜ਼ਮ ਤੋਂ ਬਿਨਾਂ ਸਰਹੰਦ ਦਾ ਨਾਜ਼ਮ ਵਜ਼ੀਰ ਖ਼ਾਂ, ਲਾਹੌਰ ਦਾ ਨਾਜ਼ਮ ਦਿਲਾਵਰ ਖ਼ਾਂ ਅਤੇ ਕਸ਼ਮੀਰ ਦਾ ਨਾਜ਼ਮ ਜ਼ਬਰਦਸਤ ਖ਼ਾਂ—ਇਹ ਸਾਰੇ ਸ਼ਾਹੀ ਹੁਕਮ ਸੁਣ ਕੇ ਆਪੋ ਆਪਣੀ ਫ਼ੌਜ ਲੈ ਕੇ ਅਨੰਦਪੁਰ ਵਲ ਚਲ ਪਏ।

ਪਠਾਣੀ ਇਲਾਕੇ ਵਿਚ ਜਹਾਦ (ਧਰਮ-ਜੁੱਧ) ਦਾ ਨਾਹਰਾ ਭੀ ਲਾਇਆ ਗਿਆ, ਇਸ ਵਾਸਤੇ ਹੋਤੀ ਮਰਦਾਨ ਤਕ ਦੇ ਮੁਸਲਮਾਨ ਕਸ਼ਮੀਰ ਦੀ ਫ਼ੌਜ

ਦੇ ਨਾਲ ਸ਼ਾਮਲ ਹੋ ਗਏ।

## ਪਹਾੜੀ ਰਾਜੇ, ਗੁੱਜਰ ਤੇ ਰੰਘੜ

ਪਹਾੜੀ ਹਿੰਦੂ ਰਾਜਿਆਂ ਦੀ ਚੁੱਕ ਉਤੇ ਹੀ ਇਹ ਸਾਰਾ ਕਟਕ ਚਾੜ੍ਹਿਆ ਗਿਆ ਸੀ, ਕਿਉਂਕਿ ਉਹਨਾਂ ਨੂੰ ਆਪਣੀ ਜਨਤਾ ਦੇ ਜਾਗ ਪੈਣ ਨਾਲੋਂ ਮੁਗ਼ਲ-ਹਕੂਮਤ ਦੀ ਗ਼ੁਲਾਮੀ ਫਿਰ ਭੀ ਲਾਹੇਵੰਦੀ ਸੀ। ਤੇ ਸਿੱਖ-ਤਾਕਤ ਦੇ ਵਧਣ ਨਾਲ ਉਹਨਾਂ ਦੀ ਪਰਜਾ ਵਿਚ ਜਾਗਰਤ ਆਉਣ ਦੀ ਬੜੀ ਸੰਭਾਵਨਾ ਸੀ। ਸੋ ਸਾਰੇ ਪਹਾੜੀ ਰਾਜੇ ਆਪੋ ਆਪਣੀ ਸੈਨਾ ਲੈ ਕੇ ਮੁਗ਼ਲ ਫ਼ੌਜ ਨਾਲ ਆ ਰਲੇ। ਇਹਨਾਂ ਵਿਚੋਂ ਮੁਖੀ ਰਾਜੇ ਇਹ ਸਨ—ਕਹਿਲੂਰ ਦਾ ਅਜਮੇਰ ਚੰਦ, ਕਾਂਗੜੇ ਦਾ ਘਮੰਡ ਚੰਦ ਅਤੇ ਜਸਵਾਲ ਦਾ ਬੀਰ ਸਿੰਘ। ਨਾਲਾਗੜ੍ਹ, ਕੁੱਲੂ, ਕੈਥਲ, ਮੰਡੀ, ਜੰਮੂ, ਨੂਰਪੁਰ, ਚੰਬਾ, ਗੜ੍ਹਵਾਲ, ਬੁਸ਼ਹਰ, ਬਿਜਰਵਾਲ ਅਤੇ ਡਢਵਾਲ ਆਦਿਕ ਦੇ ਰਾਜੇ ਭੀ ਸ਼ਾਮਲ ਹੋਏ। ਡੂੱਗਰ ਦੇ ਹਜ਼ਾਰਾਂ ਗੁੱਜਰ ਅਤੇ ਰੰਘੜ ਭੀ ਨਾਲ ਰਲ ਪਏ।

## ਮੁਲਖਈਆ

ਵੈਰੀ-ਦਲ ਦੀ ਬਾ-ਵਰਦੀ ਫ਼ੌਜ ਦੀ ਗਿਣਤੀ ਦੋ ਲੱਖ ਦੇ ਕਰੀਬ ਅੱਪੜ ਗਈ। ਇਸ ਤੋਂ ਕਈ ਹਿੱਸੇ ਵਧੀਕ ਉਹ ਲੋਕ ਸਨ ਜੋ ਧਰਮ-ਜੁੱਧ ਦੀ ਖ਼ਾਤਰ ਜਾਂ ਅਨੰਦਪੁਰ ਨੂੰ ਲੁੱਟਣ ਦੀ ਖ਼ਾਤਰ ਆਏ ਸਨ। ਇਹ ਗੱਲ ਆਮ ਮਸ਼ਹੂਰ ਕਰ ਦਿੱਤੀ ਗਈ ਸੀ ਕਿ ਅਨੰਦਪੁਰ ਵਿਚ ਬੇਅੰਤ ਧਨ-ਦੌਲਤ ਹੈ।

## ਸਿੰਘ ਅਨੰਦਪੁਰ ਨੂੰ

ਜਦੋਂ ਔਰੰਗਜ਼ੇਬ ਦੇ ਹੁਕਮ ਦੀ ਖ਼ਬਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਮਿਲੀ, ਤਾਂ ਉਹਨਾਂ ਨੇ ਭੀ ਮਾਝੇ, ਮਾਲਵੇ, ਦੁਆਬੇ ਦੇ ਪਿੰਡਾਂ ਵਿਚ ਸਿੰਘਾਂ ਨੂੰ ਸੁਨੇਹੇ ਭੇਜ ਦਿਤੇ। ਜਿਨ੍ਹਾਂ ਨੂੰ ਸਦੀਆਂ ਪਿਛੋਂ ਗੁਰੂ ਜੀ ਦੀ ਬਰਕਤ ਨਾਲ ਧੌਣ ਉੱਚੀ ਕਰ ਕੇ ਸੁਤੰਤਰ ਬੰਦਿਆਂ ਵਾਂਗ ਤੁਰਨ ਦਾ ਅਵਸਰ ਮਿਲਿਆ ਸੀ, ਉਹ ਜਾਣਦੇ ਸਨ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਕਿਸੇ ਨਾਲ ਕੋਈ ਵੈਰ ਨਹੀਂ। ਰਾਜਿਆਂ ਤੇ ਸੂਬਿਆਂ ਨੂੰ ਕਈ ਵਾਰੀ ਜੰਗਾਂ ਵਿਚ ਭਾਂਜ ਦੇ ਕੇ ਭੀ ਉਹਨਾਂ ਕਿਸੇ ਦੀ ਇਕ ਚੱਪਾ ਭਰ ਭੁਇਂ ਭੀ ਨਹੀਂ ਸੀ ਮੱਲੀ। ਧਿੰਙੋ-ਜ਼ੋਰੀ ਅਨੰਦਪੁਰ 'ਤੇ ਚੜ੍ਹ ਆਏ ਦੋਖੀਆਂ ਦਾ ਉਥੇ ਹੀ ਮੂੰਹ ਭੰਨਿਆ ਸੀ, ਪਰ ਕਦੇ

ਵੈਰ ਲੈਣ ਦੀ ਖ਼ਾਤਰ ਉਹਨਾਂ ਦੇ ਰਜਵਾੜਿਆਂ ਉਤੇ ਹਮਲਾ ਨਹੀਂ ਸੀ ਕੀਤਾ। ਫਿਰ ਇਹ ਲੱਖਾਂ ਦੀ ਗਿਣਤੀ ਵਿਚ ਵੈਰੀ-ਦਲ ਕਿਉਂ ਅਨੰਦਪੁਰ ਦਾ ਨਾਮ-ਨਿਸ਼ਾਨ ਮਿਟਾਣ ਲਈ ਆਇਆ ? ਸਿਰਫ਼ ਇਸ ਵਾਸਤੇ ਕਿ ਉਹਨਾਂ ਪੈਰਾਂ ਹੇਠ ਲਤਾੜੀਂਦੇ ਸ਼ੂਦਰ ਅਖਵਾਂਦੇ ਗ਼ਰੀਬਾਂ ਦੇ ਅੰਦਰ ਮਨੁੱਖਤਾ ਦਾ ਅਹਿਸਾਸ ਪੈਦਾ ਹੋਣਾ ਪਹਾੜੀ ਰਾਜਿਆਂ ਅਤੇ ਮੁਗ਼ਲ ਹਾਕਮਾਂ ਨੂੰ ਭਾਉਂਦਾ ਨਹੀਂ ਸੀ। ਸਿੱਖ-ਜਨਤਾ ਨੇ ਉਸ ਵੇਲੇ ਪੱਕ ਸਮਝਿਆ ਕਿ ਗੁਰੂ ਦੀ ਸ਼ਖ਼ਸੀ ਹਸਤੀ ਦੇ ਨਾਲ ਹੀ ਉਹਨਾਂ ਦੀ ਹਸਤੀ ਕਾਇਮ ਰਹਿ ਸਕਦੀ ਹੈ। ਜਿਉਂ ਜਿਉਂ ਵੈਰੀਆਂ ਦੇ ਕਟਕ ਦੀ ਖ਼ਬਰ ਖਿੱਲਰਦੀ ਗਈ, ਸਿੰਘ ਪਿੰਡਾਂ ਤੋਂ ਜਥੇਬੰਦ ਹੋ ਕੇ ਸ਼ਸਤਰ, ਘੋੜੇ, ਰਸਦਾਂ ਅਤੇ ਹੋਰ ਲੋੜੀਂਦਾ ਸਾਮਾਨ ਲੈ ਕੇ ਅਨੰਦਪੁਰ ਨੂੰ ਆਉਣ ਲੱਗ ਪਏ। ਫਿਰ ਭੀ ਮੁਗ਼ਲ-ਹਕੂਮਤ ਹੇਠ ਸਾਰੇ ਹਿੰਦੁਸਤਾਨ ਦੀ ਮਿਲਵੀਂ ਤਾਕਤ ਦੇ ਟਾਕਰੇ ਤੇ ਸਿੱਖ-ਤਾਕਤ ਆਟੇ ਵਿਚ ਲੂਣ ਸਮਾਨ ਭੀ ਨਹੀਂ ਸੀ। ਸਿੱਖ-ਇਤਿਹਾਸ ਦੱਸਦਾ ਹੈ ਕਿ ਸਿੰਘ ਜੋਧਿਆਂ ਦੀ ਗਿਣਤੀ ਮਸਾਂ ਦਸ ਹਜ਼ਾਰ ਦੇ ਕਰੀਬ ਸੀ।

## ਅਨੰਦਪੁਰ ਵਿਚ ਤਿਆਰੀ

ਜਦੋਂ ਤੋਂ ਗੁਰੂ ਗੋਬਿੰਦ ਸਿੰਘ ਜੀ ਨੇ ਚਾਰ ਵਰਨਾਂ ਦੇ ਬੰਦਿਆਂ ਨੂੰ ਇਕੋ ਬਾਟੇ ਵਿਚ ਅੰਮ੍ਰਿਤ ਛਕਾ ਕੇ ਵਰਨ-ਵੰਡ ਦੀ ਸਦੀਆਂ ਦੀ ਬਣੀ ਇਮਾਰਤ ਨੂੰ ਡੇਗਣ ਦੇ ਉੱਦਮ ਕੀਤੇ ਅਤੇ ਖ਼ਾਲਸੇ ਦੀ ਜਥੇਬੰਦੀ ਨੂੰ ਮਜ਼ਬੂਤ ਕਰ ਦਿੱਤਾ, ਤਦੋਂ ਤੋਂ ਹੀ ਪਹਾੜੀ ਰਾਜਿਆਂ ਨੂੰ ਆਪਣਾ ਪਾਲਾ ਪੈ ਗਿਆ। ਕਈ ਬਹਾਨੇ ਬਣਾ ਕੇ ਉਹ ਅਨੰਦਪੁਰ ਉਤੇ ਆਪ ਹੱਲੇ ਕਰਦੇ ਰਹੇ ਅਤੇ ਤੁਰਕ-ਦਲ ਨੂੰ ਭੀ ਪ੍ਰੇਰ ਕੇ ਲਿਆਉਂਦੇ ਰਹੇ। ਇਸ ਨਿੱਤ ਦੇ ਖ਼ਤਰੇ ਤੋਂ ਬਚਣ ਲਈ ਕਈ ਨਗਰ-ਨਿਵਾਸੀ ਆਪਣੇ ਬਾਲ ਬੱਚਿਆਂ ਨੂੰ ਲੈ ਕੇ ਸਦਾ ਲਈ ਉਥੋਂ ਚਲੇ ਗਏ। ਹੁਣ ਜਦੋਂ ਔਰੰਗਜ਼ੇਬ ਦੇ ਹੁਕਮ ਨਾਲ ਚਾਰ ਸੂਬਿਆਂ ਦੀ ਫ਼ੌਜ ਆਉਂਦੀ ਸੁਣੀ, ਤਾਂ ਸਤਿਗੁਰੂ ਜੀ ਨੇ ਭਾਰੇ ਖ਼ਤਰੇ ਦੀ ਸੰਭਾਵਨਾ ਜਾਚ ਕੇ ਬਾਕੀ ਟਿਕੇ ਹੋਏ ਪਰਵਾਰ ਭੀ ਅਨੰਦਪੁਰ ਤੋਂ ਤੋਰ ਦਿੱਤੇ। ਹਜ਼ੂਰੀ ਕਵੀਆਂ ਨੂੰ ਭੀ ਹਜ਼ੂਰ ਨੇ ਵਿਦਾ ਕਰ ਦਿੱਤਾ।

## ਵੈਰੀ-ਦਲਾਂ ਦਾ ਮੇਲ

ਦਿੱਲੀ ਸਰਹੰਦ ਦੀ ਮੁਗ਼ਲ-ਫ਼ੌਜ, ਪਹਾੜੀ ਰਾਜਿਆਂ ਦੀ ਸੈਨਾ ਅਤੇ

ਗੁੱਜਰਾਂ ਰੰਘੜਾਂ ਦਾ ਵਹੀਰ—ਇਹਨਾਂ ਸਭਨਾਂ ਦਾ ਰੋਪੜ ਦੇ ਪਾਸ ਮੇਲ ਹੋਇਆ। ਉਧਰੋਂ ਲਾਹੌਰ ਕਸ਼ਮੀਰ ਦੀ ਮੁਗ਼ਲ-ਫ਼ੌਜ ਅਤੇ ਜਹਾਦ ਦੇ ਆਸ਼ਕ ਤੇ ਲੁਟੇਰਾ-ਦਲ ਸਤਲੁਜ ਦੇ ਉਰਾਰ ਇਕੱਠੇ ਹੋ ਗਏ। ਇਕ ਨੇ ਚੜ੍ਹਦੇ ਵਲੋਂ, ਦੂਜੇ ਨੇ ਲਹਿੰਦੇ ਪਾਸਿਓਂ, ਦੋਹਾਂ ਦਲਾਂ ਨੇ ੨੨ ਜੇਠ ਸੰਮਤ ੧੭੬੧ (ਤਕਰੀਬਨ ੨੦ ਮਈ ਸੰਨ ੧੭੦੪) ਨੂੰ ਅਨੰਦਪੁਰ ਉੱਤੇ ਹਮਲਾ ਕਰ ਦਿੱਤਾ।

## ਨਗਰ ਦੀ ਤਕੜਾਈ

ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਪੰਜ ਸੌ ਸਿੰਘਾਂ ਦੇ ਪੰਜ ਜਥੇ ਕੇਸਗੜ੍ਹ, ਅਨੰਦਗੜ੍ਹ, ਹੋਲਗੜ੍ਹ, ਲੋਹਗੜ੍ਹ ਅਤੇ ਅਗੰਮਪੁਰ ਵਿਚ ਟਿਕਾ ਦਿੱਤੇ। ਸਾਰੇ ਖਾਲਸੇ ਨੂੰ ਸਾਵਧਾਨ ਕਰ ਕੇ ਨਗਰ ਦੀ ਰੱਖਿਆ ਆਦਿਕ ਦੀ ਹਰ ਕਿਸਮ ਦੀ ਜ਼ਿਮੇਵਾਰੀ ਸਮਝਾ ਦਿੱਤੀਓ ਨੇ।

## ਦਲਾਂ ਦੇ ਮੁਕਾਬਲੇ

ਵੈਰੀਆਂ ਵਲੋਂ ਅਨੰਦਪੁਰ ਉਤੇ ਹਮਲੇ ਸ਼ੁਰੂ ਹੋਏ। ਸਿੰਘ ਨਗਰ ਤੋਂ ਬਾਹਰ ਨਿਕਲ ਕੇ ਵੈਰੀਆਂ ਦਾ ਟਾਕਰਾ ਕਰਨ ਲੱਗੇ। ਦੋਹਾਂ ਪਾਸਿਆਂ ਤੋਂ ਤੋਪਾਂ ਦੇ ਗੋਲੇ, ਬੰਦੂਕਾਂ ਦੀਆਂ ਗੋਲੀਆਂ ਅਤੇ ਤੀਰ ਮੀਂਹ ਵਾਂਗ ਵਰ੍ਹਦੇ ਰਹੇ। ਅਨੰਦਪੁਰ ਉੱਚੇ ਥਾਂ ਸੀ। ਵੈਰੀਆਂ ਦੇ ਦਲ ਨੀਵੇਂ ਥਾਂ ਤੇ ਸਨ। ਤੀਰ ਬੰਦੂਕਾਂ ਦੀਆਂ ਲੜਾਈਆਂ ਵਿਚ ਵੈਰੀ ਆਮ ਤੌਰ ਤੇ ਬੜਾ ਨੁਕਸਾਨ ਕਰਾ ਲੈਂਦੇ ਸਨ। ਜਦੋਂ ਇਕ ਦੂਜੇ ਦੇ ਨੇੜੇ ਪਹੁੰਚ ਕੇ ਤਲਵਾਰ ਮਿਆਨੋਂ ਕੱਢਣ ਦਾ ਮੌਕਾ ਬਣਦਾ ਸੀ, ਉਸ ਵੇਲੇ ਤਾਂ ਸਿੰਘ ਭੁੱਖੇ ਸ਼ੇਰ ਵਾਂਗ ਵੈਰੀ ਉਤੇ ਜਾ ਪੈਂਦੇ ਸਨ, ਕਿਉਂਕਿ ਸਿੰਘਾਂ ਵਾਸਤੇ ਜ਼ਿੰਦਗੀ ਮੌਤ ਦਾ ਸਵਾਲ ਬਣ ਗਿਆ ਸੀ। ਉਹ ਕਿਸੇ ਉਤੇ ਵਧੀਕੀ ਭੀ ਨਹੀਂ ਕਰ ਰਹੇ ਸਨ। ਉਹਨਾਂ ਦੀ ਤਲਵਾਰ ਸ੍ਵੈ-ਰੱਖਿਆ ਵਾਸਤੇ ਮਿਆਨੋਂ ਨਿਕਲ ਰਹੀ ਸੀ। ਇਸ ਇਖ਼ਲਾਕੀ ਸੱਚਾਈ ਨੇ ਭੀ ਸਿੰਘਾਂ ਦੇ ਹੌਸਲੇ ਵਧਾਏ ਹੋਏ ਸਨ। ਦੂਜੇ ਪਾਸੇ ਉਹ ਸਨ ਜੋ ਸਿਰਫ਼ ਤਨਖ਼ਾਹ ਦੀ ਖ਼ਾਤਰ ਲੜਨ ਤੇ ਮਜਬੂਰ ਸਨ। ਉਹ ਜਾਣਦੇ ਸਨ ਕਿ ਹਕੂਮਤ ਦੇ ਮਦ ਵਿਚ ਸੂਬੇ ਤੇ ਪਹਾੜੀ ਰਾਜੇ ਫ਼ਕੀਰਾਨਾ ਜ਼ਿੰਦਗੀ ਵਾਲਿਆਂ ਉਤੇ ਵਧੀਕੀ ਕਰ ਰਹੇ ਹਨ, ਸੋ ਤਲਵਾਰ ਦੀ ਲੜਾਈ ਵਿਚ ਜਾਨ ਬਚਾ ਕੇ ਲੜਨ ਵਾਲਿਆਂ ਦਾ ਪੈਰ ਸਦਾ ਪਿਛਾਂਹ ਹੀ ਪੈਂਦਾ ਸੀ।

ਮਹੀਨਾ ਕੁ ਇਸੇ ਤਰ੍ਹਾਂ ਦੀਆਂ ਹੀ ਲੜਾਈਆਂ ਹੁੰਦੀਆਂ ਰਹੀਆਂ।

ਸੂਬਿਆਂ ਨੇ ਵੇਖ ਲਿਆ ਕਿ ਰਣ ਵਿਚ ਸਿੰਘਾਂ ਦੇ ਸਾਹਮਣੇ ਉਹਨਾਂ ਦੀ ਫ਼ੌਜ ਦੀ ਕੋਈ ਪੇਸ਼ ਨਹੀਂ ਜਾ ਸਕਦੀ। ਉਤੋਂ ਵਰਖਾ-ਰੁੱਤ ਭੀ ਆ ਗਈ। ਇਹ ਭੀ ਉਹਨਾਂ ਦੇ ਉਲਟ ਹੀ ਜਾਂਦੀ ਸੀ। ਆਖ਼ਰ ਉਹਨਾਂ ਫ਼ੈਸਲਾ ਕੀਤਾ ਕਿ ਤੋਪਾਂ ਦੀ ਮਾਰ ਤੋਂ ਦੂਰ ਰਹਿ ਕੇ ਅਨੰਦਪੁਰ ਨੂੰ ਚੁਫੇਰਿਓਂ ਘੇਰ ਲਿਆ ਜਾਏ, ਜਿਸ ਨਾਲ ਬਾਹਰੋਂ ਕਿਸੇ ਤਰ੍ਹਾਂ ਦੀ ਭੀ ਸਹਾਇਤਾ ਨਗਰ ਵਿਚ ਨਾ ਪਹੁੰਚ ਸਕੇ।

## ਲੰਮਾ ਘੇਰਾ

ਵੈਰੀ-ਦਲ ਨੇ ਨਗਰ ਨੂੰ ਚਹੁੰਆਂ ਪਾਸਿਆਂ ਤੋਂ ਘੇਰ ਲਿਆ, ਤੇ ਹਰ ਤਰ੍ਹਾਂ ਦੀ ਨਾਕਾ-ਬੰਦੀ ਕਰ ਲਈ।

ਇਕ ਸਧਾਰਨ ਜਿਹਾ ਨਗਰ! ਨਗਰ-ਵਾਸੀਆਂ ਤੋਂ ਇਲਾਵਾ ਦਸ ਹਜ਼ਾਰ ਦੇ ਕਰੀਬ ਗੱਭਰੂ ਸਿੰਘ ਬਾਹਰੋਂ ਭੀ ਆ ਗਏ। ਘੋੜੇ ਭੀ ਕਾਫ਼ੀ ਗਿਣਤੀ ਵਿਚ ਸਨ। ਘਰਾਂ ਤੋਂ ਤੁਰਨ ਲੱਗੇ ਸਿੰਘ ਹਰੇਕ ਕਿਸਮ ਦੀ ਲੋੜੀਂਦੀ ਰਸਦ ਤਾਂ ਲੈ ਕੇ ਆਏ ਸਨ, ਪਰ ਇਹ ਕਿਸ ਨੂੰ ਪਤਾ ਸੀ ਕਿ ਕਈ ਮਹੀਨਿਆਂ ਵਾਸਤੇ ਲੋੜ ਪੈ ਜਾਣੀ ਹੈ? ਜਿਉਂ ਜਿਉਂ ਘਾਹ ਅਤੇ ਅੰਨ ਵਿਚ ਕਮੀ ਹੁੰਦੀ ਗਈ, ਸਭ ਦੀ ਰੋਜ਼ਾਨਾ ਰਸਦ ਘਟਾਣੀ ਸ਼ੁਰੂ ਕਰ ਦਿੱਤੀ ਗਈ।

## ਛਾਪੇ-ਮਾਰ ਜਥੇ

ਵੈਰੀ ਦੀ ਚਾਲ ਇਹ ਸੀ ਕਿ ਜਦੋਂ ਸਿੰਘਾਂ ਪਾਸੋਂ ਰਸਦ ਮੁੱਕ ਜਾਏਗੀ, ਭੁੱਖ ਨਾਲ ਆਤੁਰ ਹੋ ਕੇ ਆਪੇ ਹਥਿਆਰ ਸੁੱਟ ਦੇਣਗੇ। ਦੁਸ਼ਮਨ ਦੇ ਇਸ ਹਥਿਆਰ ਨੂੰ ਖੁੰਢਾ ਕਰਨ ਲਈ ਸਿੰਘਾਂ ਨੇ ਛਾਪੇ-ਮਾਰ ਜਥੇ ਤਿਆਰ ਕਰ ਲਏ। ਅਵੇਸਲੀ ਪਈ ਮੁਗ਼ਲ-ਫ਼ੌਜ ਉਤੇ ਸਿੰਘ ਅਚਨਚੇਤ ਹੱਲਾ ਜਾ ਬੋਲਦੇ, ਕਈਆਂ ਦੀ ਕਟਾ-ਵੱਢ ਕਰ ਕੇ ਰਸਦ ਅਤੇ ਜੰਗੀ ਸਾਮਾਨ ਜੋ ਹੱਥ ਚੜ੍ਹਦਾ, ਲੈ ਆਉਂਦੇ। ਇਹ ਛਾਪੇ ਆਮ ਤੌਰ ਤੇ ਕਿਸੇ ਕਿਸੇ ਰਾਤ ਨੂੰ ਮਾਰੇ ਜਾਂਦੇ ਸਨ। ਕਈ ਵਾਰੀ ਸਿੰਘ ਰਾਤ ਦੇ ਪਿਛਲੇ ਪਹਿਰ ਭੀ ਜਾ ਪੈਂਦੇ ਸਨ, ਜਿਸ ਵੇਲੇ ਕਿ ਵੈਰੀ-ਦਲ ਆਰਾਮ ਨਾਲ ਸੁੱਤਾ ਪਿਆ ਹੁੰਦਾ ਸੀ।

ਪਹਿਲਾਂ ਪਹਿਲਾਂ ਤਾਂ ਇਹਨਾਂ ਛਾਪਿਆਂ ਵਿਚ ਸਿੰਘਾਂ ਨੂੰ ਬੜੀ ਸਫ਼ਲਤਾ ਹੁੰਦੀ ਰਹੀ, ਬਹੁਤ ਸਾਰਾ ਸਾਮਾਨ ਹੱਥ ਆਉਂਦਾ ਰਿਹਾ। ਪਰ ਆਖ਼ਰ ਵੈਰੀ-ਦਲ ਵਧੀਕ ਤਕੜਾਈ ਰੱਖਣ ਲੱਗ ਪਿਆ, ਰਸਦ ਤੇ ਜੰਗੀ ਸਾਮਾਨ ਪਿਛਾਂਹ ਹਟਵੇਂ

ਸੁਰੱਖਿਆ ਥਾਂ ਤੇ ਰੱਖਿਆ ਜਾਣ ਲੱਗ ਪਿਆ। ਨਗਰ ਦੀ ਰਸਦ ਵਿਚ ਖ਼ਤਰਨਾਕ ਘਾਟ ਪੈਣੀ ਸ਼ੁਰੂ ਹੋ ਗਈ।

## ਵੈਰੀ ਦੀਆਂ ਔਕੜਾਂ

ਘਿਰੇ ਹੋਏ ਨਗਰ-ਵਾਸੀਆਂ ਅਤੇ ਸਿੰਘਾਂ ਵਾਸਤੇ ਤਾਂ ਰਸਦ ਦੀ ਤੰਗੀ ਬਣਨੀ ਹੀ ਸੀ, ਪਰ ਵੈਰੀ-ਦਲ ਭੀ ਕੋਈ ਬਹੁਤ ਸੌਖਾ ਨਹੀਂ ਸੀ। ਦੋ ਲੱਖ ਬਾ-ਵਰਦੀ ਫ਼ੌਜ ਤੋਂ ਇਲਾਵਾ ਲੁੱਟ-ਮਾਰ ਕਰਨ ਆਇਆ ਮੁਲਖਈਆ ਭੀ ਲੱਖਾਂ ਦੀ ਗਿਣਤੀ ਵਿਚ ਆਇਆ ਹੋਇਆ ਸੀ। ਉਹਨਾਂ ਚੁਫੇਰੇ ਕਈ ਕੋਹਾਂ ਤਕ ਪਿੰਡ ਨਗਰ ਸਭ ਉਜਾੜ ਦਿੱਤੇ। ਅਜਿਹੀ ਬਦ-ਅਮਨੀ ਦੇ ਸਮੇ ਔਰਤਾਂ ਦੀ ਬੇ-ਪਤੀ ਤਾਂ ਵੱਟ ਉਤੇ ਧਰੀ ਪਈ ਹੁੰਦੀ ਹੈ। ਫ਼ਸਲਾਂ ਅਤੇ ਘਰਾਂ ਦੇ ਉਜਾੜੇ ਅਤੇ ਬਦ-ਸਲੂਕੀ ਦੇ ਕਾਰਨ ਲੋਕਾਂ ਵਿਚ ਹਾਹਾਕਾਰ ਮੱਚ ਗਈ। ਲੋਕ ਭੀ ਮੁਗ਼ਲ-ਫ਼ੌਜ ਤੇ ਉਸ ਦੇ ਨਾਲ ਸਾਰੇ ਵਹੀਰ ਦੇ ਦੁਸ਼ਮਨ ਬਣ ਗਏ। ਸੋ, ਬਾਹਰ ਖੁਲ੍ਹੇ ਥਾਂ ਡੇਰਾ ਪਾਈ ਬੈਠੇ ਨਾਜ਼ਮਾਂ ਵਾਸਤੇ ਭੀ ਆਪਣੀਆਂ ਫ਼ੌਜਾਂ ਦੀ ਲੋੜ ਜੋਗੀ ਰਸਦ ਦਾ ਪਰਬੰਧ ਕਰਨਾ ਔਖਾ ਹੋ ਗਿਆ।

ਔਰੰਗਜ਼ੇਬ ਭੀ ਜੰਗੀ ਕੰਮਾਂ ਵਿਚ ਕੋਈ ਅੰਞਾਣਾ ਨਹੀਂ ਸੀ। ਉਸ ਨੇ ਸਾਰੀ ਉਮਰ ਲੜਾਈਆਂ ਵਿਚ ਗੁਜ਼ਾਰੀ ਸੀ। ਦੱਖਣ ਦੀਆਂ ਸ਼ੀਆ ਹਕੂਮਤਾਂ ਅਤੇ ਮਰਹੱਟਿਆਂ ਨਾਲ ਟਾਕਰਾ ਕਰਦਿਆਂ ਉਸ ਨੂੰ ਕਈ ਵਾਰੀ ਘੇਰੇ ਪਾਣੇ ਪਏ ਸਨ। ਪਰ ਕਦੇ ਕੋਈ ਘੇਰਾ ਇਤਨਾ ਲਮਕਿਆ ਨਹੀਂ ਸੀ। ਔਰੰਗਜ਼ੇਬ ਜਾਣਦਾ ਸੀ ਕਿ ਘੇਰਾ ਜਿਤਨਾ ਲਮਕੇਗਾ, ਉਤਨਾ ਹੀ ਦੁਆਲੇ ਦੇ ਲੋਕ ਦੁਖੀ ਹੋ ਕੇ ਘੇਰਾ ਪਾਣ ਵਾਲਿਆਂ ਦੇ ਵੈਰੀ ਬਣਦੇ ਜਾਣਗੇ ਅਤੇ ਘਿਰੇ ਹੋਏ ਬੰਦਿਆਂ ਨਾਲ ਹਮਦਰਦੀ ਕਰਨ ਲੱਗ ਪੈਣਗੇ। ਉਸ ਨੂੰ ਡਰ ਸੀ ਕਿ ਕਿਤੇ ਪੰਜਾਬ ਵਿਚ ਖੁਲ੍ਹੀ ਬਗ਼ਾਵਤ ਨਾ ਹੋ ਜਾਏ। ਚਾਰ ਨਾਜ਼ਮ ਰਲ ਕੇ ਸਾਰੀ ਮੁਗ਼ਲ ਤਾਕਤ ਵਰਤਣ, ਫਿਰ ਭੀ ਇਕ ਸਧਾਰਨ ਜਿਹਾ ਨਗਰ ਕਈ ਮਹੀਨਿਆਂ ਵਿਚ ਭੀ ਸਰ ਨਾ ਹੋਵੇ—ਔਰੰਗਜ਼ੇਬ ਨੂੰ ਆਪਣੇ ਨਾਜ਼ਮਾਂ ਦੀ ਨਾਲਾਇਕੀ ਉਤੇ ਕ੍ਰੋਧ ਆ ਰਿਹਾ ਸੀ। ਉਸ ਨੇ ਤਾੜਨਾ ਸ਼ੁਰੂ ਕਰ ਦਿੱਤੀ।

## ਵੈਰੀ ਦੀ ਨਵੀਂ ਚਾਲ

ਮੁਗ਼ਲ ਜਰਨੈਲਾਂ ਨੇ ਤੇ ਪਹਾੜੀ ਰਾਜਿਆਂ ਨੇ ਵੇਖ ਲਿਆ ਕਿ ਇਤਨੀ

ਫ਼ੌਜ ਅਤੇ ਮੁਲਖਈਏ ਦੀ ਮਿਲਵੀਂ ਤਾਕਤ ਥੋੜੀ ਜਿਹੀ ਗਿਣਤੀ ਵਾਲੇ ਸਿੰਘਾਂ ਉਤੇ ਭੀ ਕੋਈ ਦਬਾਉ ਨਹੀਂ ਪਾ ਸਕੀ। ਉਹਨਾਂ ਦੀ ਤਲਵਾਰ ਸਿੰਘਾਂ ਦੀ ਢਾਲ ਉਤੇ ਖੁੰਢੀ ਹੋ ਗਈ। ਪਰ ਉਹਨਾਂ ਦੀ ਆਪਣੀ ਹਾਲਤ ਪਤਲੀ ਪੈ ਰਹੀ ਸੀ, ਜਨਤਾ ਵਿਚ ਉਹਨਾਂ ਦੇ ਵਿਰੁੱਧ ਗੁੱਸਾ ਵਧ ਰਿਹਾ ਸੀ। ਔਰੰਗਜ਼ੇਬ ਵਲੋਂ ਭੀ ਝਾੜਾਂ ਤੇ ਝਾੜਾਂ ਪੈ ਰਹੀਆਂ ਸਨ। ਉਹਨਾਂ ਦੀਆਂ ਆਪਣੀਆਂ ਗੱਦੀਆਂ ਹਿੱਲ ਜਾਣ ਦਾ ਖ਼ਤਰਾ ਪੈਦਾ ਹੋ ਰਿਹਾ ਸੀ। ਨਾਜ਼ਮਾਂ ਨੇ ਰਾਜਿਆਂ ਦੀ ਸਲਾਹ ਨਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਧੋਖੇ ਵਿਚ ਫਸਾਣ ਦੀ ਵਿਉਂਤ ਸੋਚੀ। ਉਹਨਾਂ ਦਾ ਖ਼ਿਆਲ ਸੀ ਕਿ ਜੇ ਸਿੰਘ ਨਗਰ ਦੀ ਓਟ ਵਿਚੋਂ ਬਾਹਰ ਨਿਕਲ ਆਉਣ, ਤਾਂ ਸਹਿਜੇ ਹੀ ਮਾਰੇ ਜਾਂ ਫੜੇ ਜਾ ਸਕਣਗੇ। ਸਤਿਗੁਰੂ ਜੀ ਪਾਸ ਇਕ ਚਿੱਠੀ ਭੇਜੀਓ ਨੇ, ਜਿਸ ਵਿਚ ਰਾਜਿਆਂ ਨੇ ਗਊ ਦੀ ਸਹੁੰ ਅਤੇ ਨਾਜ਼ਮਾਂ ਨੇ ਕੁਰਾਨ ਦੀ ਕਸਮ ਖਾਧੀ। ਲਿਖਿਓ ਨੇ ਕਿ ਤੁਹਾਡੇ ਪਾਸ ਕੋਈ ਜਾਗੀਰ ਮਿਲਖ ਜ਼ਮੀਨ ਤਾਂ ਹੈ ਹੀ ਨਹੀਂ, ਜੋ ਅਸਾਂ ਖੋਹਣੀ ਹੈ। ਦੋਹੀਂ ਧਿਰੀਂ ਵਿਅਰਥ ਹੀ ਖ਼ਲਕਤ ਦਾ ਖ਼ੂਨ ਹੋ ਰਿਹਾ ਹੈ, ਜੋ ਤੁਹਾਨੂੰ ਕਦੇ ਭੀ ਪਸੰਦ ਨਹੀਂ ਹੋ ਸਕਦਾ। ਤੁਸੀ ਅਨੰਦਪੁਰ ਛੱਡ ਕੇ ਕਿਤੇ ਹੋਰਥੇ ਚਲੇ ਜਾਓ, ਆਪਣਾ ਮਾਲ-ਅਸਬਾਬ ਭੀ ਲੈ ਜਾਓ। ਇਸ ਤਰ੍ਹਾਂ ਅਸੀ ਔਰੰਗਜ਼ੇਬ ਨੂੰ ਮੂੰਹ ਦੇਣ ਜੋਗੇ ਹੋ ਜਾਵਾਂਗੇ।

ਵੈਰੀ ਦੇ ਟਾਕਰੇ ਤੇ ਕਾਮਯਾਬ ਹੋਣ ਲਈ ਨਿਰਾ ਤਲਵਾਰ ਦਾ ਧਨੀ ਹੋਣਾ ਹੀ ਕਾਫ਼ੀ ਨਹੀਂ ਹੈ। ਜੁੱਧ ਦੀ ਨੀਤੀ ਤੋਂ ਵਾਕਫ਼ ਹੋਣਾ ਭੀ ਬਹੁਤ ਜ਼ਰੂਰੀ ਹੁੰਦਾ ਹੈ। ਰਸਦ ਦੀ ਹਾਲਤ ਪਤਲੀ ਪੈ ਜਾਣ ਕਰਕੇ ਅਤੇ ਇਤਨੇ ਲੰਮੇ ਜੰਗ ਦੇ ਕਾਰਨ ਸਿੰਘ ਜੋਧਿਆਂ ਦੀ ਗਿਣਤੀ ਬਹੁਤ ਘੱਟ ਜਾਣ ਕਰਕੇ, ਕਈ ਨਗਰ-ਵਾਸੀ ਕਮਜ਼ੋਰ-ਦਿਲ ਹੋ ਗਏ। ਵੈਰੀਆਂ ਵਲੋਂ ਸੁਲਹ ਦਾ ਦਰਵਾਜ਼ਾ ਖੁਲ੍ਹਦਾ ਸਮਝ ਕੇ ਉਹਨਾਂ ਪ੍ਰੇਰਨਾ ਸ਼ੁਰੂ ਕਰ ਦਿੱਤੀ ਕਿ ਇਹ ਗੱਲ ਮੰਨ ਲੈਣ ਵਿਚ ਕੋਈ ਹਰਜ ਨਹੀਂ ਹੈ। ਵੈਰੀ ਦੀ ਆਪਣੀ ਪਤਲੀ ਹਾਲਤ ਦਾ ਉਹਨਾਂ ਨੂੰ ਪਤਾ ਨਹੀਂ ਸੀ, ਉਹ ਸਮਝਦੇ ਸਨ ਕਿ ਵੈਰੀ ਦੀ ਇਹ ਖੁਲ੍ਹ-ਦਿਲੀ ਹੈ, ਜਿਸ ਤੋਂ ਫ਼ਾਇਦਾ ਉਠਾ ਲੈਣਾ ਚਾਹੀਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨਗਰ-ਵਾਸੀਆਂ ਨੂੰ ਚੇਤਾ ਕਰਾਇਆ ਕਿ ਅੱਗੇ ਇਕ ਵਾਰੀ ਇਹਨਾਂ ਹੀ ਰਾਜਿਆਂ ਨੇ ਆਟੇ ਦੀ ਗਊ ਬਣਾ ਕੇ ਉਸ ਦੀ ਸਹੁੰ ਚੁੱਕ ਕੇ ਇਸੇ ਤਰ੍ਹਾਂ ਦਾ ਹੀ ਇਕਰਾਰ ਕੀਤਾ ਸੀ; ਪਰ ਜਦੋਂ ਸਿੰਘ ਅਨੰਦਪੁਰ ਛੱਡ ਕੇ ਅਜੇ ਨਾਲ ਦੇ ਪਿੰਡ ਨਿਰਮੋਹ ਪਾਸ ਪਹੁੰਚੇ ਸਨ, ਤਾਂ ਰਾਜਿਆਂ ਨੇ ਸਭ ਸਹੁੰਆਂ ਛਿੱਕੇ ਤੇ ਟੰਗ

ਕੇ ਹਮਲਾ ਕਰ ਦਿੱਤਾ ਸੀ।

ਪਰ ਕਮਜ਼ੋਰ ਮਨਾਂ ਨੂੰ ਅਨੰਦਪੁਰ ਛੱਡ ਜਾਣ ਵਿਚ ਜ਼ਿੰਦਗੀ ਦੀ ਆਸ ਬਣ ਰਹੀ ਸੀ ਅਤੇ ਅੰਦਰ ਘਿਰੇ ਰਹਿਣ ਵਿਚ ਮੌਤ ਦਿੱਸ ਰਹੀ ਸੀ।

## ਠੱਗੀ ਦੀ ਪਰਖ

ਆਖ਼ਰ ਵੈਰੀ ਦਾ ਪਾਜ ਖੋਲ੍ਹ ਕੇ ਡਿੱਗਦੇ ਮਨਾਂ ਨੂੰ ਢਾਰਸ ਦੇਣ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਹਨਾਂ ਨੂੰ ਉੱਤਰ ਭੇਜਿਆ ਕਿ ਮਾਲ-ਅਸਬਾਬ ਲੱਦਣ ਵਾਸਤੇ ਕੁਝ ਖੱਚਰਾਂ ਆਦਿ ਦਾ ਪਰਬੰਧ ਕਰ ਦਿੱਤਾ ਜਾਏ। ਵੈਰੀ ਦੇ ਮਨ ਦੀ ਆਸ ਪੂਰੀ ਹੋਣ ਲੱਗੀ, ਖੱਚਰਾਂ ਤੁਰਤ ਭੇਜ ਦਿੱਤੀਆਂ ਗਈਆਂ। ਸਤਿਗੁਰੂ ਜੀ ਨੇ ਛੱਟਾਂ ਵਿਚ ਟੁੱਟੇ ਛਿੱਤਰ, ਕੂੜਾ ਆਦਿਕ ਭਰ ਕੇ ਖੱਚਰਾਂ ਲਦਾ ਦਿੱਤੀਆਂ, ਅੱਧੀ ਰਾਤ ਵੇਲੇ ਉਹਨਾਂ ਦੇ ਸਿਰਾਂ ਨਾਲ ਬਲਦੀਆਂ ਮਸਾਲਾਂ ਬੰਨ੍ਹ ਕੇ ਅਨੰਦਪੁਰ ਤੋਂ ਬਾਹਰ ਤੋਰ ਦਿੱਤੀਆਂ। ਸਹੁੰ ਵਾਲੀ ਤਾਂ ਠੱਗੀ ਹੀ ਸੀ। ਵੈਰੀ-ਦਲ ਨੇ ਵੇਖਿਆ ਕਿ ਕੀਮਤੀ ਮਾਲ ਲੱਦਿਆ ਜਾ ਰਿਹਾ ਹੈ। ਟੁੱਟ ਕੇ ਆ ਪਏ। ਖੱਚਰਾਂ ਲੈ ਜਾਣ ਵਾਲੇ ਸਿੰਘ ਅਡੋਲ ਹੀ ਪਿਛਲੀ ਪੈਰੀਂ ਮੁੜ ਆਏ।

ਇਸ ਤਰ੍ਹਾਂ ਅਨੰਦਪੁਰ-ਵਾਸੀਆਂ ਨੂੰ ਵੈਰੀ ਦੀ ਕਸਮ ਦੀ ਸਮਝ ਪਈ। ਉਹ ਫਿਰ ਧੀਰਜ ਧਰ ਕੇ ਟਿੱਕ ਗਏ।

## ਰਸਦ ਪਾਣੀ ਦੀ ਤੰਗੀ

ਘਿਰੇ ਹੋਏ ਸਿੰਘਾਂ ਨੂੰ ਮਾਰ ਮੁਕਾਣ ਲਈ ਵੈਰੀ ਨੇ ਪੂਰੀ ਤਕੜਾਈ ਰੱਖੀ ਹੋਈ ਸੀ ਕਿ ਬਾਹਰੋਂ ਕਿਸੇ ਤਰ੍ਹਾਂ ਦੀ ਭੀ ਸਹਾਇਤਾ ਨਗਰ ਵਿਚ ਨਾ ਜਾ ਸਕੇ। ਛੋਟੇ ਜਿਹੇ ਨਗਰ ਵਿਚ ਹਜ਼ਾਰਾਂ ਮਨੁੱਖਾਂ ਅਤੇ ਘੋੜਿਆਂ ਲਈ ਅੰਨ ਅਤੇ ਘਾਹ ਦਾ ਲੰਮੇ ਸਮੇ ਲਈ ਪਰਬੰਧ ਹੋ ਸਕਣਾ ਤਾਂ ਕਿਤੇ ਰਿਹਾ, ਪਾਣੀ ਦਾ ਪਰਬੰਧ ਭੀ ਨਹੀਂ ਹੋ ਸਕਦਾ ਸੀ। ਅਨੰਦਪੁਰ ਤੋਂ ਮੀਲ ਕੁ ਦੀ ਵਿੱਥ ਤੇ ਇਕ ਪਹਾੜੀ ਨਦੀ ਵੱਗਦੀ ਹੈ। ਪਾਣੀ ਉਥੋਂ ਲੈਣਾ ਪੈਂਦਾ ਸੀ।

ਵੈਰੀ ਨੂੰ ਹੁਣ ਨਵੀਂ ਚਾਲ ਸੁੱਝੀ। ਉਪਰ ਵਾਰੋਂ ਨਦੀ ਦਾ ਰੁਖ਼ ਬਦਲਾ ਦਿੱਤੋ ਨੇ। ਨਗਰ ਵਿਚ ਘਿਰੇ ਹੋਏ ਬੰਦਿਆਂ ਦਾ ਖ਼ੁਰਾਕ ਵਲੋਂ ਇਹ ਹਾਲ ਹੋ ਚੁੱਕਾ ਸੀ ਕਿ ਰੁੱਖਾਂ ਦੀਆਂ ਛਿੱਲੜਾਂ ਭੀ ਪੀਹ ਕੇ ਮੁਕਾ ਲਈਆਂ ਸਨ। ਪਾਣੀ ਦੀ ਭੀ ਬੜੀ ਭਾਰੀ ਤੋਟ ਆ ਗਈ।

## ਸਿੰਘਾਂ ਦੇ ਵਲਵਲੇ

ਭੁੱਖ ਦਾ ਦੁੱਖ ਬੁਰਾ। ਛੇ ਸੱਤ ਮਹੀਨਿਆਂ ਤੋਂ ਸਿੰਘ ਸਿਰ-ਧੜ ਦੀ ਬਾਜ਼ੀ ਲਾ ਕੇ ਵੈਰੀ-ਦਲ ਦਾ ਟਾਕਰਾ ਕਰ ਰਹੇ ਸਨ। ਵੈਰੀ ਪਾਸ ਫ਼ੌਜ ਸਿੰਘਾਂ ਨਾਲੋਂ ਸੈਂਕੜੇ ਗੁਣਾਂ ਵਧੀਕ, ਵੈਰੀ ਬਾਹਰੋਂ ਹਰ ਪਾਸੇ ਵਲੋਂ ਰਸਦ ਤੇ ਜੰਗੀ ਸਾਮਾਨ ਮੰਗਾ ਸਕਦਾ ਸੀ ਤੇ ਮੰਗਾਂਦਾ ਸੀ, ਪਰ ਸਿੰਘਾਂ ਦਾ ਇਹ ਸਾਮਾਨ ਦਿਨੋ ਦਿਨ ਮੁੱਕਦਾ ਜਾ ਰਿਹਾ ਸੀ। ਵੈਰੀ ਦੀ ਫ਼ੌਜ ਲੱਖਾਂ ਦੀ ਗਿਣਤੀ ਵਿਚ ਹੋਣ ਕਰਕੇ ਫ਼ੌਜੀ ਜਥੇ ਵਟਾ ਵਟਾ ਕੇ ਲੜਨ ਲਈ ਭੇਜੇ ਜਾਂਦੇ ਸਨ, ਪਰ ਸਿੰਘਾਂ ਦੀ ਗਿਣਤੀ ਬਹੁਤ ਥੋੜੀ ਹੋਣ ਦੇ ਕਾਰਨ ਇਹਨਾਂ ਨੂੰ ਨਾ ਦਿਨੇ ਆਰਾਮ ਨਾ ਰਾਤ ਨੂੰ। ਇਹ ਔਕੜਾਂ ਹੁੰਦਿਆਂ ਭੀ ਸਿੰਘ ਛੇ ਸੱਤ ਮਹੀਨੇ ਸ਼ੇਰਾਂ ਵਾਂਗ ਜੂਝਦੇ ਰਹੇ। ਪਰ ਹੁਣ ਖ਼ੁਰਾਕ ਦੀ ਘਾਟ ਨੇ ਸਰੀਰ ਲਿੱਸੇ ਕਰ ਦਿੱਤੇ। ਭੁੱਖ ਤੇ ਰੋਗਾਂ ਦਾ ਆਪੋ ਵਿਚ ਮੇਲ ਹੋਇਆ। ਕਈ ਸਿੰਘ ਬੀਮਾਰ ਪੈ ਗਏ। ਕਈਆਂ ਨੂੰ ਇਉਂ ਦਿੱਸ ਰਿਹਾ ਸੀ ਕਿ ਤਲਵਾਰ ਦੇ ਹੱਥ ਵਿਖਾਣ ਤੋਂ ਬਿਨਾ ਹੀ ਭੁੱਖ ਦੇ ਦੁੱਖੋਂ ਹੀ ਮੌਤ ਦੇ ਮੂੰਹ ਚਲੇ ਜਾਵਾਂਗੇ। ਇਸ ਤਰ੍ਹਾਂ ਮਰਨ ਨਾਲੋਂ ਉਹ ਇਹ ਚਾਹੁੰਦੇ ਸਨ ਕਿ ਬਾਹਰ ਨਿਕਲ ਕੇ ਵੈਰੀਆਂ ਨੂੰ ਮਾਰ ਕੇ ਮਰੀਏ।

ਪਰ ਦੂਰ-ਦਰਸ਼ੀ ਗੁਰੂ ਗੋਬਿੰਦ ਸਿੰਘ ਜੀ ਅਜੇ ਇਹ ਆਗਿਆ ਨਹੀਂ ਸਨ ਦੇਂਦੇ।

## ਵੈਰੀ ਦੀ ਨਵੀਂ ਜੁੱਧ-ਨੀਤੀ

ਆਪਣੀ ਰਸਦ ਆਦਿਕ ਬਚਾ ਕੇ ਰੱਖਣ ਲਈ ਵੈਰੀ-ਦਲ ਸਿੰਘਾਂ ਦੇ ਛਾਪੇ-ਮਾਰ ਜਥਿਆਂ ਦੀ ਮਾਰ ਤੋਂ ਦੂਰ ਪਰੇ ਡੇਰੇ ਲਾ ਚੁਕਿਆ ਸੀ। ਇਧਰੋਂ ਦਿਨੋ-ਦਿਨ ਗਿਣਤੀ ਘਟਦੀ ਜਾਣ ਕਰਕੇ ਸਿੰਘਾਂ ਦੇ ਛਾਪੇ ਭੀ ਕੱਸੇ ਹੁੰਦੇ ਜਾ ਰਹੇ ਸਨ। ਨਾਜ਼ਮ ਤੇ ਪਹਾੜੀ ਰਾਜੇ ਇਹ ਸਭ ਕੁਝ ਜਾਣਦੇ ਸਨ। ਪਰ ਜੇ ਘਿਰੇ ਹੋਏ ਸਾਰੇ ਸਿੱਖ ਅੰਦਰ ਹੀ ਮਰ ਮਿਟਣ ਅਤੇ ਉਹਨਾਂ ਦੇ ਹੱਥ ਇਕ ਭੀ ਜੀਊਂਦਾ ਸਿੰਘ ਨਾ ਆਵੇ, ਤਾਂ ਉਹਨਾਂ ਦੀ ਜਿੱਤ ਕਾਹਦੀ ? ਉਹ ਔਰੰਗਜ਼ੇਬ ਨੂੰ ਕੀ ਮੂੰਹ ਵਿਖਾਉਣਗੇ ? ਕਰੋੜਾਂ ਰੁਪਿਆਂ ਦਾ ਸਾਮਾਨ ਤੇ ਰਸਦ ਖ਼ਰਚ ਕਰ ਕੇ ਅਤੇ ਲੱਖਾਂ ਜਾਨਾਂ ਗਵਾ ਕੇ ਜੇ ਉਹਨਾਂ ਅਨੰਦਪੁਰ ਦਾ ਨਿੱਕਾ ਜਿਹਾ ਨਗਰ ਉਜਾੜ ਭੀ ਲਿਆ, ਤਾਂ ਆਖ਼ਰ ਮੁਗ਼ਲ ਹਕੂਮਤ ਦਾ ਵਕਾਰ ਕਾਹਦਾ ਬਣਿਆ ? ਹੁਣ ਉਹਨਾਂ ਨੂੰ ਇਹ ਫ਼ਿਕਰ ਖਾਈ ਜਾ ਰਿਹਾ ਸੀ। ਉਹ ਚਾਹੁੰਦੇ

ਸਨ ਕਿ ਕਿਸੇ ਨਾ ਕਿਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਉਹਨਾਂ ਦੇ ਹੱਥ ਆ ਜਾਣ।

ਜੁੱਧ ਦੇ ਹੱਥ-ਕੰਡੇ ਔਰੰਗਜ਼ੇਬ ਦੇ ਖੱਬੇ ਹੱਥ ਦੇ ਕਰਤਬ ਸਨ। ਜਦੋਂ ਉਸ ਨੇ ਅਨੰਦਪੁਰ ਦਾ ਘੇਰਾ ਮਹੀਨਿਆਂ-ਬੱਧੀ ਲਮਕਦਾ ਵੇਖਿਆ, ਤਾਂ ਉਸ ਨੇ ਇਕ ਚਿੱਠੀ ਸਤਿਗੁਰੂ ਜੀ ਵਲ ਲਿਖੀ, ਉਸ ਵਿਚ ਉਸ ਨੇ ਕਈ ਦਮ-ਦਿਲਾਸੇ ਦਿਤੇ, ਤੇ ਆਖ਼ਰ ਆਖਿਓਸੁ ਕਿ ਤੁਸੀ ਮੇਰੇ ਪਾਸ ਦੱਖਣ ਵਿਚ ਚਲੇ ਆਉ, ਤੁਹਾਡੀ ਵਾ ਵਲ ਭੀ ਕੋਈ ਤੱਕ ਨਹੀਂ ਸਕੇਗਾ। ਸ਼ਾਹੀ ਵਕਾਰ ਕਾਇਮ ਰੱਖਣ ਲਈ ਸਾਡੇ ਵਾਸਤੇ ਇਹ ਜ਼ਰੂਰੀ ਹੈ ਕਿ ਤੁਸੀ ਅਨੰਦਪੁਰ ਖ਼ਾਲੀ ਕਰ ਦਿਉ। ਹਿੰਦੂ ਰਾਜਿਆਂ ਨੇ ਭੀ ਗਊ ਦੀ ਸਹੁੰ ਚੁੱਕ ਕੇ ਇਹੀ ਭਰੋਸਾ ਦਿਵਾਇਆ।

## ਅੰਤਮ ਫ਼ੈਸਲਾ

ਔਰੰਗਜ਼ੇਬ ਦੇ ਰਾਜਸੀ ਖੋਟ ਗੁਰੂ ਗੋਬਿੰਦ ਸਿੰਘ ਜੀ ਤੋਂ ਲੁਕੇ ਹੋਏ ਨਹੀਂ ਸਨ। ਪਹਾੜੀ ਰਾਜਿਆਂ ਨੂੰ ਭੀ ਉਹ ਚੰਗੀ ਤਰ੍ਹਾਂ ਜਾਣਦੇ ਸਨ। ਪਰ ਅਨੰਦਪੁਰ ਦੀ ਅੰਦਰਲੀ ਹਾਲਤ ਬਹੁਤ ਪਤਲੀ ਪੈ ਚੁਕੀ ਸੀ। ਮੁਖੀ ਸਿੰਘਾਂ ਨਾਲ ਮਿਲ ਵਿਚਾਰ ਕੇ ਇਹ ਫ਼ੈਸਲਾ ਕੀਤਾ ਗਿਆ ਕਿ ਵੈਰੀ ਨੂੰ ਦੋ ਹੱਥ ਵਿਖਾ ਕੇ ਹੀ ਜੂਝਣ ਦਾ ਵੇਲਾ ਆ ਪਹੁੰਚਿਆ ਹੈ।

ਨਗਰ-ਵਾਸੀ ਲੋਕਾਂ ਦੀਆਂ ਇਸਤ੍ਰੀਆਂ ਤੇ ਬੱਚੇ ਤਾਂ ਤੁਰਕਾਂ ਦਾ ਹਮਲਾ ਹੋਣ ਤੋਂ ਪਹਿਲਾਂ ਹੀ ਬਾਹਰ ਭੇਜੇ ਜਾ ਚੁਕੇ ਸਨ। ਜਿਨ੍ਹਾਂ ਨੂੰ ਹੌਲ ਸੀ, ਉਹ ਮਨੁੱਖ ਭੀ ਪਹਿਲਾਂ ਹੀ ਚਲੇ ਗਏ ਸਨ। ਪਰ ਸਤਿਗੁਰੂ ਜੀ ਦਾ ਆਪਣਾ ਸਾਰਾ ਪਰਵਾਰ ਅਨੰਦਪੁਰ ਵਿਚ ਹੀ ਸੀ।

ਦੂਰ-ਦਰਸ਼ੀ ਗੁਰੂ ਗੋਬਿੰਦ ਸਿੰਘ ਜੀ ਨੇ ਵੈਰੀ ਦੀ ਹਰ ਤਰ੍ਹਾਂ ਦੀ ਠੱਗੀ ਦੀ ਸੰਭਾਵਨਾ ਸਾਹਮਣੇ ਰੱਖ ਕੇ ਛੋਟੇ ਬੱਚਿਆਂ, ਮਹਲ ਤੇ ਮਾਤਾ ਜੀ ਦੀ ਸਪੁਰਦ-ਦਾਰੀ ਕਰ ਦਿੱਤੀ, ਤਾਕਿ ਹਰੇਕ ਸਿੰਘ ਆਪੋ ਆਪਣੀ ਜ਼ਿਮੇਵਾਰੀ ਉਤੇ ਸੁਚੇਤ ਰਹੇ।

ਹੋਰ ਥੋੜੇ ਚਿਰ ਨੂੰ ਅਨੰਦਪੁਰ ਖ਼ਾਲੀ ਕੀਤਾ ਜਾਣਾ ਸੀ। ਸਤਿਗੁਰੂ ਜੀ ਨੇ ਗੁਰਦੁਆਰਿਆਂ ਦੀ ਸੇਵਾ ਵਾਸਤੇ ਉਦਾਸੀ ਸਿੱਖ ਭਾਈ ਗੁਰਬਖ਼ਸ਼ ਨੂੰ ਉਥੇ ਟਿਕੇ ਰਹਿਣ ਦੀ ਆਗਿਆ ਕੀਤੀ।

## ਅਮਨ ਦਾ ਐਲਾਨ

ਜਦੋਂ ਗੁਰੂ ਗੋਬਿੰਦ ਸਿੰਘ ਜੀ ਵਲੋਂ ਮੁਗ਼ਲ ਜਰਨੈਲਾਂ ਨੂੰ ਇਹ ਖ਼ਬਰ ਪਹੁੰਚ ਗਈ ਕਿ ਔਰੰਗਜ਼ੇਬ, ਨਾਜ਼ਮਾਂ ਅਤੇ ਪਹਾੜੀ ਰਾਜਿਆਂ ਦੇ ਕੀਤੇ ਬਚਨਾਂ ਉਤੇ ਇਤਬਾਰ ਕਰ ਕੇ ਉਹ ਅਨੰਦਪੁਰ ਖ਼ਾਲੀ ਕਰ ਕੇ ਕਿਸੇ ਹੋਰ ਥਾਂ ਚਲੇ ਜਾਣ ਨੂੰ ਤਿਆਰ ਹਨ, ਤਾਂ ਇਹ ਐਲਾਨ ਕੀਤਾ ਗਿਆ ਕਿ ਹੁਣ ਜੰਗ ਦੀ ਹਾਲਤ ਬੰਦ ਹੋ ਗਈ ਹੈ, ਅਨੰਦਪੁਰ ਤੋਂ ਬਾਹਰ ਜਾਣ ਵਾਲਿਆਂ ਉਤੇ ਕੋਈ ਵਾਰ ਨਹੀਂ ਕੀਤਾ ਜਾਏਗਾ। ਸਤਿਗੁਰੂ ਜੀ ਅਤੇ ਉਹਨਾਂ ਦੇ ਸਾਰੇ ਸਾਥੀਆਂ ਵਾਸਤੇ ਕੀਰਤਪੁਰ ਵਾਲੇ ਪਾਸਿਓਂ ਨਾਕਾ-ਬੰਦੀ ਹਟਾ ਦਿੱਤੀ ਗਈ।

## ਆਖ਼ਰੀ ਕੂਚ

੬ ਅਤੇ ੭ ਪੋਹ ਦੀ ਵਿਚਕਾਰਲੀ ਰਾਤ ਸੀ। ਈਸਵੀ ਸੰਨ ਦੇ ਹਿਸਾਬ ਦਸੰਬਰ ਦਾ ਪਹਿਲਾ ਹਫ਼ਤਾ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਾਰੇ ਸਾਥ-ਸਮੇਤ ਰਾਤ ਦੇ ਪਿਛਲੇ ਪਹਿਰ ਅਨੰਦਪੁਰ ਨੂੰ ਸਦਾ ਲਈ ਛੱਡ ਕੇ ਕੀਰਤਪੁਰ ਵਲ ਚੱਲ ਪਏ। ਪੂਰੇ ਛੇ ਮਹੀਨੇ ਵੈਰੀਆਂ ਨੇ ਅਨੰਦਪੁਰ ਦੀ ਮੁਕੰਮਲ ਨਾਕਾ-ਬੰਦੀ ਕੀਤੀ ਰੱਖੀ ਸੀ। ਇਤਨਾ ਸਮਾ ਬਾਹਰਲੀ ਦੁਨੀਆ ਨਾਲੋਂ ਇਹ ਨਗਰ ਬਿਲਕੁਲ ਕੱਟਿਆ ਜਾ ਚੁਕਿਆ ਸੀ। ਛੇ ਮਹੀਨਿਆਂ ਪਿਛੋਂ ਅੱਜ ਇਹ ਪਹਿਲਾ ਮੌਕਾ ਸੀ ਕਿ ਘਿਰੇ ਹੋਏ ਸਿੰਘ ਬਾਹਰਲੀ ਦੁਨੀਆ ਨਾਲ ਸਾਂਝ ਪਾਣ ਲੱਗੇ ਸਨ।

## ਅਦੁੱਤੀ ਕੁਰਬਾਨੀ

ਜਦੋਂ ਗੁਰੂ ਤੇਗ਼ ਬਹਾਦਰ ਸਾਹਿਬ ਦੇ ਸਿਰ ਤੇ ਤਲਵਾਰ ਖੜੀ ਕਰ ਕੇ ਉਹਨਾਂ ਨੂੰ ਕਿਹਾ ਗਿਆ ਸੀ ਕਿ ਤੁਸੀ ਹਿੰਦੂ ਕੌਮ ਦਾ ਸਾਥ ਛੱਡ ਦਿਉ, ਫਿਰ ਤੁਸੀ ਜਿਥੇ ਜੀ ਚਾਹੇ ਫਿਰੋ ਤੁਰੋ ਤੇ ਆਪਣਾ ਭਜਨ ਬੰਦਗੀ ਕਰੋ, ਤਾਂ ਸਤਿਗੁਰੂ ਜੀ ਨੇ ਉੱਤਰ ਦਿੱਤਾ ਸੀ ਕਿ ਗੁਰੂ ਨਾਨਕ ਪਾਤਿਸ਼ਾਹ ਆਏ ਹੀ ਉਹਨਾਂ ਗਰੀਬ ਬੰਦਿਆਂ ਵਾਸਤੇ ਸਨ ਜਿਨ੍ਹਾਂ ਨੂੰ ਸਦੀਆਂ ਤੋਂ ਨੀਚ ਆਖ ਆਖ ਕੇ ਪੈਰਾਂ ਹੇਠ ਲਤਾੜਿਆ ਜਾ ਰਿਹਾ ਸੀ। ਅਸੀ ਭੀ ਉਹਨਾਂ ਦਾ ਸਾਥ ਛੱਡ ਨਹੀਂ ਸਕਦੇ।

ਉਹਨਾਂ ਹੀ ਲੀਹਾਂ ਉਤੇ ਗੁਰੂ ਗੋਬਿੰਦ ਸਿੰਘ ਜੀ ਤੁਰੇ। ਗ਼ਰੀਬ ਜਨਤਾ ਦਾ ਜਾਗਣਾ, ਬ੍ਰਾਹਮਣਾਂ, ਹਿੰਦੂ ਰਾਜਿਆਂ ਅਤੇ ਮੁਗ਼ਲ ਹਾਕਮਾਂ ਨੂੰ ਪਸੰਦ ਨਹੀਂ ਸੀ। ਉਹਨਾਂ ਕਈ ਬਹਾਨੇ ਪਾ ਪਾ ਕੇ ਅਨੰਦਪੁਰ ਵਿਚ ਅਮਨ ਨਾਲ

ਬੈਠਿਆਂ ਉਤੇ ਕਈ ਵਾਰ ਕੀਤੇ। ਹਰ ਵਾਰੀ ਵੈਰੀ ਮੂੰਹ ਦੀ ਖਾ ਕੇ ਵਾਪਸ ਜਾਂਦੇ ਰਹੇ। ਪਰ ਗੁਰੂ ਗੋਬਿੰਦ ਸਿੰਘ ਜੀ ਅਤੇ ਉਹਨਾਂ ਦੇ ਸਿੰਘਾਂ ਨੇ ਕਦੇ ਕਿਸੇ ਦੀ ਇਕ ਚੱਪਾ ਧਰਤੀ ਉਤੇ ਭੀ ਕਬਜ਼ਾ ਨਾ ਕੀਤਾ।

ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਸੰਨ ੧੬੯੯ ਦੀ ਵੈਸਾਖੀ ਸਮੇ ਸਭ ਜਾਤਾਂ-ਵਰਨਾਂ ਦੇ ਬੰਦਿਆਂ ਨੂੰ ਇਕ ਬਾਟੇ ਵਿਚ ਅੰਮ੍ਰਿਤ ਛਕਾ ਕੇ ਉਹਨਾਂ ਦੀ ਪਰਸਪਰ ਅੱਤ ਨੇੜੇ ਦੀ ਸਾਂਝ ਬਣਾ ਦਿੱਤੀ, ਤਾਂ ਇਹ ਇਕ ਐਸੀ ਬਲਵਾਨ ਜਥੇਬੰਦੀ ਬਣ ਗਈ, ਜੋ ਉੱਚ-ਜਾਤੀਏ ਲੋਕਾਂ ਅਤੇ ਜਾਬਰ ਹਾਕਮਾਂ ਦੀਆਂ ਅੱਖਾਂ ਵਿਚ ਬਹੁਤ ਰੜਕਣ ਲੱਗ ਪਈ। ਫਿਰ ਤਾਂ ਉਹ ਇਸ ਨੂੰ ਤੋੜਨ ਲਈ ਹੱਥ ਧੋ ਕੇ ਪੈ ਗਏ।

ਅੱਜ ਵੈਰੀ-ਦਲ ਦੇ ਕੈਂਪ ਵਿਚ ਘਿਉ ਦੇ ਦੀਵੇ ਬਲ ਰਹੇ ਸਨ। ਅੱਜ ਉਹ ਖ਼ੁਸ਼ੀਆਂ ਮਨਾ ਰਹੇ ਸਨ ਕਿ ਉਹਨਾਂ ਜਾਗੀ ਜਨਤਾ ਦਾ ਗੜ੍ਹ ਤੋੜ ਲਿਆ ਹੈ।

ਪਰ ਵੇਖੋ ਗੁਰੂ ਸੂਰਮੇ ਦਾ ਦਿਲ! ਵੈਰੀ-ਦਲ ਦਸ ਲੱਖ ਗਿਣਤੀ ਵਿਚ ਇਕ ਸਧਾਰਨ ਜਿਹੇ ਨਗਰ ਉਤੇ ਚੜ੍ਹ ਆਇਆ, ਜਿਸ ਵਿਚ ਸਿਰਫ਼ ਦਸ ਹਜ਼ਾਰ ਦੇ ਕਰੀਬ ਹੀ ਸਿੰਘ ਸਨ। ਇਹ ਸਿੰਘ ਭੀ ਕਿਹੜੇ ? ਜਿਨ੍ਹਾਂ ਦੇ ਪਿਉ ਦਾਦੇ ਜੱਦੀ ਫ਼ੌਜੀ ਨੌਕਰੀ ਨਹੀਂ ਕਰਦੇ ਆ ਰਹੇ ਸਨ। ਇਹ ਉਹ ਸਨ ਜੋ ਸੰਨ ੧੬੯੯ ਤੋਂ ਪਹਿਲਾਂ ਇਹਨਾਂ ਉਚ-ਜਾਤੀਏ ਬੰਦਿਆਂ ਦੀਆਂ ਨਜ਼ਰਾਂ ਵਿਚ ਕੰਗਾਲ, ਨਾਈ, ਛੀਂਬੇ, ਝਿਊਰ, ਜੱਟ ਆਦਿਕ ਹੀ ਸਨ। ਵੈਰੀ-ਦਲ ਨੇ ਪੂਰੇ ਛੇ ਮਹੀਨੇ ਅਨੰਦਪੁਰ ਦੀ ਨਾਕਾ-ਬੰਦੀ ਕਰ ਕੇ ਬਾਹਰੋਂ ਅੰਦਰ ਵਲ ਚਿੜੀ ਫੜਕਣ ਨਹੀਂ ਦਿੱਤੀ। ਘਿਰੇ ਹੋਏ ਸਿੰਘਾਂ ਦਾ ਰਸਦ-ਪਾਣੀ ਮੁੱਕ ਗਿਆ। ਵੈਰੀ ਨੇ ਜਾਨ-ਬਖ਼ਸ਼ੀ ਦੇ ਕਈ ਚਕਮੇ ਦਿੱਤੇ। ਪਰ ਕੀ ਮਜਾਲ ਕਿ ਸਿੰਘਾਂ ਦੇ ਦਿਲ ਦਾ ਪਾਤਿਸ਼ਾਹ ਜੋਧਾ ਜਰਨੈਲ ਹਥਿਆਰ ਸੁੱਟਣ ਦਾ ਖ਼ਿਆਲ ਤਕ ਭੀ ਦਿਲ ਵਿਚ ਲਿਆਵੇ।

ਸੰਮਤ ੧੭੬੧ ਦੇ ਛੇ ਸੱਤ ਪੋਹ ਦੀ ਵਿਚਕਾਰਲੀ ਰਾਤ ਧਰਤੀ ਦੇ ਬੰਦਿਆਂ ਵਾਸਤੇ ਰਹਿੰਦੀ ਦੁਨੀਆ ਤਕ ਇਕ ਚਾਨਣ-ਮੁਨਾਰਾ ਰਹੇਗੀ। ਸੂਰਮੇ ਗੁਰੂ ਨੇ ਇਕ ਬੇ-ਮਿਸਾਲ ਮਿਸਾਲ ਕਾਇਮ ਕਰ ਦਿੱਤੀ। ਚੁਫੇਰੇ ਦਸ ਲੱਖ ਦੇ ਕਰੀਬ ਵੈਰੀ-ਦਲ ਠਾਠਾਂ ਮਾਰ ਰਿਹਾ ਹੈ। ਉਹਨਾਂ ਦੇ ਵਿਚੋਂ ਦੀ ਸਿਰਫ਼ ਡੇਢ ਹਜ਼ਾਰ ਸਿੰਘ ਜਾਨਾਂ ਤਲੀ ਉਤੇ ਰੱਖ ਕੇ ਲੰਘ ਰਹੇ ਸਨ। ਨਾਮ-ਮਾਤਰ ਕਿਲ੍ਹੇ

ਦੀਆਂ ਕੰਧਾਂ ਦਾ ਓਟ-ਆਸਰਾ ਭੀ ਮੁੱਕ ਚੁੱਕਾ ਹੈ। ਪਰ ਕੈਸੀ ਨਿਡਰ ਸ਼ਖ਼ਸੀਅਤ ਹਨ। ਹਥਿਆਰ ਸੁੱਟਣ ਦਾ ਨਾਮ ਤਕ ਨਹੀਂ ਲੈਂਦੇ। ਫਿਰ, ਇਹ ਸਾਰੇ ਗੱਭਰੂ ਹੀ ਨਹੀਂ ਹਨ। ਇਹਨਾਂ ਵਿਚ ਇਹਨਾਂ ਦੇ ਦਿਲ ਦੇ ਮਾਲਕ ਗੁਰੂ ਗੋਬਿੰਦ ਸਿੰਘ ਜੀ ਦੇ ਦੋ ਛੋਟੇ ਜਿਗਰ ਦੇ ਟੁਕੜੇ ਭੀ ਹਨ। ਗੁਰੂ ਪਾਤਿਸ਼ਾਹ ਦੀ ਜਵਾਨ ਜੀਵਨ-ਸਾਥਣ ਭੀ ਹੈ, ਇਸ ਦੀ ਉਮਰ ਅਜੇ ਮਸਾਂ ੩੬ ਸਾਲਾਂ ਦੀ ਹੈ। ਮਾਤਾ ਸਾਹਿਬ ਕੌਰ ਦੀ ਉਮਰ ਤਾਂ ਇਸ ਤੋਂ ਭੀ ਘੱਟ ਸੀ। ਵੈਰੀ ਦੇ ਅੱਤਿਆਚਾਰਾਂ ਤੋਂ ਡਰਦੇ ਛੋਟੇ ਬੱਚਿਆਂ ਅਤੇ ਜਵਾਨ ਜੀਵਨ-ਸਾਥਣ ਨੂੰ ਆਪਣੀ ਹੱਥੀਂ ਮੁਕਾ ਭੀ ਨਹੀਂ ਆਉਂਦੇ। ਸ਼ੇਰ-ਮਰਦ ਸਤਿਗੁਰੂ ਅਤੇ ਉਸ ਦੇ ਚਰਨਾਂ ਤੋਂ ਵਿਕੇ ਹੋਏ ਸਿੰਘਾਂ ਨੂੰ ਆਪਣੇ ਸਿਰਜਨਹਾਰ ਉਤੇ, ਆਪਣੇ ਬਾਹੂ-ਬਲ ਉਤੇ ਪੂਰਾ ਭਰੋਸਾ ਹੈ।

ਕੀ ਦੁਨੀਆ ਕੁਰਬਾਨੀ ਅਤੇ ਬਹਾਦਰੀ ਦੀ ਕੋਈ ਹੋਰ ਐਸੀ ਮਿਸਾਲ ਪੇਸ਼ ਕਰ ਸਕਦੀ ਹੈ ?

## ਵੈਰੀ ਦਾ ਦਗ਼ਾ

ਸਿੰਘ ਅਜੇ ਕੀਰਤਪੁਰ ਹੀ ਲੰਘੇ ਸਨ, ਇਤਨੇ ਨੂੰ ਦਿਨ ਭੀ ਚੜ੍ਹ ਆਇਆ ਸੀ ਕਿ ਵੈਰੀ ਦਲ ਦਾ ਖੋਟ ਉੱਘੜ ਪਿਆ। ਕਹਿਲੂਰੀਏ ਅਜਮੇਰ ਚੰਦ ਅਤੇ ਸਰਹੰਦ ਦੇ ਨਾਜ਼ਮ ਵਜ਼ੀਰ ਖਾਂ ਨੇ ਆਪਣੀਆਂ ਫ਼ੌਜਾਂ ਲੈ ਕੇ ਸਿੰਘਾਂ ਉਤੇ ਹੱਲਾ ਕਰ ਦਿੱਤਾ। ਹੋਰ ਫ਼ੌਜੀ ਤੇ ਮੁਲਖਈਆ ਅਨੰਦਪੁਰ ਨੂੰ ਲੁੱਟਣ ਜਾ ਪਏ।

ਬੜੀ ਭਾਰੀ ਅਜ਼ਮਾਇਸ਼ ਦਾ ਸਮਾ ਸੀ। ਨਗਰ ਦੀ ਫ਼ਸੀਲ ਦੀ ਓਟ ਵਿਚ ਤਾਂ ਇਹ ਥੋੜ੍ਹੀ ਗਿਣਤੀ ਦੇ ਸਿੰਘ ਕਈ ਮਹੀਨਿਆਂ ਤੋਂ ਲੱਖਾਂ ਵੈਰੀਆਂ ਦੇ ਦੰਦ ਖੱਟੇ ਕਰਦੇ ਆ ਰਹੇ ਸਨ। ਪਰ ਖੁਲ੍ਹੇ ਮੈਦਾਨ ਵਿਚ ਤਾਂ ਉਹਨਾਂ ਦੇ ਟਾਕਰੇ ਤੇ ਇਹ ਆਟੇ ਵਿਚ ਲੂਣ ਸਮਾਨ ਭੀ ਨਹੀਂ ਸਨ। ਵੈਰੀ ਨੇ ਜਾਨ-ਬਖ਼ਸ਼ੀ ਦੇ ਇਕਰਾਰ ਕਰ ਕੇ ਹਥਿਆਰ ਸੁੱਟਣ ਲਈ ਪ੍ਰੇਰਨਾ ਕੀਤੀ। ਪਰ ਉਸ ਦੀ ਇਹ ਚਾਲ ਭੀ ਸਫਲ ਨਾ ਹੋਈ। ਸਿੰਘ ਆਪਣੇ ਆਜ਼ਾਦੀ-ਦਾਤੇ ਗੁਰੂ ਪਾਤਿਸ਼ਾਹ ਦੇ ਚਰਨਾਂ ਵਿਚ ਹੀ ਟਿਕੇ ਰਹਿਣ ਤੇ ਅੜੇ ਰਹੇ।

ਅਨੰਦਪੁਰ ਤੋਂ ਕੀਰਤਪੁਰ ਪੰਜ ਮੀਲਾਂ ਤੇ ਹੈ। ਸਾਰੇ ਵਹੀਰ ਨੇ ਰੋਪੜ ਨੂੰ ਜਾਣਾ ਸੀ। ਰਸਤੇ ਵਿਚ ਕੀਰਤਪੁਰ ਤੋਂ ਛੇ ਮੀਲਾਂ ਤੇ ਸਰਸਾ ਨਦੀ ਸੀ।

ਇਹ ਪਹਾੜੀ ਨਦੀ ਆਮ ਤੌਰ ਤੇ ਸੁੱਕੀ ਰਹਿੰਦੀ ਸੀ, ਵਰਖਾ ਰੁੱਤੇ ਹੀ ਇਸ ਵਿਚ ਹੜ੍ਹ ਆਉਂਦੇ ਸਨ। ਅਜਿਹੀਆਂ ਨਦੀਆਂ ਵਿਚ ਹੜ੍ਹ ਆਉਂਦੇ ਭੀ ਅਚਨਚੇਤ ਹਨ, ਤੇ ਹੁੰਦੇ ਭੀ ਹਨ ਬੜੇ ਹੀ ਤ੍ਰਿੱਖੇ ਵੇਗ ਵਾਲੇ। ਅਨੰਦਪੁਰ ਖ਼ਾਲੀ ਕਰਨ ਸਮੇ ਸਿਆਲੀ ਵਰਖਾ ਸ਼ੁਰੂ ਹੋ ਪਈ ਹੋਈ ਸੀ। ਜਿਸ ਵੇਲੇ ਸਾਰਾ ਵਹੀਰ ਸਰਸਾ ਨਦੀ ਦੇ ਨੇੜੇ ਪਹੁੰਚਿਆ, ਤਾਂ ਉਸ ਵਿਚ ਪਾਣੀ ਠਾਠਾਂ ਮਾਰ ਰਿਹਾ ਸੀ।

ਪਿਛਲੇ ਪਾਸੇ ਲਹੂ-ਤਿਹਾਇਆ ਵੈਰੀ-ਦਲ, ਤੇ ਸਾਹਮਣੇ ਸ਼ੂਕਦੀ ਨੂਹ-ਨਦੀ। ਪਰ ਸ਼ੇਰ-ਮਰਦ ਗੁਰੂ ਗੋਬਿੰਦ ਸਿੰਘ ਜੀ ਨੇ ਫਿਰ ਭੀ ਦਿਲ ਨਹੀਂ ਛੱਡਿਆ। ਸਿੰਘਾਂ ਨੂੰ ਸਮਝਾਇਓ ਨੇ, ਤਲਵਾਰ ਦੇ ਜੰਗ ਵਿਚ ਕਿਸੇ ਵੀ ਕਾਰਨ ਵੈਰੀ ਅੱਗੇ ਹਥਿਆਰ ਸੁੱਟਣੇ ਆਪਣੀ ਮੌਤ ਆਪ ਸਹੇੜਨੀ ਹੈ, ਮੌਤ ਭੀ ਭੈੜੀ ਤੋਂ ਭੈੜੀ ਮੌਤ। ਦੂਜੇ ਪਾਸੇ ਸਮਨੁਖ ਹੋ ਕੇ ਲੜ ਮਰਨਾ ਇਤਨੇ ਲੱਖਾਂ ਦੀ ਗਿਣਤੀ ਵਾਲੇ ਵੈਰੀ ਦੀ ਭਾਰੀ ਹਾਰ ਹੈ। ਸੋ, ਚੜ੍ਹਦੀ ਕਲਾ ਵਿਚ ਰਹਿ ਕੇ, ਮਰ ਮਿਟ ਕੇ ਵੈਰੀ ਨੂੰ ਸ਼ਿਕੱਸਤ ਦੇਣੀ ਹੀ ਸਹੀ ਰਸਤਾ ਹੈ।

ਵੈਰੀ ਨੂੰ ਰੋਕ ਰੱਖਣ ਲਈ ਲੋੜ ਅਨੁਸਾਰ ਸਿੰਘਾਂ ਦੇ ਕੁਝ ਜਥੇ ਟਾਕਰਾ ਕਰਨ ਵਾਸਤੇ ਖੜੇ ਕੀਤੇ ਗਏ। ਜਿਨ੍ਹਾਂ ਸਿੰਘਾਂ ਨੂੰ ਗੁਰੂ ਕੇ ਪਰਵਾਰ ਦੀ ਸੌਂਪਣਾ ਸੀ, ਉਹ ਉਹਨਾਂ ਨੂੰ ਸਰਸਾ ਵਿੱਚੋਂ ਦੀ ਲੈ ਤੁਰੇ। ਸਤਿਗੁਰੂ ਜੀ ਭੀ ਬਹੁਤ ਸਾਰੇ ਵਹੀਰ ਨਾਲ ਸਰਸਾ ਵਿਚ ਠਿੱਲ੍ਹ ਪਏ। ਪਾਣੀ ਦਾ ਵੇਗ ਬਹੁਤ ਤਿੱਖਾ ਸੀ। ਸਾਰੇ ਸਿੰਘ ਘੋੜ-ਅਸਵਾਰ ਨਹੀਂ ਸਨ। ਉਸ ਹੜ੍ਹ ਵਿਚ ਘੋੜਿਆਂ ਦੀ ਭੀ ਪੇਸ਼ ਨਹੀਂ ਸੀ ਜਾਂਦੀ। ਸਾਰਾ ਵਹੀਰ ਇਕੱਠਾ ਨਾ ਰਹਿ ਸਕਿਆ। ਸਿਆਲੀ ਪਾਣੀ ਬਰਫ਼ ਵਰਗਾ ਠੰਢਾ ਸੀ; ਅਨੇਕਾਂ ਹੀ ਰੁੜ੍ਹ ਗਏ; ਜਿਹੜੇ ਬਚੇ, ਉਹ ਭੀ ਸਭ ਖੇਰੂ-ਖੇਰੂ ਹੋ ਗਏ; ਕੋਈ ਕਿਤੇ ਜਾ ਲੱਗਾ, ਕੋਈ ਕਿਤੇ।

## ਖਿੰਡਿਆ ਵਹੀਰ

ਮਾਤਾ ਗੁਜਰੀ ਜੀ ਅਤੇ ਛੋਟੇ ਸਾਹਿਬਜ਼ਾਦਿਆਂ ਬਾਬਾ ਫ਼ਤਹ ਸਿੰਘ ਅਤੇ ਬਾਬਾ ਜ਼ੋਰਾਵਰ ਸਿੰਘ ਜੀ ਦੇ ਨਾਲ ਵਾਲੇ ਸਾਰੇ ਹੀ ਸਿੰਘ ਕੁਝ ਮਾਰੇ ਗਏ ਅਤੇ ਕੁਝ ਰੁੜ੍ਹ ਗਏ। ਉਹਨਾਂ ਨਾਲ ਸਿਰਫ਼ ਘਰ ਦਾ ਰਸੋਈਆ ਗੰਗਾ ਰਾਮ ਹੀ ਬਚ ਕੇ ਨਿਕਲਿਆ। ਗੰਗਾ ਰਾਮ ਜ਼ਾਤ ਦਾ ਬ੍ਰਾਹਮਣ ਸੀ। ਹੁਸ਼ਿਆਰਪੁਰ ਦੇ ਇਲਾਕੇ ਦੇ ਬਹੁਤ ਸਾਰੇ ਬ੍ਰਾਹਮਣ ਢੇਰ ਸਮੇ ਰਸੋਈਏ ਦਾ ਕੰਮ ਕਰ ਕੇ ਹੀ ਆਪਣਾ ਨਿਰਬਾਹ ਕਰਦੇ ਚਲੇ ਆ ਰਹੇ ਸਨ। ਨਦੀ ਦੇ ਵਹਿਣ ਵਿਚ ਦੂਰ

ਹੇਠ-ਵਾਰ ਰੋਹੜੇ ਪੈ ਜਾਣ ਕਰਕੇ ਇਹ ਚਾਰੇ, ਸਾਥ ਨਾਲੋਂ ਬਹੁਤ ਦੁਰੇਡੇ ਜਾ ਪਏ। ਪਿਛੋਂ ਵੈਰੀ ਦੇ ਪਹੁੰਚਣ ਦਾ ਭੀ ਖ਼ਤਰਾ ਸੀ। ਸਾਥ ਦੀ ਭਾਲ ਮੁਸ਼ਕਿਲ ਹੋ ਗਈ। ਗੰਗਾ ਰਾਮ ਦਾ ਪਿੰਡ ਖੇੜੀ ਇਥੋਂ ਵੀਹ ਕੁ ਮੀਲਾਂ ਦੀ ਵਿੱਥ ਤੇ ਮੋਰਿੰਡੇ ਦੇ ਨੇੜੇ ਸੀ। ਗੰਗਾ ਰਾਮ ਇਲਾਕੇ ਦਾ ਵਾਕਿਫ਼ ਸੀ, ਉਹ ਵਾਹੋ-ਦਾਹੀ ਉਹਨਾਂ ਨੂੰ ਆਪਣੇ ਪਿੰਡ ਲੈ ਗਿਆ।

ਮਾਤਾ ਸਾਹਿਬ ਕੌਰ ਤੇ ਮਾਤਾ ਜੀਤ ਕੌਰ ਜੀ ਦੀ ਸਪੁਰਦਗੀ ਭਾਈ ਮਨੀ ਸਿੰਘ ਜੀ ਨੂੰ ਸੀ। ਦੋ ਟਹਿਲਣਾਂ ਭੀ ਨਾਲ ਸਨ। ਇਹਨਾਂ ਦੇ ਨਾਲ ਭੀ ਸਿੰਘਾਂ ਦਾ ਇਕ ਜਥਾ ਮੁਕੱਰਰ ਕੀਤਾ ਹੋਇਆ ਸੀ। ਇਸ ਸਾਰੇ ਜਥੇ ਵਿਚੋਂ ਸਿਰਫ਼ ਸੱਤ ਹੀ ਬਚ ਕੇ ਨਿਕਲੇ—ਮਾਤਾ ਜੀਤ ਕੌਰ, ਮਾਤਾ ਸਾਹਿਬ ਕੌਰ, ਦੋਵੇਂ ਟਹਿਲਣਾਂ, ਭਾਈ ਮਨੀ ਸਿੰਘ, ਭਾਈ ਜਵਾਹਰ ਸਿੰਘ ਅਤੇ ਭਾਈ ਧੰਨਾ ਸਿੰਘ। ਪਰ ਸਤਿਗੁਰੂ ਜੀ ਨਾਲੋਂ ਇਹ ਭੀ ਦੂਰ ਵਿੱਛੜ ਗਏ। ਉਸ ਵੇਲੇ ਬਾਕੀ ਸਾਥ ਨੂੰ ਲੱਭਣਾ ਭਾਰੀ ਖ਼ਤਰਾ ਸਹੇੜਨਾ ਸੀ। ਭਾਈ ਜਵਾਹਰ ਸਿੰਘ ਅਤੇ ਧੰਨਾ ਸਿੰਘ ਦਿੱਲੀ ਦੇ ਰਹਿਣ ਵਾਲੇ ਸਨ। ਸਿੱਖ-ਇਤਿਹਾਸ ਲਿਖਦਾ ਹੈ ਕਿ ਇਹ ਸੱਤੇ ਮੁਸਲਮਾਨੀ ਭੇਸ ਵਿਚ ਦਿੱਲੀ ਨੂੰ ਚੱਲ ਪਏ। ਦਿੱਲੀ ਪਹੁੰਚ ਕੇ ਭਾਈ ਜਵਾਹਰ ਸਿੰਘ ਇਹਨਾਂ ਨੂੰ ਆਪਣੇ ਘਰ ਲੈ ਗਿਆ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ, ਬਾਬਾ ਜੁਝਾਰ ਸਿੰਘ ਜੀ ਅਤੇ ਡੇਢ ਸੌ ਦੇ ਕਰੀਬ ਘੋੜ-ਅਸਵਾਰ ਸਿੰਘ ਸਰਸਾ ਤੋਂ ਪਾਰ ਲੰਘੇ। ਅਜੇ ਸਰਸਾ ਨਦੀ ਦਾ ਹੜ੍ਹ ਜ਼ੋਰਾਂ ਤੇ ਸੀ। ਜਿਤਨਾ ਚਿਰ ਹੜ੍ਹ ਸੀ, ਵੈਰੀ-ਦਲ ਉਸ ਵਿਚੋਂ ਲੰਘਣ ਦਾ ਖ਼ਤਰਾ ਮੁੱਲ ਨਹੀਂ ਲੈ ਸਕਦਾ ਸੀ। ਪਹਾੜੀ ਨਦੀਆਂ ਵਿਚ ਬੜੀ ਹੀ ਛੇਤੀ ਪਾਣੀ ਚੜ੍ਹ ਆਉਂਦਾ ਹੈ, ਤੇ ਉਸੇ ਤਰ੍ਹਾਂ ਬਹੁਤ ਛੇਤੀ ਉਤਰ ਜਾਂਦਾ ਹੈ। ਇਸ ਹੜ੍ਹ ਤੋਂ ਲਾਭ ਉਠਾਣ ਲਈ ਸਤਿਗੁਰੂ ਜੀ ਪਾਸ ਸਮਾ ਬਹੁਤ ਥੋੜਾ ਸੀ, ਨਦੀ ਦੇ ਹੇਠ-ਵਾਰ ਦੂਰ ਤਕ ਵਹੀਰ ਦਾ ਕੋਈ ਸਾਥੀ ਨਜ਼ਰੀਂ ਨਹੀਂ ਸੀ ਪੈਂਦਾ। ਭਾਲ ਕਰਨ ਜੋਗਾ ਸਮਾ ਨਹੀਂ ਸੀ। ਗੁਰੂ ਗੋਬਿੰਦ ਸਿੰਘ ਜੀ ਇਤਨੇ ਹੀ ਸਾਥ ਸਮੇਤ ਰੋਪੜ ਨੂੰ ਚੱਲ ਪਏ।

ਅਨੰਦਪੁਰ ਤੋਂ ਤੁਰੇ ਸਿੰਘਾਂ ਦੀ ਗਿਣਤੀ ਡੇਢ ਹਜ਼ਾਰ ਦੇ ਕਰੀਬ ਸੀ। ਪਰ ਇਹਨਾਂ ਵਿਚੋਂ ਪੰਜ ਸੱਤ ਸੌ ਦੇ ਕਰੀਬ ਹੀ ਘੋੜ-ਅਸਵਾਰ ਸਨ, ਬਾਕੀ ਸਾਰੇ ਪੈਦਲ। ਜਦੋਂ ਸਤਿਗੁਰੂ ਜੀ ਨੇ ਵੇਖਿਆ ਕਿ ਸਾਹਮਣੇ ਸਰਸਾ ਵਿਚ ਹੜ੍ਹ ਠਾਠਾਂ ਮਾਰ ਰਿਹਾ ਹੈ, ਤੇ ਪਿਛੋਂ ਵੈਰੀ ਕਸਮਾਂ ਸੁਗੰਧਾਂ ਛਿੱਕੇ ਤੇ ਟੰਗ ਕੇ ਆ

ਪਿਆ ਹੈ, ਤਾਂ ਉਹਨਾਂ ਪਰਵਾਰ ਅਤੇ ਪੈਦਲ ਵਹੀਰ ਨੂੰ ਪਾਰ ਲੰਘਣ ਦਾ ਸਮਾ ਦੇਣ ਲਈ ਘੋੜ-ਅਸਵਾਰਾਂ ਦੇ ਕੁਝ ਜਥੇ ਵੈਰੀ ਦੇ ਟਾਕਰੇ ਤੇ ਡਾਹ ਦਿੱਤੇ। ਹੜ੍ਹ ਦਾ ਵੇਗ ਬੇ-ਹੱਦ ਤ੍ਰਿਖਾ ਸੀ, ਅਨੇਕਾਂ ਸਿੰਘ ਮੌਤ ਦਾ ਸ਼ਿਕਾਰ ਹੋ ਗਏ। ਜਿਹੜੇ ਬਚੇ, ਉਹ ਭੀ ਵਹਿਣ ਦੇ ਨਾਲ ਰੁੜ੍ਹਦੇ ਕਈ ਮੀਲ ਹੇਠ-ਵਾਰ ਚਲੇ ਗਏ। ਪੋਹ ਦੇ ਦਿਨ, ਭਰ ਸਿਆਲ ਦੀ ਰੁੱਤ, ਉਤੋਂ ਵਰਖਾ, ਨਦੀ ਦਾ ਬਰਫ਼ ਵਰਗਾ ਠੰਢਾ-ਪਾਣੀ, ਇਹਨਾਂ ਨੇ ਸਰੀਰ ਸੁੰਨ ਕਰ ਦਿੱਤੇ ਹੋਏ ਸਨ। ਹੜ੍ਹ ਦੇ ਵੇਗ ਦਾ ਟਾਕਰਾ ਕਰਨ ਜੋਗੀ ਹਿੰਮਤ ਨਹੀਂ ਸੀ ਰਹੀ। ਜਿਹੜੇ ਬਚ ਕੇ ਨਿਕਲੇ, ਉਹਨਾਂ ਦੇ ਕਪੜੇ ਪਾਣੀ ਨਾਲ ਗੜੁੱਚ ਸਨ। ਉਤੋਂ ਪੋਹ ਦੀ ਸਿਆਲੀ ਲੰਮੀ ਰਾਤ ਦਾ ਖ਼ਤਰਾ ਭੀ ਸਿਰ ਤੇ ਆ ਰਿਹਾ ਸੀ। ਇਹ ਭੀ ਦਿੱਸ ਰਿਹਾ ਸੀ ਕਿ ਹੜ੍ਹ ਦੇ ਘਟਦਿਆਂ ਹੀ ਵੈਰੀ ਨੇ ਉਰਾਰ ਆ ਕੇ ਘੱਟ ਨਹੀਂ ਗੁਜ਼ਾਰਨੀ। ਇਹਨਾਂ ਸਾਰੀਆਂ ਮਜਬੂਰੀਆਂ ਕਰਕੇ ਉਹ ਆਪਣੇ ਗੁਰੂ ਪਾਤਿਸ਼ਾਹ ਅਤੇ ਹੋਰ ਸਾਥੀ ਸਿੰਘਾਂ ਨਾਲ ਆਪਣੀ ਕਿਸਮਤ ਨੂੰ ਜੋੜ ਨਾ ਸਕੇ। ਨਦੀ ਦੇ ਨਾਲ ਹੀ ਹੇਠ-ਵਾਰ ਨੂੰ ਜਿਧਰ ਜਾ ਸਕੇ, ਚਾਲੇ ਪਾ ਗਏ।

## ਰੋਪੜ ਲਾਗੇ ਝੜਪ

ਰੋਪੜ ਸਰਸਾ ਤੋਂ ਤਕਰੀਬਨ ੧੧ ਮੀਲਾਂ ਤੇ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਿਸ ਵੇਲੇ ਸਿੰਘਾਂ ਸਮੇਤ ਰੋਪੜ ਦੇ ਪਾਸ ਪਹੁੰਚੇ, ਤਾਂ ਅਗੋਂ ਰੋਪੜੀਏ ਪਠਾਣ ਰਸਤਾ ਘੇਰ ਖਲੋਤੇ। ਦੋਹੀਂ ਧਿਰੀਂ ਤਲਵਾਰ ਚਲੀ। ਦੁ-ਪਾਸੀਂ ਕਈ ਮਾਰੇ ਗਏ ਅਤੇ ਕਈ ਫੱਟੜ ਹੋਏ।

ਪਠਾਣਾਂ ਦੇ ਮੂੰਹ ਭੰਨ ਕੇ ਸਤਿਗੁਰੂ ਜੀ ਬੂਰ-ਮਾਜਰੇ ਤੇ ਬਾਮਣ-ਮਾਜਰੇ ਦੇ ਕੋਲੋਂ ਦੀ ਹੁੰਦੇ ਹੋਏ, ਦਿਨ ਡੁੱਬਣ ਦੇ ਵੇਲੇ ਚਮਕੌਰ ਪਹੁੰਚ ਗਏ। ਚਮਕੌਰ ਰੋਪੜ ਤੋਂ ਲਹਿੰਦੇ ਪਾਸੇ ੧੫ ਕੁ ਮੀਲਾਂ ਦੀ ਵਿੱਥ ਤੇ ਹੈ। ਉਸ ਵੇਲੇ ਸਤਿਗੁਰੂ ਜੀ ਦੇ ਨਾਲ ਦੋਵੇਂ ਵੱਡੇ ਸਾਹਿਬਜ਼ਾਦੇ ਅਤੇ ਚਾਲੀ ਸਿੰਘ ਹੀ ਸਨ। ਬਾਕੀ ਸਿੰਘ ਰੋਪੜ ਦੀ ਲੜਾਈ ਵਿਚ ਸ਼ਹੀਦ ਤੇ ਫੱਟੜ ਹੋ ਗਏ ਸਨ।

ਉਸ ਦਿਨ ਪੋਹ ਦੀ ੭ ਤਰੀਕ ਸੀ।

# ਦਸਵਾਂ ਕਾਂਡ

## ਚਮਕੌਰ ਦੀ ਹਵੇਲੀ

### ਚਮਕੌਰ ਦੀ ਦੂਜੀ ਲੜਾਈ

ਅਨੰਦਪੁਰ ਤੋਂ ਚਮਕੌਰ ਰੋਪੜ ਦੇ ਰਸਤੇ, ੩੭ ਕੁ ਮੀਲਾਂ ਦੀ ਵਿੱਥ ਤੇ ਹੈ। ਚਮਕੌਰ ਦੇ ਵਸਨੀਕਾਂ ਤੋਂ ਇਹ ਗੱਲ ਲੁਕੀ ਹੋਈ ਨਹੀਂ ਸੀ ਕਿ ਤੁਰਕਾਂ ਅਤੇ ਪਹਾੜੀ ਰਾਜਿਆਂ ਦੀਆਂ ਫ਼ੌਜਾਂ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਫੜਨ ਵਾਸਤੇ ਛੇ ਸੱਤ ਮਹੀਨਿਆਂ ਤੋਂ ਅਨੰਦਪੁਰ ਨੂੰ ਘੇਰਿਆ ਹੋਇਆ ਸੀ। ਉਹਨਾਂ ਦਾ ਅਪਰਾਧ ਸਿਰਫ਼ ਇਹ ਸੀ ਕਿ ਉਹ ਗ਼ਰੀਬ ਪੈਰਾਂ-ਹੇਠ ਲਤਾੜੀਂਦੇ ਸ਼ੂਦਰ-ਅਖਵਾਂਦੇ ਬੰਦਿਆਂ ਦੀ ਬਾਂਹ ਫੜ ਚੁਕੇ ਹੋਏ ਸਨ। ਆਮ ਜਨਤਾ ਨੂੰ ਸਤਿਗੁਰੂ ਜੀ ਦਾ ਇਹ ਆਦਰਸ਼ ਪਿਆਰਾ ਲੱਗਦਾ ਸੀ। ਤੁਰਕਾਂ ਦੇ ਇਸ ਛੇ ਸੱਤ ਮਹੀਨਿਆਂ ਦੇ ਜ਼ੁਲਮ ਨੇ ਲੋਕਾਂ ਦਾ ਦਿਲ ਗੁਰੂ-ਘਰ ਵਲ ਸਗੋਂ ਵਧੀਕ ਪ੍ਰੇਰ ਦਿਤਾ।

### ਚਮਕੌਰ-ਵਾਸੀਆਂ ਦਾ ਪ੍ਰੇਮ

ਚਮਕੌਰ-ਨਿਵਾਸੀਆਂ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਆਉਣ ਦਾ ਪਤਾ ਲੱਗਾ। ਭਾਵੇਂ ਉਹ ਇਹ ਭੀ ਸੁਣ ਰਹੇ ਸਨ ਕਿ ਅਨੰਦਪੁਰ ਉੱਜੜ ਚੁੱਕਾ ਹੈ ਅਤੇ ਵੈਰੀ-ਦਲ ਸਤਿਗੁਰੂ ਜੀ ਦੇ ਪਿੱਛੇ ਮਾਰੋ-ਮਾਰ ਕਰਦਾ ਤੁਰਿਆ ਆ ਰਿਹਾ ਹੈ। ਫਿਰ ਭੀ ਉਹਨਾਂ ਦੇ ਅੰਦਰ ਜਨਤਾ ਦੇ ਜੀਵਨ-ਦਾਤੇ ਵਾਸਤੇ ਪਿਆਰ ਸੀ, ਵਿਤ ਅਨੁਸਾਰ ਸੇਵਾ ਕਰਨ ਲਈ ਉਹਨਾਂ ਦੇ ਦਿਲ ਵਿਚ ਤਾਂਘ ਸੀ।

### ਚਮਕੌਰ ਅਟਕਣ ਦਾ ਫ਼ੈਸਲਾ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਿੰਘਾਂ ਤੇ ਪਰਵਾਰ ਸਮੇਤ ਅਨੰਦਪੁਰ ਤੋਂ ੭ ਪੋਹ ਨੂੰ ਪਹਿਰ ਡੇਢ ਪਹਿਰ ਰਹਿੰਦੀ ਰਾਤੇ ਤੁਰੇ ਸਨ। ਦਿਨ ਚੜ੍ਹਦੇ ਸਾਰ

ਹੀ ਵੈਰੀਆਂ ਨੇ ਦਗ਼ਾ ਦੇ ਕੇ ਹੱਲਾ ਕਰ ਦਿੱਤਾ। ਵੈਰੀ-ਦਲ ਨਾਲ ਲੜਦੇ-ਭਿੜਦੇ ਜਦੋਂ ਸਰਸਾ ਨਦੀ ਪਹੁੰਚੇ, ਤਾਂ ਉਸ ਵਿਚ ਹੜ੍ਹ ਠਾਠਾਂ ਮਾਰ ਰਿਹਾ ਸੀ। ਉਥੇ ਭੀ ਸਾਰੇ ਵਹੀਰ ਨੂੰ ਨਦੀ ਪਾਰ ਲੰਘਣ ਦਾ ਸਮਾ ਦੇਣ ਲਈ ਸਿੰਘਾਂ ਨੂੰ ਤਲਵਾਰ ਹੀ ਚਲਾਣੀ ਪਈ। ਸਿਆਲ-ਰੁੱਤੇ ਸਰਸਾ ਦੇ ਠੰਢੇ ਪਾਣੀ ਦੇ ਤ੍ਰਿੱਖੇ ਵੇਗ ਨਾਲ ਬੜਾ ਘੋਲ ਕਰਨਾ ਪਿਆ, ਜਿਹੜੇ ਬਚੇ, ਜਦੋਂ ਉਹ ਰੋਪੜ ਅੱਪੜੇ, ਤਾਂ ਅਗੋਂ ਫਿਰ ਵੈਰੀਆਂ ਨੇ ਰੋਕ ਲਿਆ। ਲੌਢਾ ਪਹਿਰ ਹੋ ਚੁੱਕਾ ਸੀ। ਅੱਠ ਪਹਿਰ ਅੰਨ ਜਲ ਵਰਤਿਆਂ ਹੋ ਚੁਕੇ ਸਨ। ਢਿਡੋਂ ਭੁੱਖੇ ਉਥੇ ਭੀ ਵੈਰੀ ਨਾਲ ਟਾਕਰਾ ਕਰਦੇ ਰਹੇ। ਸਿਰਫ਼ ਚਾਲੀ ਸਿੰਘ ਬਚੇ।

ਚਮਕੌਰ ਅੱਪੜਨ ਤਕ ਸਾਰੇ ਦਿਨ ਦੀ ਮਿਹਨਤ ਅਤੇ ਭੁੱਖ ਨਾਲ ਸਾਰੇ ਸਿੰਘ ਥੱਕ ਕੇ ਚੂਰ ਹੋ ਚੁੱਕੇ ਹੋਏ ਸਨ। ਇਹ ਭੀ ਪਤਾ ਸੀ ਕਿ ਪਿਛੋਂ ਵੈਰੀ ਮਾਰੋ-ਮਾਰ ਕਰਦਾ ਆ ਰਿਹਾ ਹੈ। ਸ਼ਾਇਦ ਚਮਕੌਰ ਨਾ ਹੀ ਅਟਕਦੇ। ਪਰ ਖ਼ਬਰ ਆ ਗਈ ਕਿ ਛੇ ਸੱਤ ਮਹੀਨਿਆਂ ਦੇ ਲੰਮੇ ਝਗੜੇ ਨੂੰ ਕਾਮਯਾਬੀ ਨਾਲ ਮੁਕਾਣ ਲਈ ਦਿੱਲੀ ਤੋਂ ਨਵੀਂ ਤਾਜ਼ਾ-ਦਮ ਮੁਗ਼ਲ-ਫ਼ੌਜ ਆ ਰਹੀ ਹੈ, ਜੋ ਚਮਕੌਰ ਦੇ ਨੇੜੇ ਹੀ ਪਹੁੰਚ ਚੁੱਕੀ ਹੈ। ਸੋ, ਸਿੰਘਾਂ ਦਾ ਚਮਕੌਰ ਤੋਂ ਅਗਾਂਹ ਲੰਘਣਾ ਅਸੰਭਵ ਹੋ ਗਿਆ। ਸਿਰ ਤਾਂ ਪਹਿਲਾਂ ਹੀ ਸਭਨਾਂ ਦੇ ਤਲੀ ਉਤੇ ਸਨ। ਵੈਰੀ ਦੇ ਹੱਥ ਨਹੀਂ ਆਉਣਾ। ਸੋ, ਫ਼ੈਸਲਾ ਹੋਇਆ ਕਿ ਚਮਕੌਰ ਵਿਚ ਹੀ ਟਿਕ ਕੇ ਥਕੇਵਾਂ ਆਦਿਕ ਮੁਕਾਇਆ ਜਾਏ ਅਤੇ ਸਮਾ ਆਉਣ ਤੇ ਵੈਰੀ ਨਾਲ ਜੂਝ ਕੇ ਸ਼ਹੀਦ ਹੋਇਆ ਜਾਏ।

## ਹਵੇਲੀ ਵਿਚ ਟਿਕਾਣਾ

ਪਿੰਡ ਵਿਚ ਇਕੋ ਇਕ ਐਸੀ ਹਵੇਲੀ ਸੀ ਜਿਥੇ ਸਤਿਗੁਰੂ ਜੀ, ਦੋਵੇਂ ਸਾਹਿਬਜ਼ਾਦੇ ਅਤੇ ਚਾਲੀ ਸਿੰਘ ਆਪਣੇ ਘੋੜਿਆਂ ਸਮੇਤ ਇਕੱਠੇ ਟਿਕ ਸਕਣ ਅਤੇ ਲੋੜ ਪੈਣ ਤੇ ਆ ਪਏ ਵੈਰੀ ਦਾ ਟਾਕਰਾ ਕਰ ਸਕਣ। ਪਿੰਡ ਦੇ ਲੋਕ ਇਸ ਨੂੰ ਗੜ੍ਹੀ ਸੱਦਦੇ ਸਨ। ਮਾਲਕ ਨੇ ਇਹ ਗੜ੍ਹੀ ਸਿੰਘਾਂ ਦੇ ਹਵਾਲੇ ਕਰ ਦਿੱਤੀ ਅਤੇ ਪਿੰਡ-ਵਾਸੀਆਂ ਨੇ ਪ੍ਰਸ਼ਾਦ ਕੱਪੜੇ ਆਦਿਕ ਨਾਲ ਲੋੜੀਂਦੀ ਸੇਵਾ ਕੀਤੀ।

## ਹਵੇਲੀ ਉੱਤੇ ਹੱਲੇ

੮ ਪੋਹ ਦੀ ਸਵੇਰ ਨੂੰ ਹੀ ਵੈਰੀ-ਦਲ ਨੇ ਦੋਹਾਂ ਪਾਸਿਆਂ ਤੋਂ ਪਹੁੰਚ ਕੇ ਗੜ੍ਹੀ ਨੂੰ ਚੁਫੇਰਿਓਂ ਘੇਰ ਲਿਆ। ਸ਼ਾਹੀ ਜਰਨੈਲਾਂ ਦੇ ਪੁੱਛਣ ਤੇ ਪਿੰਡ ਵਾਲਿਆਂ

ਨੇ ਦੱਸ ਦਿੱਤਾ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ ਸ਼ਾਮ ਵੇਲੇ ਤਾਂ ਸਿਰਫ਼ ਚਾਲੀ ਸਿੰਘ ਆਏ ਸਨ, ਰਾਤ ਵੇਲੇ ਹੋਰ ਸਿੰਘ ਪਹੁੰਚ ਗਏ ਹੋਣਗੇ। ਸਿੰਘਾਂ ਦੀ ਇਤਨੀ ਥੋੜੀ ਗਿਣਤੀ ਦਾ ਪਤਾ ਲੱਗਣ ਤੇ ਵੈਰੀ-ਦਲ ਨੇ ਬੜੇ ਹੌਸਲੇ ਤੇ ਭਰੋਸੇ ਨਾਲ ਗੜ੍ਹੀ ਉਤੇ ਹੱਲੇ ਕਰਨੇ ਸ਼ੁਰੂ ਕੀਤੇ। ਸਤਿਗੁਰੂ ਜੀ ਨੇ ਭੀ ਗੜ੍ਹੀ ਦੇ ਅੰਦਰਵਾਰ ਸਿੰਘਾਂ ਦੇ ਇਸ ਤਰ੍ਹਾਂ ਮੋਰਚੇ ਕਾਇਮ ਕਰਾਏ ਹੋਏ ਸਨ ਕਿ ਉਹ ਵੈਰੀ ਨੂੰ ਚੁਫੇਰਿਓਂ ਹੀ ਰੋਕ ਸਕਣ। ਅੰਦਰੋਂ ਮੀਂਹ ਵਾਂਗ ਤੀਰਾਂ ਦੀ ਵਰਖਾ ਵੇਖ ਕੇ ਕਿਸੇ ਨੂੰ ਗੜ੍ਹੀ ਦੇ ਨੇੜੇ ਢੁਕਣ ਦਾ ਹੌਸਲਾ ਨਹੀਂ ਸੀ ਪੈਂਦਾ। ਵੈਰੀ-ਦਲ ਦੇ ਕਈ ਜੋਧੇ ਸਰਦਾਰ, ਸਿੰਘਾਂ ਦੇ ਤੀਰਾਂ ਨਾਲ ਸਦਾ ਲਈ ਸੌਂ ਗਏ। ਗੜ੍ਹੀ ਦੀ ਓਟ ਵਿਚ ਸਿੰਘਾਂ ਦਾ ਕੋਈ ਜਾਨੀ ਨੁਕਸਾਨ ਨਾ ਹੋਇਆ। ਵੈਰੀ ਦਾ ਤੋਪਖ਼ਾਨਾ ਤਾਂ ਸਰਸਾ ਤੋਂ ਉਰੇ ਆ ਹੀ ਨਹੀਂ ਸਕਿਆ ਸੀ।

## ਤਲਵਾਰ ਦੀ ਲੜਾਈ

ਸਿੰਘਾਂ ਪਾਸੋਂ ਤੀਰ ਤੇ ਗੋਲੀ-ਬਰੂਦ ਮੁੱਕਣ ਤੇ ਆ ਗਏ। ਦਿਨ ਭਾਵੇਂ ਭਰ-ਸਿਆਲੀ ਹੋਣ ਕਰਕੇ ਛੋਟੇ ਤੋਂ ਛੋਟਾ ਸੀ, ਤੇ ਲੌਢਾ ਪਹਿਰ ਹੋ ਚੁਕਿਆ ਸੀ, ਫਿਰ ਭੀ ਹੁਣ ਇਸ ਗੱਲ ਦੀ ਵਧੀਕ ਲੋੜ ਜਾਪੀ ਕਿ ਤਲਵਾਰ ਦੇ ਦੋ ਹੱਥ ਕੀਤੇ ਜਾਣ। ਸਿੰਘਾਂ ਦੇ ਛੋਟੇ-ਛੋਟੇ ਜਥੇ ਬਣਾਏ ਗਏ। ਇਕ ਇਕ ਕਰਕੇ ਹਰੇਕ ਜਥਾ ਗੜ੍ਹੀ ਤੋਂ ਬਾਹਰ ਭੇਜਿਆ ਜਾਣਾ ਸੀ। ਇਕ ਜਥਾ ਸ਼ਹੀਦ ਹੋ ਜਾਣ ਤੇ ਦੂਜਾ ਜਥਾ ਜਾਂਦਾ ਸੀ। ਵੈਰੀ-ਦਲ ਨੂੰ ਗੜ੍ਹੀ ਤੋਂ ਪਰੇਡੇ ਰੱਖਣ ਲਈ ਲੋੜ ਅਨੁਸਾਰ ਕਦੇ ਕਦੇ ਤੀਰ ਭੀ ਵਰਤੇ ਜਾਂਦੇ ਸਨ।

## ਸਾਹਿਬਜ਼ਾਦਿਆਂ ਦੀ ਸ਼ਹੀਦੀ

ਦੋ ਜਥਿਆਂ ਦੇ ਸਰਦਾਰ ਬਾਬਾ ਅਜੀਤ ਸਿੰਘ ਜੀ ਅਤੇ ਬਾਬਾ ਜੁਝਾਰ ਸਿੰਘ ਜੀ ਥਾਪੇ ਗਏ। ਬਾਬਾ ਅਜੀਤ ਸਿੰਘ ਜੀ ਦੀ ਉਮਰ ਉਸ ਵੇਲੇ ੧੭ ਸਾਲ ਅਤੇ ਬਾਬਾ ਜੁਝਾਰ ਸਿੰਘ ਜੀ ਦੀ ੧੫ ਸਾਲ ਦੇ ਕਰੀਬ ਸੀ। ਵਾਰੀ-ਸਿਰ ਉਹਨਾਂ ਨੂੰ ਭੀ ਜਾਣ ਦੀ ਆਗਿਆ ਮਿਲੀ।

ਗੁਰੂ ਗੋਬਿੰਦ ਸਿੰਘ ਜੀ ਨੇ ਗ਼ਰੀਬ ਹਿੰਦੂ-ਜਨਤਾ ਦੀ ਖ਼ਾਤਰ ਆਪਣੇ ਜਿਗਰ ਦੇ ਟੋਟੇ ਆਪਣੀਆਂ ਅੱਖਾਂ ਦੇ ਸਾਹਮਣੇ ਕੁਰਬਾਨੀ ਲਈ ਪੇਸ਼ ਕਰ ਕੇ ਦੁਨੀਆ ਵਾਸਤੇ ਬੇ-ਮਿਸਾਲ ਪੂਰਨੇ ਪਾ ਦਿੱਤੇ।

ਬਾਬਾ ਅਜੀਤ ਸਿੰਘ ਜੀ ਸਾਥੀ ਸਿੰਘਾਂ ਸਮੇਤ ਤਲਵਾਰ ਦੇ ਹੱਥ ਵਿਖਾਂਦੇ ਸ਼ਹੀਦ ਹੋ ਗਏ। ਉਹਨਾਂ ਤੋਂ ਪਿਛੋਂ ਬਾਬਾ ਜੁਝਾਰ ਸਿੰਘ ਜੀ ਆਪਣੇ ਜਥੇ ਸਮੇਤ ਗੜ੍ਹੀ ਤੋਂ ਬਾਹਰ ਰਣ-ਭੂਮੀ ਵਿਚ ਪਹੁੰਚੇ ਅਤੇ ਆਪਣੀ ਸ਼ਹੀਦੀ ਨਾਲ ਭਾਰਤ-ਵਾਸੀ ਹਿੰਦੂ-ਜਨਤਾ ਨੂੰ ਸਦਾ ਲਈ ਰਿਣੀ ਕਰ ਗਏ।

ਕ੍ਰਿਤੱਗ ਭਾਰਤ-ਵਾਸੀਆਂ ਲਈ ੮ ਪੋਹ ਦਾ ਦਿਹਾੜਾ ਸਦਾ ਵਾਸਤੇ ਚਾਨਣ-ਮੁਨਾਰੇ ਦਾ ਕੰਮ ਦੇਵੇਗਾ। ਅੱਜ-ਕੱਲ੍ਹ ਅੰਗਰੇਜ਼ੀ ਮਹੀਨਿਆਂ ਦੇ ਹਿਸਾਬ ਇਹ ਦਿਨ ਆਮ ਤੌਰ ਤੇ ੨੨ ਦਸੰਬਰ ਨੂੰ ਆਉਂਦਾ ਹੈ।

ਜਿਸ ਹਵੇਲੀ ਵਿਚ ਸਤਿਗੁਰੂ ਜੀ ਨੇ ਬਾਦਸ਼ਾਹੀ ਫ਼ੌਜ ਦਾ ਟਾਕਰਾ ਕੀਤਾ ਸੀ, ਉਸ ਦਾ ਨਾਮ 'ਗੜ੍ਹੀ ਸਾਹਿਬ' ਹੈ। ਉਥੇ ਛੋਟਾ ਜਿਹਾ ਗੁਰਦੁਆਰਾ ਬਣਿਆ ਹੋਇਆ ਹੈ। ਸਤਿਗੁਰੂ ਜੀ ਨੇ ਖ਼ਾਲਸੇ ਨੂੰ ਗੁਰਤਾ ਉਥੇ ਹੀ ਦਿਤੀ ਸੀ। ਇਸ ਵਾਸਤੇ ਉਸ ਦਾ ਨਾਮ 'ਤਿਲਕ ਅਸਥਾਨ' ਪਰਸਿੱਧ ਹੋ ਗਿਆ ਹੈ।

ਚਮਕੌਰ ਦੀ ਰਣ-ਭੂਮੀ ਵਿਚ, ਜਿੱਥੇ ਸਾਹਿਬਜ਼ਾਦੇ ਸ਼ਹੀਦ ਹੋਏ ਅਤੇ ਜਿੱਥੇ ਸਾਹਿਬਜ਼ਾਦਿਆਂ ਅਤੇ ਹੋਰ ਸ਼ਹੀਦ ਸਿੰਘਾਂ ਦਾ ਸਸਕਾਰ ਹੋਇਆ ਸੀ, ਉਥੇ ਗੁਰਦੁਆਰਾ ਬਣਿਆ ਹੋਇਆ ਹੈ, ਜਿਸ ਦਾ ਨਾਮ 'ਕਤਲ ਗੜ੍ਹ' ਹੈ। ਹਰ ਸਾਲ ੮ ਪੋਹ ਨੂੰ ਭਾਰੀ ਮੇਲਾ ਹੁੰਦਾ ਹੈ।

## ਬੇ-ਮਿਸਾਲ ਮਰਦਾਨਗੀ ਤੇ ਯੁੱਧ-ਕਲਾ

ਪਿੰਡਾਂ ਦੇ ਕਈ ਸਰਦੇ-ਪੁਜਦੇ ਕਿਸਾਨ ਲੋਕ, ਜਿਨ੍ਹਾਂ ਦੇ ਮਾਲ-ਡੰਗਰ ਬਹੁਤੇ ਹੋਣ, ਪਿੰਡ ਤੋਂ ਨਿਵੇਕਲੀ ਖੁਲ੍ਹੀ ਵੱਡੀ ਹਵੇਲੀ ਬਣਾ ਲੈਂਦੇ ਹਨ, ਜਿਸ ਵਿਚ ਉਹ ਆਪਣੇ ਪਸ਼ੂ ਬੰਨ੍ਹਦੇ ਹਨ। ਆਮ ਤੌਰ ਤੇ ਇਹ ਹਵੇਲੀ ਕੱਚੀ ਹੀ ਹੁੰਦੀ ਹੈ। ਕਈ ਕਿਸਾਨ ਆਪਣੇ ਬਹਿਣ-ਖਲੋਣ ਲਈ ਭੀ ਉਸ ਵਿਚ ਇਕ ਪਾਸੇ ਇਕ ਦੋ ਬੈਠਕਾਂ ਬਣਾ ਲੈਂਦੇ ਹਨ। ਕਈ ਵਾਰੀ ਰਿਹਾਇਸ਼ ਦਾ ਪਰਬੰਧ ਭੀ ਉਸੇ ਵਿਚ ਹੀ ਕਰ ਲਿਆ ਜਾਂਦਾ ਹੈ। ਜੇ ਮਾਲ-ਡੰਗਰ ਦੀ ਚੋਰੀ ਦੇ ਡਰ ਤੋਂ ਉਸ ਹਵੇਲੀ ਦੀਆਂ ਕੰਧਾਂ ਰਤਾ ਮੁਟੇਰੀਆਂ ਤੇ ਉਚੀਆਂ ਬਣਾ ਲਈਆਂ ਜਾਣ ਤਾਂ ਲੋਕ ਉਸ ਨੂੰ ਭੀ ਗੜ੍ਹੀ ਸੱਦਣ ਲੱਗ ਪੈਂਦੇ ਹਨ। ਮਸਾਂ ਸੱਤ ਅੱਠ ਕਨਾਲਾਂ ਥਾਂ ਹੀ ਅਜਿਹੀ ਹਵੇਲੀ ਮਲਦੀ ਹੈ।

ਪਾਠਕ ਲਫ਼ਜ਼ 'ਗੜ੍ਹੀ' ਤੋਂ ਹੀ ਟਪਲਾ ਨਾ ਖਾ ਜਾਣ। ਛੋਟੇ ਛੋਟੇ ਪਿੰਡਾਂ ਨੂੰ ਕਿਲ੍ਹਿਆਂ ਦੀ ਲੋੜ ਨਹੀਂ ਪਿਆ ਕਰਦੀ। ਕਿਲ੍ਹੇ ਸ਼ਹਿਰਾਂ ਦੀ ਹਿਫ਼ਾਜ਼ਤ

ਵਾਸਤੇ ਬਣਾਏ ਜਾਂਦੇ ਸਨ। ਸੋ, ਜਿਸ ਗੜ੍ਹੀ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਚਾਲੀ ਸਿੰਘਾਂ ਸਮੇਤ ਡੇਰਾ ਕੀਤਾ ਸੀ, ਉਹ ਕਿਲ੍ਹਾ ਨਹੀਂ ਸੀ। ਉਹ ਇਕ ਹਵੇਲੀ ਸੀ, ਪਰ ਰਤਾ ਵਡੇਰੀ।

ਉਸ ਹਵੇਲੀ ਦੇ ਚੁਫੇਰੇ ਮੀਲਾਂ ਤਕ ਵੈਰੀ-ਦਲ ਠਾਠਾਂ ਮਾਰ ਰਿਹਾ ਸੀ, ਹਜ਼ਾਰਾਂ ਦੀ ਨਹੀਂ, ਲੱਖਾਂ ਦੀ ਗਿਣਤੀ ਵਿਚ। ਗੁਰੂ ਗੋਬਿੰਦ ਸਿੰਘ ਜ਼ੀ ਨੂੰ, ਸਾਹਿਬਜ਼ਾਦਿਆਂ ਨੂੰ ਅਤੇ ਚਾਲੀ ਸਿੰਘਾਂ ਨੂੰ, ਸਭਨਾਂ ਨੂੰ ਇਹ ਪਤਾ ਸੀ ਕਿ ਲੜਾਈ ਕਰ ਕੇ ਇਤਨੇ ਵੱਡੇ ਵੈਰੀ-ਦਲ ਨੂੰ ਭਾਂਜ ਨਹੀਂ ਦਿੱਤੀ ਜਾ ਸਕਦੀ। ਜੇ ਵੈਰੀ ਨਿਰਾ ਘੇਰਾ ਪਾ ਕੇ ਬੈਠੇ ਰਹਿੰਦੇ ਤਾਂ ਭੀ ਸਿਰਫ਼ ਭੁੱਖ ਤ੍ਰਿਹ ਨਾਲ ਹੀ ਘਿਰੇ ਹੋਏ ਯੋਧੇ ਥੋੜੇ ਹੀ ਦਿਨਾਂ ਵਿਚ ਆਪਣੇ ਆਪ ਮੁੱਕ ਜਾਂਦੇ।

ਜਿੰਦ ਕਿਸ ਨੂੰ ਪਿਆਰੀ ਨਹੀਂ ਹੁੰਦੀ? ਸਾਰੇ ਹਿੰਦੁਸਤਾਨ ਦੇ ਮੁਗ਼ਲ-ਬਾਦਸ਼ਾਹ ਔਰੰਗਜ਼ੇਬ ਦੀ ਕਸਮਾਂ-ਭਰੀ ਚਿੱਠੀ ਗੁਰੂ ਗੋਬਿੰਦ ਸਿੰਘ ਜੀ ਦੇ ਪਾਸ ਮੌਜੂਦ ਸੀ। ਸਿੰਘਾਂ ਨੂੰ ਵੀ ਉਸ ਚਿੱਠੀ ਦਾ ਪਤਾ ਸੀ। ਮੁਗ਼ਲ-ਜਰਨੈਲਾਂ ਨੇ ਉਸ ਚਿੱਠੀ ਦਾ ਵਾਸਤਾ ਪਾ ਕੇ ਸਤਿਗੁਰੂ ਜੀ ਨੂੰ ਮੁੜ ਪ੍ਰੇਰਿਆ ਹੋਵੇਗਾ। ਉਹਨਾਂ ਦੀ ਜਿੱਤ ਗੁਰੂ ਗੋਬਿੰਦ ਸਿੰਘ ਜੀ ਨੂੰ ਸਾਹਿਬਜ਼ਾਦਿਆਂ ਅਤੇ ਚਾਲੀ ਸਿੰਘਾਂ ਸਮੇਤ ਮਾਰ ਮੁਕਾਣ ਵਿਚ ਨਹੀਂ ਸੀ ਹੋ ਸਕਦੀ। ਉਹਨਾਂ ਦੀ ਸ਼ਾਨ ਬਣਦੀ ਸੀ ਜੇ ਉਹ ਗ਼ਰੀਬਾਂ ਦੇ ਦਿਲ ਦੇ ਪਾਤਿਸ਼ਾਹ ਸਤਿਗੁਰੂ ਜੀ ਨੂੰ ਜੀਉਂਦਿਆਂ ਫੜ ਲੈਣ। ਗੁਰੂ ਗੋਬਿੰਦ ਸਿੰਘ ਜੀ ਨੇ ਕੋਈ ਬਗ਼ਾਵਤ ਨਹੀਂ ਸੀ ਕੀਤੀ। ਗੁਰੂ ਗੋਬਿੰਦ ਸਿੰਘ ਜੀ ਨੇ ਕਿਸੇ ਗੁਆਂਢੀ ਰਜਵਾੜੇ ਉਤੇ ਹਮਲਾ ਕਰ ਕੇ ਕਿਸੇ ਦੀ ਚੱਪਾ-ਭਰ ਭੁਇਂ ਨਹੀਂ ਸੀ ਮੱਲੀ। ਮੁਗ਼ਲ ਹਾਕਮਾਂ ਤੇ ਪਹਾੜੀ ਰਾਜਿਆਂ ਨੂੰ ਉਹਨਾਂ ਦੇ ਹੱਥੋਂ ਕੀ ਤਕਲੀਫ਼ ਸੀ ? ਬੱਸ! ਇਹੀ ਕਿ ਉਹਨਾਂ ਨੇ ਗੁਰੂ ਨਾਨਕ ਪਾਤਿਸ਼ਾਹ ਦੇ ਪੂਰਨਿਆਂ ਉਤੇ ਤੁਰ ਕੇ ਸਦੀਆਂ ਤੋਂ ਜਾਬਰਾਂ ਦੇ ਪੈਰਾਂ ਹੇਠ ਲਤਾੜੀਂਦੀ ਗ਼ਰੀਬ ਹਿੰਦੂ-ਜਨਤਾ ਨੂੰ ਜਗਾ ਕੇ ਉਸ ਦੇ ਅੰਦਰ ਮਨੁੱਖਤਾ ਦਾ ਅਹਿਸਾਸ ਪੈਦਾ ਕਰ ਦਿੱਤਾ ਸੀ। ਸ਼ੂਦਰ-ਅਖਵਾਂਦੇ ਲੋਕ ਧੌਣ ਉੱਚੀ ਕਰ ਕੇ ਉੱਚ-ਜਾਤੀਏ ਤੇ ਹਾਕਮ ਲੋਕਾਂ ਦੇ ਸਾਹਮਣੇ ਤੁਰਨ ਲੱਗ ਪਏ ਸਨ। ਇਹ ਗੱਲਾਂ ਉਹਨਾਂ ਵਾਸਤੇ ਅਸਹਿ ਸਨ। ਉਹ ਉਸ ਸੋਮੇ ਨੂੰ ਸੁਕਾਣਾ ਚਾਹੁੰਦੇ ਸਨ ਜਿਸ ਤੋਂ ਆਬਿ-ਹਯਾਤ (ਅੰਮ੍ਰਿਤ) ਲੈ ਕੇ ਮੁਰਦਾ ਰੂਹਾਂ ਜੀਉ ਉੱਠੀਆਂ ਸਨ।

ਗ਼ਰੀਬਾਂ ਦੀ ਬਾਂਹ ਫੜਨ ਵਾਲਾ ਅਸੂਲ ਛੱਡਣਾ ਅਣਖੀਲੇ ਗੁਰੂ ਗੋਬਿੰਦ

ਸਿੰਘ ਜੀ ਵਾਸਤੇ ਅਸੰਭਵ ਸੀ। ਸਾਹਿਬਜ਼ਾਦੇ ਭੀ ਉਸੇ ਪਵਿੱਤਰ ਮਿੱਟੀ ਦੇ ਬਣੇ ਹੋਏ ਸਨ। ਇਕੱਲੇ ਇਕੱਲੇ ਭੀ ਲੱਖਾਂ ਉਤੇ ਭਾਰੂ ਹੋਣ ਵਾਲੇ ਉਹ ਚਾਲੀ ਸਿੰਘ ਉਹੀ ਸਨ, ਜਿਹੜੇ ਅੱਜ ਤੋਂ ਸਿਰਫ਼ ਸਾਢੇ ਚਾਰ ਸਾਲ ਪਹਿਲਾਂ ਇਹਨਾਂ ਜਾਬਰਾਂ ਦੀਆਂ ਨਜ਼ਰਾਂ ਵਿਚ ਨਾਈ, ਛੀਂਬੇ, ਝਿਊਰ ਆਦਿਕ ਸ਼ੂਦਰ ਹੀ ਸਨ। ਉਹਨਾਂ ਸੂਰਮੇ ਮਰਦਾਂ ਨੇ ਸਿਰ ਤਲੀ ਉਤੇ ਰੱਖ ਕੇ ਮਨੁੱਖਤਾ ਦਾ ਉਹ ਅਹਿਸਾਸ ਜਿੰਦ ਦੇ ਵੱਟੇ ਮੁੱਲ ਲਿਆ ਸੀ। ਉਹਨਾਂ ਨੇ ਮਨੁੱਖੀ ਸੁਤੰਤਰਤਾ ਦਾ ਸੁਆਦ ਚੱਖ ਵੇਖਿਆ ਸੀ। ਹੁਣ ਕਿਸੇ ਤਰ੍ਹਾਂ ਦੀ ਭੀ ਕਮਜ਼ੋਰੀ ਵਿਚ ਆ ਕੇ ਉਹ ਸੁਆਦ ਵੰਞਾਇਆ ਨਹੀਂ ਜਾ ਸਕਦਾ ਸੀ।

ਜੇ ਵੈਰੀ-ਦਲ ਦਾ ਇਕ ਸੌ ਬੰਦਾ ਹੀ ਸਿਰਫ਼ ਕਹੀਆਂ ਲੈ ਕੇ ਉਸ ਹਵੇਲੀ ਦੀ ਕੰਧ ਨੂੰ ਢਾਹੁਣ ਲੱਗ ਪੈਂਦਾ, ਤਾਂ ਦੋ ਘੰਟੇ ਭੀ ਨਾ ਲੱਗਦੇ ਤੇ ਕੰਧ ਹੇਠਾਂ ਆ ਪੈਂਦੀ। ਪਰ ਜਿਨ੍ਹਾਂ ਸੂਰੇ ਮਰਦਾਂ ਨੇ ਜਾਨਾਂ ਤਲੀ ਉਤੇ ਰੱਖੀਆਂ ਹੋਈਆਂ ਸਨ, ਉਹਨਾਂ ਦੇ ਨੇੜੇ ਢੁਕਣ ਦੀ ਕਿਸੇ ਨੂੰ ਹਿੰਮਤ ਨਹੀਂ ਸੀ ਪੈਂਦੀ। ਵੈਰੀ ਜਰਨੈਲ ਤੇ ਰਾਜੇ ਉਂਗਲਾਂ ਮੂੰਹ ਵਿਚ ਪਾ ਰਹੇ ਸਨ ਕਿ ਇਤਨੀ ਕਟਕ ਦੀ ਮਰਦਾਨਗੀ ਇਹਨਾਂ ਲੋਕਾਂ ਵਿਚ ਕਿਥੋਂ ਆ ਗਈ।

ਜਦੋਂ ਰਣ-ਭੂਮੀ ਵਿਚ ਦੋ ਦਲ ਸ਼ਸਤਰ ਹੱਥਾਂ ਵਿਚ ਫੜ ਕੇ ਭਿੜ ਰਹੇ ਹੋਣ, ਭਾਰੇ ਪਾਸੇ ਵਾਲਾ ਆਪਣੀ ਸਭ ਤੋਂ ਵੱਡੀ ਜਿੱਤ ਇਸ ਗੱਲ ਵਿਚ ਸਮਝਦਾ ਹੈ ਕਿ ਉਹ ਆਪਣੇ ਵਿਰੋਧੀ ਦਲ ਦੇ ਚੋਣਵੇਂ ਸਿਰਕੱਢ ਸਰਦਾਰਾਂ ਨੂੰ ਜੀਊਂਦਿਆਂ ਫੜ ਸਕੇ। ਸਿੰਘਾਂ ਦੇ ਦਿਲ ਦੇ ਪਾਤਿਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਸਿੰਘਾਂ ਦੇ ਰੋਮ ਰੋਮ ਵਿਚ ਇਹ ਗੱਲ ਧਸਾਈ ਹੋਈ ਸੀ ਕਿ ਜੀਊਂਦਿਆਂ ਵੈਰੀ ਦੇ ਕਾਬੂ ਨਹੀਂ ਆਉਣਾ। ਜਿੰਦ ਪਿਆਰੀ ਹੈ। ਪਰ ਜਿੰਦ ਨਾਲੋਂ ਭੀ ਪਿਆਰੀ ਹੈ ਸੁਤੰਤਰਤਾ। ਜਿੰਦ ਨਾਲੋਂ ਭੀ ਪਿਆਰਾ ਹੈ ਉੱਚਾ ਆਦਰਸ਼।

ਚਮਕੌਰ ਦੀ ਉਸ ਹਵੇਲੀ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਦੋ ਸਾਹਿਬਜ਼ਾਦਿਆਂ ਅਤੇ ਚਾਲੀ ਸਿੰਘਾਂ ਸਮੇਤ, ਮਰਦਾਨਗੀ ਅਤੇ ਯੁੱਧ-ਕਲਾ ਦੇ ਐਸੇ ਪੂਰਨੇ ਪਾ ਗਏ, ਜੋ ਰਹਿੰਦੀ-ਦੁਨੀਆ ਤਕ ਬੇ-ਮਿਸਾਲ ਕਰਾਮਾਤ ਦਿੱਸਦੇ ਰਹਿਣਗੇ, ਜਦੋਂ ਕਿਸੇ ਦੇਸ ਜਾਂ ਕੌਮ ਦੇ ਬੰਦੇ ਆਪਣੇ ਸੁਖ ਦੀ ਖ਼ਾਤਰ ਜੀਊਣਾ ਛੱਡ ਕੇ, ਸਭਨਾਂ ਦੇ ਸਾਂਝੇ ਸੁਖ ਦੀ ਖ਼ਾਤਰ ਜੀਊਣ ਦਾ ਨਵਾਂ ਰਾਹ ਮੱਲਦੇ ਹਨ, ਤਾਂ ਉਹ ਕੌਮ ਤੇ ਦੇਸ ਚਮਕ ਪੈਂਦੇ ਹਨ।

## ਘੇਰੇ ਵਿਚ ਸਿਰਫ਼ ਗਿਆਰਾਂ ਸਿੰਘ

ਜਦੋਂ ਬਾਬਾ ਜੁਝਾਰ ਸਿੰਘ ਜੀ ਅਤੇ ਉਹਨਾਂ ਦੇ ਨਾਲ ਭੇਜੇ ਹੋਏ ਸਿੰਘ ਸ਼ਹੀਦ ਹੋ ਗਏ, ਉਸ ਵੇਲੇ ਤਕ ਸੂਰਜ ਡੁੱਬ ਚੁੱਕਾ ਸੀ ਅਤੇ ਹਨੇਰਾ ਹੋ ਗਿਆ ਸੀ। ਗੜ੍ਹੀ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ ਸਿਰਫ਼ ਗਿਆਰਾਂ ਸਿੰਘ ਰਹਿ ਗਏ ਸਨ। ਉਹਨਾਂ ਦੇ ਨਾਮ ਸਿੱਖ-ਇਤਿਹਾਸ ਨੇ ਇਉਂ ਲਿਖੇ ਹਨ :

ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਭਾਈ ਮਾਨ ਸਿੰਘ, ਭਾਈ ਸੰਗਤ ਸਿੰਘ, ਭਾਈ ਸੰਤ ਸਿੰਘ, ਭਾਈ ਰਾਮ ਸਿੰਘ, ਭਾਈ ਕੇਹਰ ਸਿੰਘ, ਭਾਈ ਸੰਤੋਖ ਸਿੰਘ, ਭਾਈ ਦੇਵਾ ਸਿੰਘ, ਭਾਈ ਜੀਊਣ ਸਿੰਘ, ਭਾਈ ਕਾਠਾ ਸਿੰਘ।

## ਵੈਰੀ ਦੀਆਂ ਆਸਾਂ

ਮੁਗ਼ਲ ਜਰਨੈਲਾਂ ਤੇ ਪਹਾੜੀ ਰਾਜਿਆਂ ਨੇ ਸਾਰੇ ਦਿਨ ਦੀ ਲੜਾਈ ਤੋਂ ਇਹ ਅੰਦਾਜ਼ਾ ਲਾ ਲਿਆ ਸੀ ਕਿ ਗੜ੍ਹੀ ਵਿਚ ਹੁਣ ਬਿਲਕੁਲ ਗਿਣਤੀ ਦੇ ਹੀ ਸਿੰਘ ਰਹਿ ਗਏ ਹਨ । ਰਾਤ ਨੂੰ ਲੜਾਈ ਜਾਰੀ ਰੱਖਣ ਦੀ ਉਹਨਾਂ ਕੋਈ ਖ਼ਾਸ ਲੋੜ ਨਾ ਸਮਝੀ। ਉਹਨਾਂ ਨੂੰ ਯਕੀਨ ਸੀ ਕਿ ਦਿਨ ਚੜ੍ਹੇ ਪਲੋ-ਪਲੀ ਵਿਚ ਹੱਥੋ-ਹੱਥ ਗੁਰੂ ਗੋਬਿੰਦ ਸਿੰਘ ਜੀ ਨੂੰ ਰਹਿ ਗਏ ਸਿੰਘਾਂ ਸਮੇਤ ਜੀਊਂਦੇ ਫੜ ਲਵਾਂਗੇ। ਗੜ੍ਹੀ ਦੇ ਚੁਫੇਰੇ ਮੀਲਾਂ ਤਕ ਮੁਗ਼ਲ ਤੇ ਪਹਾੜੀ ਫ਼ੌਜਾਂ ਦੇ ਡੇਰੇ ਲੱਗੇ ਹੋਏ ਸਨ। ਜਰਨੈਲਾਂ ਨੂੰ ਬੇ-ਫ਼ਿਕਰੀ ਹੋ ਗਈ। ਇਤਨੇ ਭਾਰੇ ਦਲ ਵਿਚੋਂ ਦੀ ਸਤਿਗੁਰੂ ਜੀ ਦਾ ਅਛੋਪ ਲੰਘ ਜਾਣਾ ਉਹਨਾਂ ਦੇ ਖ਼ਿਆਲ ਅਨੁਸਾਰ ਅਸੰਭਵ ਸੀ।

## ਖ਼ਾਲਸੇ ਨੂੰ ਗੁਰਿਆਈ

ਜਿਥੋਂ ਤਕ ਮਨੁੱਖ-ਜਾਤੀ ਨਾਲ ਵਾਹ ਪੈਂਦਾ ਹੈ, ਗੁਰੂ ਨਾਨਕ ਦੇਵ ਜੀ ਨੇ ਸਾਰੀ ਉਮਰ ਆਪਣੇ ਸਾਹਮਣੇ ਇਹ ਨਿਸ਼ਾਨਾ ਰੱਖਿਆ ਕਿ ਸਦੀਆਂ ਤੋਂ ਪੈਰਾਂ ਹੇਠ-ਲਤਾੜੀਂਦੇ ਬੰਦਿਆਂ ਦੀ ਬਾਂਹ ਫੜਨੀ ਹੈ। ਪਰ ਇਸ ਦਾ ਕੁਦਰਤੀ ਸਿੱਟਾ ਇਹ ਸੀ ਕਿ ਜਿਹੜੇ ਉਚ-ਜਾਤੀਏ ਤੇ ਜਾਬਰ ਲੋਕ ਗ਼ਰੀਬਾਂ ਦਾ ਲਹੂ ਪੀ ਰਹੇ ਸਨ, ਉਹਨਾਂ ਨਾਲ ਸਤਿਗੁਰੂ ਜੀ ਦੀ ਟੱਕਰ ਲੱਗੇ। ਜਿਉਂ ਜਿਉਂ ਗੁਰੂ ਨਾਨਕ ਸਾਹਿਬ ਦੀ ਤਾਲੀਮ ਦੇ ਅਸਰ ਹੇਠ ਆ ਕੇ, ਲਤਾੜੇ-ਹੋਏ ਲੋਕ ਜਾਗਣ ਲੱਗ ਪਏ, ਸੁਆਰਥੀ ਜਾਬਰਾਂ ਨੇ ਵਿਰੋਧਤਾ ਕਰਨੀ ਸ਼ੁਰੂ ਕਰ ਦਿੱਤੀ,

ਇਹ ਰਸਤਾ ਕੁਰਬਾਨੀ ਦਾ ਸੀ, ਆਪਾ ਵਾਰਨ ਦਾ ਸੀ, ਦੂਜਿਆਂ ਵਾਸਤੇ ਜੀਊਣ ਦਾ ਸੀ। ਖੁਲ੍ਹੇ-ਲਫ਼ਜ਼ਾਂ ਵਿਚ ਇਸ ਰਸਤੇ ਦੀ ਰਹਿਤ-ਮਰਯਾਦਾ ਦੱਸੀ ਗਈ ਕਿ ਗ਼ਰੀਬਾਂ ਦੀ ਬਾਂਹ ਫੜਨ ਵਾਸਤੇ ਸਿਰ ਤਲੀ ਉਤੇ ਰੱਖਣਾ ਪਏਗਾ, ਕਿਸੇ ਦਾ ਦਬਾਉ ਮੰਨਣਾ ਨਹੀਂ ਹੋਵੇਗਾ।

ਜਿਉਂ ਜਿਉਂ ਸਤਿਗੁਰੂ ਜੀ ਦੀ ਅਗਵਾਈ ਵਿਚ ਸਿੱਖ ਕੌਮ ਦੀ ਤਾਕਤ ਵਧਦੀ ਗਈ, ਗ਼ਰੀਬ ਜਨਤਾ ਨੂੰ ਲਤਾੜਨ ਵਾਲੇ ਜਾਬਰਾਂ ਨਾਲ ਟੱਕਰ ਤੇਜ਼ ਹੁੰਦੀ ਗਈ, ਜਦੋਂ ਲਤਾੜੀਂਦੇ ਬੰਦਿਆਂ ਨੇ ਗ਼ੁਲਾਮੀ ਦਾ ਜੂਲਾ ਲਾਹ ਕੇ ਜਥੇਬੰਦ ਹੋ ਕੇ ਸਿਰ ਚੁਕਿਆ, ਤਾਂ ਇਸ ਗੱਲ ਦੀ ਸੰਭਾਵਨਾ ਸੀ ਕਿ ਕਿਤੇ ਬਦਲਾ ਲੈਣ ਦੇ ਨੀਵੇਂ ਪਰਭਾਵ ਹੇਠ ਆ ਕੇ ਇਹ ਕੋਈ ਅੱਤਿਆਚਾਰ ਨਾ ਕਰ ਬਹਿਣ। ਸਤਿਗੁਰੂ ਜੀ ਨੇ ਜ਼ੋਰਦਾਰ ਤਾੜਨਾ ਕਰ ਦਿੱਤੀ ਕਿ ਸਿੱਖ ਨੇ ਕਿਸੇ ਉਤੇ ਵਧੀਕੀ ਨਹੀਂ ਕਰਨੀ। ਜਿਤਨਾ ਇਹ ਜ਼ਰੂਰੀ ਹੈ ਕਿ ਸਿੱਖ ਨੇ ਕਿਸੇ ਤੋਂ ਡਰਨਾ ਨਹੀਂ, ਉਤਨਾ ਹੀ ਇਹ ਭੀ ਜ਼ਰੂਰੀ ਹੈ ਕਿ ਕਿਸੇ ਨੂੰ ਡਰਾਣਾ ਭੀ ਨਹੀਂ।

ਗੁਰੂ ਨਾਨਕ ਦੇਵ ਜੀ ਤੋਂ ਗੁਰੂ ਗੋਬਿੰਦ ਸਿੰਘ ਜੀ ਤਕ ਸਿੱਖ-ਪੰਥ ਦੀ ਅਗਵਾਈ ਵਾਸਤੇ ਸ਼ਖ਼ਸੀ ਗੁਰੂ ਬਣਾਇਆ ਜਾਣ ਦੀ ਮਰਯਾਦਾ ਸੀ। ਹਰੇਕ ਗੁਰੂ-ਵਿਅਕਤੀ ਨੇ ਗੁਰੂ ਨਾਨਕ ਸਾਹਿਬ ਦੀ ਦਿੱਤੀ ਕਸਵੱਟੀ ਅਨੁਸਾਰ ਪੂਰੀ ਪਰਖ ਕਰ ਕੇ ਆਪਣਾ ਜਾ-ਨਸ਼ੀਨ ਲੱਭਾ ਅਤੇ ਉਸ ਨੂੰ ਜਨਤਾ ਦੀ ਅਗਵਾਈ ਦੀ ਜ਼ਿਮੇਵਾਰੀ ਸੌਂਪੀ।

ਗੁਰੂ ਗੋਬਿੰਦ ਸਿੰਘ ਜੀ ਨੇ ਸ਼ਖ਼ਸੀ ਜ਼ਿਮੇਵਾਰੀ ਹਟਾ ਕੇ ਪੰਥਕ ਜ਼ਿਮੇਵਾਰੀ ਦੀ ਮਰਯਾਦਾ ਚਲਾਣ ਵਾਸਤੇ ਪਹਿਲਾ ਕਦਮ ਸੰਨ ੧੬੯੯ ਵਿਚ ਖ਼ਾਲਸਾ ਸਾਜਣ ਵੇਲੇ ਚੁਕਿਆ ਸੀ, ਜਦੋਂ ਇਕੱਲੇ ਗੁਰੂ-ਵਿਅਕਤੀ ਪਾਸੋਂ ਦੀਖਿਆ ਲੈਣ ਦੀ ਥਾਂ ਪੰਜ ਪਿਆਰਿਆਂ ਦੀ ਸੰਸਥਾ ਚਲਾ ਦਿੱਤੀ।

ਚਮਕੌਰ ਦੀ ਗੜ੍ਹੀ ਵਿਚ ਸਿੰਘਾਂ ਉਤੇ ਗੁਰੂ ਨਾਨਕ ਦੇਵ ਜੀ ਦੀ ਤਾਲੀਮ ਦਾ ਜੋ ਅਸਰ ਉਹਨਾਂ ਵੇਖਿਆ, ਉਸ ਦੇ ਅਨੁਸਾਰ ਉਹਨਾਂ ਦੂਜਾ ਕਦਮ ਚੁੱਕਿਆ।

ਗੜ੍ਹੀ ਵਿਚ ਸਿਰਫ਼ ੧੧ ਸਿੰਘ ਸਨ। ਹਾਲਾਤ ਅਨੁਸਾਰ ਸਾਰੇ ਇਹ ਜਾਣਦੇ ਸਨ ਕਿ ਜ਼ਿੰਦਗੀ ਦੀ ਇਹ ਆਖ਼ਰੀ ਰਾਤ ਹੈ। ਪਰ ਹਰੇਕ ਦੇ ਦਿਲ ਦੀ ਇਹ ਤੀਬਰ ਤਾਂਘ ਸੀ ਕਿ ਮਨੁੱਖਤਾ ਦੀ ਜੋ ਚੰਗਿਆੜੀ ਗ਼ਰੀਬਾਂ ਦੇ

ਅੰਦਰ ਪੈਦਾ ਹੋ ਚੁੱਕੀ ਹੈ ਉਹ ਕਿਸੇ ਹਾਲਤ ਵਿਚ ਭੀ ਬੁੱਝ ਨਾ ਜਾਏ। ਸਭਨਾਂ ਨੂੰ ਇਹ ਤੌਖਲਾ ਸੀ ਕਿ ਜੇ ਗੁਰੂ ਗੋਬਿੰਦ ਸਿੰਘ ਜੀ ਭੀ ਗੜ੍ਹੀ ਦੇ ਵਿਚ ਹੀ ਸ਼ਹੀਦ ਹੋ ਗਏ ਤਾਂ ਵੈਰੀ, ਗ਼ਰੀਬਾਂ ਨੂੰ ਮੁੜ ਦਬਾ ਲੈਣ ਵਿਚ ਕਿਤੇ ਕਾਮਯਾਬ ਨਾ ਹੋ ਜਾਏ। ਉਹਨਾਂ ਦਾ ਯਕੀਨ ਸੀ ਕਿ ਗ਼ਰੀਬਾਂ ਦੇ ਰਾਖੇ ਖ਼ਾਲਸਾ ਪੰਥ ਨੂੰ ਜੀਊਂਦੇ ਰੱਖਣ ਲਈ ਇਹ ਜ਼ਰੂਰੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਇਸ ਘੇਰੇ ਵਿਚੋਂ ਸਹੀ-ਸਲਾਮਤ ਨਿਕਲ ਜਾਣ। ਲੱਖਾਂ ਦੀ ਗਿਣਤੀ ਵਾਲੇ ਵੈਰੀ-ਦਲ ਵਿਚੋਂ ਸਤਿਗੁਰੂ ਜੀ ਦੇ ਸਿਰਫ਼ ਨਿਕਲ ਜਾਣ ਨਾਲ ਹੀ ਜਾਬਰਾਂ ਦਾ ਲੱਕ ਟੁੱਟ ਜਾਏਗਾ ਅਤੇ ਖ਼ਾਲਸਾ ਚਮਕ ਪਏਗਾ।

ਪਰ ਉਹ ਗੁਰੂ ਗੋਬਿੰਦ ਸਿੰਘ ਜੀ ਨੂੰ ਇਕੱਲਿਆਂ ਭੀ ਭੇਜਣਾ ਨਹੀਂ ਚਾਹੁੰਦੇ ਸਨ। ਕਈ ਖ਼ਤਰਿਆਂ ਦੀ ਸੰਭਾਵਨਾ ਹੋ ਸਕਦੀ ਸੀ।

ਇਹ ਇਕ ਬੜਾ ਹੀ ਨਾਜ਼ਕ ਸਵਾਲ ਬਣ ਗਿਆ। ਜਿੰਦ ਹਰੇਕ ਨੂੰ ਪਿਆਰੀ ਹੁੰਦੀ ਹੈ। ਗੜ੍ਹੀ ਵਿਚ ਟਿਕੇ ਰਹਿਣ ਨਾਲ ਮੌਤ ਯਕੀਨੀ ਸੀ। ਸਤਿਗੁਰੂ ਜੀ ਦੇ ਨਾਲ ਚਲੇ ਜਾਣ ਦਾ ਮੌਕਾ ਮਿਲਿਆਂ ਜੀਊਂਦੇ ਰਹਿਣ ਦੀ ਸੰਭਾਵਨਾ ਸੀ। ਇਹ ਫ਼ੈਸਲਾ ਭੀ ਕੀਤਾ ਜਾ ਸਕਦਾ ਸੀ ਕਿ ਸਾਰੇ ਹੀ ਸਿੰਘ ਚਲੇ ਚੱਲਣ। ਪਰ ਇਹ ਫ਼ੈਸਲਾ ਜੁੱਧ-ਨੀਤੀ ਦੇ ਉਲਟ ਸੀ। ਦੋ ਚਾਰ ਧਿਰਾਂ ਦੇ ਬਾਹਰ ਬੱਚ ਕੇ ਨਿਕਲ ਜਾਣ ਦੀ ਸੰਭਾਵਨਾ ਤਦੋਂ ਹੀ ਹੋ ਸਕਦੀ ਸੀ, ਜੇ ਵੈਰੀ-ਦਲ ਇਸ ਯਕੀਨ ਨਾਲ ਬੇ-ਫ਼ਿਕਰ ਟਿਕਿਆ ਰਹੇ ਕਿ ਘਿਰੇ ਹੋਏ ਸਿੰਘ ਗੜ੍ਹੀ ਦੇ ਵਿਚ ਹੀ ਘਿਰੇ ਪਏ ਹਨ। ਸਾਰੀ ਰਾਤ ਗੜ੍ਹੀ ਵਿਚੋਂ ਬੰਦੂਕ ਆਦਿਕ ਦਾ ਚੱਲਦੇ ਰਹਿਣਾ ਜ਼ਰੂਰੀ ਸੀ।

ਗੁਰੂ ਗੋਬਿੰਦ ਸਿੰਘ ਜੀ ਨੇ ਸਿੰਘਾਂ ਦੀ ਕੁਰਬਾਨੀ ਤੇ ਦੂਰ-ਦਰਸਤਾ ਦਾ ਅਜਬ ਦ੍ਰਿਸ਼ ਵੇਖਿਆ। ਕੋਈ ਸਿੰਘ ਬਾਹਰ ਜਾਣ ਲਈ ਆਪਣਾ ਨਾਮ ਪੇਸ਼ ਨਹੀਂ ਸੀ ਕਰਦਾ। ਯੋਗਤਾ ਨੂੰ ਮੁੱਖ ਰੱਖ ਕੇ ਆਖ਼ਰ ਇਹ ਫ਼ੈਸਲਾ ਹੋਇਆ ਕਿ ਪੰਜ ਪਿਆਰਿਆਂ ਵਿਚੋਂ ਹੁਣ ਤਕ ਬਚੇ ਭਾਈ ਦਇਆ ਸਿੰਘ ਅਤੇ ਭਾਈ ਧਰਮ ਸਿੰਘ ਜੀ ਸਤਿਗੁਰੂ ਜੀ ਦੇ ਨਾਲ ਜਾਣ। ਤੀਜੇ ਸਿੰਘ ਭਾਈ ਮਾਨ ਸਿੰਘ ਵਾਸਤੇ ਭੀ ਇਹੀ ਫ਼ੈਸਲਾ ਹੋਇਆ।

ਕੁਰਬਾਨੀ ਅਤੇ ਆਪਾ ਵਾਰਨ ਦਾ ਬੇ-ਮਿਸਾਲ ਦ੍ਰਿਸ਼ ਸੀ। ਖ਼ਾਲਸੇ ਵਿਚ ਸਮੁੱਚੇ ਤੌਰ ਤੇ ਉਹ ਮਨੁੱਖਤਾ ਜਾਗ ਪਈ, ਜਿਸ ਦੀ ਖ਼ਾਤਰ ਹੁਣ ਤਕ ਸ਼ਖ਼ਸੀ ਗੁਰੂ ਥਾਪਣ ਦੀ ਮਰਯਾਦਾ ਚਲੀ ਆ ਰਹੀ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਆਪ

ਅਰਦਾਸ ਕੀਤੀ। ਫਿਰ ਬਚਨ ਕੀਤਾ ਕਿ 'ਗੁਰੂ ਖ਼ਾਲਸਾ' 'ਖ਼ਾਲਸਾ ਗੁਰੂ'! ਖ਼ਾਲਸਾ ਪੰਥ ਨੂੰ ਗੁਰਿਆਈ ਦੇ ਕੇ ਮਨੁੱਖਤਾ ਦੀ ਅਗਵਾਈ ਦੀ ਜ਼ਿੰਮੇਵਾਰੀ ਸੌਂਪ ਕੇ ਫ਼ੁਰਮਾਇਓ ਨੇ:

**ਖ਼ਾਲਸਾ ਮੇਰੋ ਰੂਪੁ ਹੈ ਖ਼ਾਸ॥**
**ਖ਼ਾਲਸੇ ਮਹਿ ਹਉ ਕਰਉ ਨਿਵਾਸੁ॥**

## ਗੜ੍ਹੀ ਛੱਡਣ ਦੀ ਤਿਆਰੀ

ਗੜ੍ਹੀ ਵਿਚ ਸਿਰਫ਼ ਅੱਠ ਸਿੰਘ ਰਹਿ ਜਾਣੇ ਸਨ। ਉਹਨਾਂ ਵਿਚੋਂ ਭਾਈ ਸੰਗਤ ਸਿੰਘ ਜੀ ਦੀ ਨੁਹਾਰ ਗੁਰੂ ਗੋਬਿੰਦ ਸਿੰਘ ਜੀ ਨਾਲ ਬਹੁਤ ਸਾਰੀ ਮਿਲਦੀ ਸੀ। ਸਤਿਗੁਰੂ ਜੀ ਨੇ ਆਪਣੇ ਕੱਪੜੇ ਉਹਨਾਂ ਨੂੰ ਪਵਾ ਦਿਤੇ। ਗੜ੍ਹੀ ਵਿਚ ਜਿਥੇ ਸਾਰਾ ਦਿਨ ਬੈਠਿਆਂ ਨੂੰ ਬਾਹਰੋਂ ਵੈਰੀ-ਦਲ ਵੇਖਦਾ ਰਿਹਾ ਸੀ, ਭਾਈ ਸੰਗਤ ਸਿੰਘ ਨੂੰ ਹਿਦਾਇਤ ਕੀਤਿਓ ਨੇ ਕਿ ਦਿਨ ਚੜ੍ਹਦੇ-ਸਾਰ ਜਦੋਂ ਵੈਰੀ-ਦਲ ਗੜ੍ਹੀ ਉਤੇ ਹੱਲਾ ਕਰੇ, ਉਸ ਤੋਂ ਪਹਿਲਾਂ ਹੀ ਤੁਸਾਂ ਉਸ ਥਾਂ ਤੇ ਬੈਠ ਜਾਣਾ।

ਸਤਿਗੁਰੂ ਜੀ ਸਮੇਤ ਸਿੰਘਾਂ ਨੇ ਜੋ ਜੰਗੀ ਸਲਾਹ-ਮਸ਼ਵਰਾ ਕੀਤਾ ਸੀ, ਉਸ ਅਨੁਸਾਰ ਕਦਮ ਚੁੱਕਿਆਂ ਇਹ ਬੜੀ ਭਾਰੀ ਸੰਭਾਵਨਾ ਸੀ ਕਿ ਸਤਿਗੁਰੂ ਜੀ ਦੇ ਗੜ੍ਹੀ ਵਿਚੋਂ ਨਿਕਲਣ ਤੇ ਬਾਹਰ ਵੈਰੀ-ਦਲ ਵਿਚ ਹਫੜਾ-ਦਫੜੀ ਪੈ ਜਾਏਗੀ। ਗੁਰੂ ਗੋਬਿੰਦ ਸਿੰਘ ਜੀ ਨੇ ਸਿੰਘਾਂ ਨੂੰ ਇਹ ਹਿਦਾਇਤ ਕਰ ਦਿੱਤੀ ਕਿ ਉਸ ਰੌਲੇ ਦੇ ਵੇਲੇ ਜੇ ਸਬੱਬ ਬਣਦਾ ਜਾਪੇ, ਤਾਂ ਵੈਰੀ ਦੇ ਘੇਰੇ ਵਿਚੋਂ ਨਿਕਲ ਜਾਣਾ। ਪਰ ਇਸ ਗੱਲ ਦੀ ਖ਼ਾਸ ਪਕਿਆਈ ਕੀਤੀ ਕਿ ਕਿਸੇ ਭੀ ਹਾਲਤ ਵਿਚ ਜੀਊਂਦਿਆਂ ਵੈਰੀ ਦੇ ਹੱਥ ਨਹੀਂ ਆਉਣਾ।

## ਅੰਤਮ ਵਿਛੋੜਾ

ਗੁਰੂ ਗ਼ਰੀਬਾਂ ਦੀ ਖ਼ਾਤਰ ਕੁਰਬਾਨ ਹੋ ਰਿਹਾ ਸੀ। ਗੁਰੂ ਦੇ ਜਗਾਏ ਹੋਏ ਇਹ ਗ਼ਰੀਬ ਹੁਣ ਸ਼ੇਰ ਬਣ ਕੇ ਆਪਣੀਆਂ ਜਿੰਦਾਂ ਆਪਣੇ ਜੀਵਨ-ਦਾਤੇ ਦੀ ਜਿੰਦ ਬਚਾਣ ਲਈ ਘੋਲ-ਘੁਮਾ ਰਹੇ ਸਨ। ਅਜੇ ਪਹਿਰ ਡੇਢ ਪਹਿਰ ਹੀ ਗੁਜ਼ਰਿਆ ਸੀ, ਜਦੋਂ ਗੁਰੂ-ਪਾਤਿਸ਼ਾਹ ਨੇ ਆਪਣੇ ਜਿਗਰ ਦੇ ਟੁਕੜੇ ਪਾਲ ਕੇ ਗੱਭਰੂ ਹੋਏ ਸੋਹਣੇ ਦੋ ਲਾਲ ਇਹਨਾਂ ਗ਼ਰੀਬਾਂ ਦੀ ਖ਼ਾਤਰ ਆਪਣੀਆਂ ਅੱਖਾਂ ਦੇ ਸਾਹਮਣੇ ਸ਼ਹੀਦ ਕਰਾਏ ਸਨ। ਗੁਰੂ ਗੋਬਿੰਦ ਸਿੰਘ ਜੀ ਆਪਣੇ ਵਾਸਤੇ ਕੋਈ

ਬਾਦਸ਼ਾਹੀ ਕਾਇਮ ਨਹੀਂ ਕਰ ਰਹੇ ਸਨ, ਕੋਈ ਦੇਸ ਮੱਲਣ ਦੇ ਮਨਸੂਬੇ ਨਹੀਂ ਬਣਾਂਦੇ ਸਨ। ਸਿੰਘ ਜਾਣਦੇ ਸਨ ਕਿ ਇਹ ਸਾਰੀ ਬੇ-ਮਿਸਾਲ ਕੁਰਬਾਨੀ ਉਹਨਾਂ ਦੀ ਹੀ ਮਨੁੱਖੀ ਸੁਤੰਤਰਤਾ ਕਾਇਮ ਰੱਖਣ ਲਈ ਕੀਤੀ ਜਾ ਰਹੀ ਸੀ।

ਵਿੱਛੜ ਰਹੇ ਸੱਜਣਾਂ ਨੇ ਮੁੜ ਇਸ ਧਰਤੀ ਉਤੇ ਕਦੇ ਮਿਲਣਾ ਨਹੀਂ ਸੀ। ਉਸ ਅੰਤਮ ਵਿਛੋੜੇ ਵੇਲੇ ਜੋ ਦਿਲ-ਤਰੰਗ ਦੂ-ਵੱਲੀ ਉੱਠ ਰਹੇ ਹੋਣਗੇ, ਉਹ ਬਿਆਨ ਕਰਨ ਦੀ ਸਮਰੱਥਾ ਕਲਮ ਵਿਚ ਨਹੀਂ ਹੋ ਸਕਦੀ।

## ਜੰਗੀ ਹੁਨਰ ਦਾ ਕਮਾਲ

ਰਾਤ ਅੱਧੀ ਦੇ ਕਰੀਬ ਹੋ ਰਹੀ ਸੀ। ਗੜ੍ਹੀ ਤੋਂ ਬਾਹਰ ਵੈਰੀ ਦੇ ਕੈਂਪ ਵਿਚ ਸੁੰਨਸਾਨ ਸੀ। ਭਰ-ਸਿਆਲ ਦੀ ਲੰਮੀ ਤੋਂ ਲੰਮੀ ਰਾਤ ਦੀ ਬਰਫ਼ਾਨੀ ਠੰਢ ਵਿਚ ਸਭ ਬੇ-ਫ਼ਿਕਰ ਆਪੋ ਆਪਣੇ ਤੰਬੂਆਂ ਵਿਚ ਨਿੱਘੇ ਸੌਂ ਰਹੇ ਸਨ। ਫਿਰ ਭੀ ਵੈਰੀ-ਦਲ ਗੜ੍ਹੀ ਦੇ ਚੁਫੇਰੇ ਹੀ ਦੂਰ ਦੂਰ ਤਕ ਬੇਅੰਤ ਗਿਣਤੀ ਵਿਚ ਡੇਰੇ ਪਾਈ ਪਿਆ ਸੀ। ਉਹਨਾਂ ਦੇ ਵਿਚੋਂ ਦੀ ਕਈ ਮੀਲਾਂ ਦਾ ਪੈਂਡਾ ਲੰਘਣਾ ਪੈਣਾ ਸੀ। ਜੁੱਤੀ ਦਾ ਕਿਤੇ ਰਤਾ ਭੀ ਖੜਾਕ ਕਿਸੇ ਫ਼ੌਜੀ ਨੂੰ ਸੁਚੇਤ ਕਰ ਸਕਦਾ ਸੀ। ਗੁਰੂ ਗੋਬਿੰਦ ਸਿੰਘ ਜੀ ਅਤੇ ਤਿੰਨੇ ਸਿੰਘ ਨੰਗੀਂ ਪੈਰੀਂ ਚੱਲ ਪਏ।

ਪਾਠਕ ਚੇਤੇ ਰੱਖਣ ਕਿ ਭਰ-ਸਿਆਲ ਰਾਤੇ ਕਈ ਮੀਲ ਪੈਂਡਾ ਨੰਗੀਂ ਪੈਰੀਂ ਜਾਣਾ ਕਿਹੋ ਜਿਹਾ ਤਜਰਬਾ ਹੈ। ਰਸਤਾ ਭੀ ਪੱਧਰਾ ਰਸਤਾ ਨਹੀਂ, ਹਨੇਰੀ ਰਾਤ ਵਿਚ ਅਨੇਕਾਂ ਕੰਡਿਆਲੀਆਂ ਝਾੜੀਆਂ ਨਾਲ ਪੈਰਾਂ ਨੂੰ ਵਾਹ ਪੈਣਾ ਸੀ।

ਨੰਗੀਂ ਪੈਰੀਂ ਵੀ ਜਾਣਾ ਕਾਫ਼ੀ ਨਹੀਂ ਸੀ। ਇਤਨੇ ਚੌੜੇ ਘੇਰੇ ਵਿਚ ਕਿਸੇ ਨਾ ਕਿਸੇ ਫ਼ੌਜੀ ਦੇ ਜਾਗਦੇ ਹੋਣ ਦੀ ਸੰਭਾਵਨਾ ਹੋ ਸਕਦੀ ਸੀ। ਕਿੱਧਰ ਜਾਣਾ ਸੀ ? ਇਹ ਭੀ ਕੋਈ ਪੱਕਾ ਨਿਸ਼ਾਨਾ ਚਾਹੀਦਾ ਸੀ। ਅਨੰਦਪੁਰ ਵਲ ਵਾਪਸ ਮੁੜਨਾ ਨਿਰਾਰਥਕ ਅਤੇ ਖ਼ਤਰੇ-ਭਰਿਆ ਸੀ, ਖੱਬੇ ਪਾਸੇ ਸਰਹੰਦ ਸੀ, ਮੁਗਲ ਹਕੂਮਤ ਦਾ ਇਕ ਗੜ੍ਹ। ਸੱਜੇ ਪਾਸੇ ਦੁਆਬੇ ਵਲ ਮੁੜਿਆਂ ਦਰਿਆ ਸਤਲੁਜ ਲੰਘਣਾ ਪੈਂਦਾ ਸੀ। ਇਹਨੀਂ ਦੋਹੀਂ ਪਾਸੀਂ ਨਹੀਂ ਜਾਇਆ ਜਾ ਸਕਦਾ ਸੀ। ਸਿਰਫ਼ ਇਕੋ ਸਾਹਮਣਾ ਪਾਸਾ ਮਾਲਵੇ ਵਲ ਦਾ ਹੀ ਸੀ, ਜਿੱਧਰ ਨਿਕਲਣ ਦਾ ਜਤਨ ਹੋ ਸਕਦਾ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਪਹਿਲਾਂ ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਭਾਈ ਮਾਨ ਸਿੰਘ ਨੂੰ ਉਧਰ ਦੇ ਅਕਾਸ਼ੀ ਤਾਰਿਆਂ ਦੀ ਸੇਧ ਚੇਤੇ ਰੱਖਣ ਲਈ ਤਾਕੀਦ ਕੀਤੀ। ਫਿਰ ਤਿੰਨਾਂ ਨੂੰ ਤਿੰਨੇ ਪਾਸੇ ਵੰਡ

ਦਿਤੇ—ਸੱਜਾ, ਖੱਬਾ ਤੇ ਪਿਛਲਾ।

ਮਿਥੀ ਵਿਓਂਤ ਅਨੁਸਾਰ ਗੜ੍ਹੀ ਵਿਚੋਂ ਨਿਕਲ ਕੇ ਗੁਰੂ ਗੋਬਿੰਦ ਸਿੰਘ ਜੀ ਸਾਹਮਣੇ ਪਾਸੇ ਬਾਹਰ ਜਾ ਖਲੋਤੇ। ਬਾਕੀ ਤਿੰਨੇ ਸਿੰਘ ਇਕੱਲਾ ਇਕੱਲਾ ਆਪੋ-ਆਪਣੇ ਪਾਸੇ ਜਾ ਕੇ ਵੈਰੀ-ਦਲ ਦੇ ਕੈਂਪ ਪਾਸ ਪਹੁੰਚ ਗਿਆ। ਇਕ ਨੇ ਉੱਚੀ ਪੁਕਾਰ ਕੇ ਆਖਿਆ ਕਿ ਹਿੰਦ ਦਾ ਪੀਰ ਗੁਰੂ ਗੋਬਿੰਦ ਸਿੰਘ ਸਾਥੀਆਂ ਸਮੇਤ ਗੜ੍ਹੀ ਵਿਚੋਂ ਨਿਕਲ ਕੇ ਔਹ ਜਾ ਰਿਹਾ ਜੇ, ਫੜ ਲਵੋ, ਫੜ ਲਵੋ। ਮਿਥੇ ਵਕਫ਼ੇ ਅਨੁਸਾਰ ਦੂਜੇ ਸਿੰਘ ਨੇ ਭੀ ਉਹ ਕੂਕ ਉਠਾਈ ਅਤੇ ਫਿਰ ਤੀਜੇ ਸਿੰਘ ਨੇ। ਇਸੇ ਤਰ੍ਹਾਂ ਲੋੜ ਅਨੁਸਾਰ ਇਹ ਤਿੰਨੇ ਸਿੰਘ ਰੌਲਾ ਪਾਈ ਗਏ। ਵੈਰੀ-ਦਲ ਅੱਭੜ-ਵਾਹੇ ਜਾਗਿਆ। ਜਿਨ੍ਹਾਂ ਪਾਸਿਆਂ ਵਲੋਂ ਗੁਰੂ ਗੋਬਿੰਦ ਸਿੰਘ ਅਤੇ ਸਿੰਘਾਂ ਦੇ ਨਿਕਲ ਜਾਣ ਦਾ ਸ਼ੋਰ ਆ ਰਿਹਾ ਸੀ, ਉਧਰ ਤਲਵਾਰਾਂ ਸੂਤੀਆਂ ਗਈਆਂ। ਕਟਾ-ਵੱਢ ਸ਼ੁਰੂ ਹੋ ਗਈ। ਜਿਸ ਪਾਸੇ ਗੁਰੂ ਗੋਬਿੰਦ ਸਿੰਘ ਜੀ ਇਕੱਲੇ ਖੜੇ ਸਨ, ਉਧਰ ਦੀ ਫ਼ੌਜ ਨੇ ਰੌਲੇ ਵਾਲੇ ਪਾਸੇ ਧਾਈ ਕਰ ਦਿਤੀ। ਸਭਨਾਂ ਦੀਆਂ ਨਜ਼ਰਾਂ ਅੱਗੇ ਸਿੰਘਾਂ ਦਾ "ਜਥਾ" ਸੀ। ਇਕੱਲੇ ਇਕੱਲੇ ਵਾਸਤੇ ਨਿਕਲ ਜਾਣਾ ਸੌਖਾ ਹੋ ਗਿਆ। ਗੁਰੂ ਗੋਬਿੰਦ ਸਿੰਘ ਜੀ ਤਾਰੇ ਦੀ ਸੇਧੇ ਵੈਰੀ-ਦਲ ਵਿਚੋਂ ਨਿਕਲ ਗਏ। ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਅਤੇ ਭਾਈ ਮਾਨ ਸਿੰਘ ਭੀ ਆਪੋ ਆਪਣਾ ਕਰਤਬ ਖ਼ਤਮ ਕਰ ਕੇ ਤਾਰੇ ਦੀ ਸੇਧ ਰੱਖ ਕੇ ਇਕੱਲਾ ਇਕੱਲਾ ਵੈਰੀ-ਦਲ ਨੂੰ ਪਾਰ ਕਰ ਗਿਆ। ਵੈਰੀ-ਦਲ ਵਿਚ ਉਹ ਹਫੜਾ-ਦਫੜੀ ਪਹੁ-ਫੁਟਾਲੇ ਤਕ ਪਈ ਰਹੀ।

## ਗੜ੍ਹੀ ਉਤੇ ਹੱਲਾ

ਚਾਨਣ ਹੋਣ ਤੇ ਜਦੋਂ ਪੜਤਾਲ ਕੀਤੀ ਗਈ ਕਿ ਕਿਤਨੇ ਕੁ ਸਿੰਘ ਮਾਰੇ ਗਏ ਹਨ ਤੇ ਜ਼ਖ਼ਮੀ ਹੋਏ ਹਨ, ਤਾਂ ਸਾਰੇ ਕੈਂਪ ਵਿਚ ਕਿਤੇ ਇਕ ਸਿੰਘ ਦੀ ਭੀ ਲੋਥ ਨਾ ਲੱਭੀ। ਕਈ ਘੰਟੇ ਆਪੋ ਵਿਚ ਹੀ ਕਟਾ-ਵੱਢ ਹੁੰਦੀ ਰਹੀ ਸੀ। ਰੋਹ ਵਿਚ ਆ ਕੇ ਮੁਗ਼ਲ-ਫ਼ੌਜ ਨੇ ਗੜ੍ਹੀ ਉਤੇ ਹੱਲਾ ਕਰ ਦਿੱਤਾ। ਅੰਦਰਲੇ ਅੱਠੇ ਸਿੰਘ ਵੈਰੀਆਂ ਨਾਲ ਲੜਦੇ ਸ਼ਹੀਦ ਹੋ ਗਏ।

ਭਾਈ ਸੰਗਤ ਸਿੰਘ ਸ਼ਹੀਦ ਨੂੰ ਗੁਰੂ ਗੋਬਿੰਦ ਸਿੰਘ ਸਮਝ ਕੇ ਮੁਗ਼ਲ-ਦਲ ਨੇ ਖ਼ੁਸ਼ੀਆਂ ਮਨਾਣੀਆਂ ਸ਼ੁਰੂ ਕਰ ਦਿੱਤੀਆਂ। ਸਾਰੇ ਕੈਂਪ ਵਿਚ ਖ਼ੁਸ਼ੀ ਦੀ ਲਹਿਰ ਚੱਲ ਪਈ। ਕਿਤਨਾ ਹੀ ਸਮਾ ਇਕ ਦੂਜੇ ਨੂੰ ਵਧਾਈਆਂ ਮਿਲਦੀਆਂ ਰਹੀਆਂ।

ਪਰ ਜਿਸ ਵੇਲੇ ਸਰਹੰਦ ਦੇ ਨਾਜ਼ਮ ਵਜ਼ੀਰ ਖ਼ਾਂ ਨੇ ਚੰਗੀ ਤਰ੍ਹਾਂ ਪੜਤਾਲ ਕਰਾਈ, ਤਾਂ ਸਤਿਗੁਰੂ ਜੀ ਨੂੰ ਠੀਕ ਪਛਾਨਣ ਵਾਲੇ ਬੰਦਿਆਂ ਨੇ ਤਸੱਲੀ ਨਾਲ ਕਹਿ ਦਿੱਤਾ ਕਿ ਗੁਰੂ ਗੋਬਿੰਦ ਸਿੰਘ ਜੀ ਗੜ੍ਹੀ ਵਿਚੋਂ ਨਿਕਲ ਚੁਕੇ ਹਨ।

## ਮੁਗ਼ਲ-ਹਕੂਮਤ ਨੂੰ ਕਰਾਰੀ ਚੋਟ

ਔਰੰਗਜ਼ੇਬ ਦੀ ਕਸ਼ਮੀਰ, ਲਾਹੌਰ, ਸਰਹੰਦ ਅਤੇ ਦਿੱਲੀ ਦੀ ਸਾਰੀ ਮੁਗ਼ਲ-ਤਾਕਤ ਨੇ ਪੂਰੇ ੭ ਮਹੀਨੇ ਇਕ ਛੋਟੇ ਜਿਹੇ ਨਗਰ ਅਨੰਦਪੁਰ ਦੇ ਵਿਰੁੱਧ ਆਪਣਾ ਪੂਰਾ ਟਿੱਲ ਲਾਇਆ। ਅਨੰਦਪੁਰ ਦੇ ਦੁਆਲੇ ਕਈ ਕੋਹਾਂ ਤਕ ਪਿੰਡਾਂ ਦੇ ਪਿੰਡ ਲੁੱਟ-ਪੁੱਟ ਕੇ ਉਜਾੜ ਦਿੱਤੇ ਗਏ, ਜਿਸ ਕਰਕੇ ਲੋਕਾਂ ਦੇ ਦਿਲਾਂ ਵਿਚ ਮੁਗ਼ਲ-ਹਕੂਮਤ ਵਾਸਤੇ ਨਫ਼ਰਤ ਪੈਦਾ ਹੋ ਗਈ। ਸਰਕਾਰੀ ਖ਼ਜ਼ਾਨੇ ਦੇ ਲੱਖਾਂ ਰੁਪਏ ਖ਼ਰਚ ਹੋ ਗਏ। ਹਜ਼ਾਰਾਂ ਦੀ ਗਿਣਤੀ ਵਿਚ ਜਾਨੀ ਨੁਕਸਾਨ ਹੋਇਆ। ਆਖ਼ਰ ਕੀ ਖੱਟਿਓ ਨੇ ? ਸਿਰਫ਼ ਅਨੰਦਪੁਰ ਨੂੰ ਹੀ ਉਜਾੜ ਸਕੇ। ਗੁਰੂ ਗੋਬਿੰਦ ਸਿੰਘ ਜੀ ਉਹਨਾਂ ਦੇ ਹੱਥ ਨਾ ਆਏ। ਨਾ ਹੀ ਉਹ ਸਿੰਘਾਂ ਦੇ ਹੌਸਲੇ ਕਮਜ਼ੋਰ ਕਰ ਸਕੇ। ਸਗੋਂ, ਜੋ ਬਿਪਤਾ ਮੁਗ਼ਲ-ਹਕੂਮਤ ਵਾਸਤੇ ਔਰੰਗਜ਼ੇਬ ਨੇ ਦੱਖਣ ਵਿਚ ਸਹੇੜੀ ਸੀ, ਉਸੇ ਦੀ ਸੰਭਾਵਨਾ ਪੰਜਾਬ ਵਿਚ ਭੀ ਬਣ ਗਈ। ਸਿੰਘ ੭ ਮਹੀਨਿਆਂ ਵਿਚ ਛਾਪੇ ਮਾਰਨ ਦੇ ਹੁਨਰ ਵਿਚ ਤਾਕ ਹੋ ਗਏ।

ਸਾਰੇ ਨਾਜ਼ਮ ਆਪੋ ਆਪਣੀ ਫ਼ੌਜ ਲੈ ਕੇ ਵਾਪਸ ਮੁੜ ਪਏ। ਪੰਜਾਬ ਵਿਚ ਮੁਗ਼ਲ-ਜਥੇ ਦਾ ਲੱਕ ਟੁੱਟ ਗਿਆ। ਪਹਾੜੀ ਰਾਜੇ ਭੀ ਦੰਦ ਪੀਂਹਦੇ ਆਪੋ ਆਪਣੀ ਰਿਆਸਤ ਨੂੰ ਚਾਲੇ ਪਾ ਗਏ।

# ੧੧ਵਾਂ ਕਾਂਡ

## ਖ਼ਤਰੇ ਤੋਂ ਰਤਾ ਦੂਰ

ਗੁਰੂ ਗੋਬਿੰਦ ਸਿੰਘ ਜੀ ਨੂੰ ਗੜ੍ਹੀ ਵਿਚੋਂ ਨਿਕਲਿਆਂ ਕਈ ਘੰਟੇ ਹੋ ਚੁਕੇ ਸਨ। ਪਰ ਹਨੇਰੀ ਰਾਤ ਸੀ, ਰਾਹ-ਖਹਿੜਾ ਦਿੱਸਦਾ ਨਹੀਂ ਸੀ, ਹਰ ਪਾਸੇ ਕੰਡਿਆਲੀਆਂ ਝਾੜੀਆਂ ਸਨ, ਤੇ ਸਤਿਗੁਰੂ ਜੀ ਨੰਗੀਂ ਪੈਰੀਂ ਜਾ ਰਹੇ ਸਨ। ਦਿਨ ਚੜ੍ਹਨ ਦੇ ਵੇਲੇ ਤਕ ਮਸਾਂ ਅੱਠ ਨੌਂ ਮੀਲ ਪੈਂਡਾ ਕਰ ਸਕੇ। ਇਹ ਸਾਰਾ ਇਲਾਕਾ ਮੁਗ਼ਲਾਂ ਦੀ ਜਾਗੀਰ ਸੀ। ਦਿਨ ਵੇਲੇ ਉਹਨਾਂ ਪਿੰਡਾਂ ਕੋਲੋਂ ਦੀ ਲੰਘਣਾ ਸਤਿਗੁਰੂ ਜੀ ਵਾਸਤੇ ਖ਼ਤਰਨਾਕ ਹੋ ਸਕਦਾ ਸੀ। ਉਸ ਇਲਾਕੇ ਵਿਚ ਚੁਫੇਰੇ ਮਲ੍ਹਿਆਂ ਦੇ ਝਾੜ ਬੜੇ ਸੰਘਣੇ ਸਨ, ਬੇਰ ਭੀ ਲੱਗੇ ਹੋਏ ਸਨ। ਸਤਿਗੁਰੂ ਜੀ ਥੱਕੇ ਹੋਏ ਸਨ, ਸਾਰੀ ਰਾਤ ਦਾ ਅਨੀਂਦਰਾ ਸੀ, ਅੰਨ ਛਕਿਆਂ ਬਾਰ੍ਹਾਂ ਪਹਿਰਾਂ ਤੋਂ ਵਧੀਕ ਹੋ ਚੁਕੇ ਸਨ, ਪੈਰ ਕੰਡਿਆਂ ਨਾਲ ਵਿੱਝੇ ਹੋਏ ਸਨ, ਨੰਗੀਂ ਪੈਰੀਂ ਤੁਰਨ ਕਰਕੇ ਛਾਲੇ ਭੀ ਪੈ ਚੁਕੇ ਸਨ। ਮਲ੍ਹਿਆਂ ਨਾਲੋਂ ਬੇਰ ਖਾ ਕੇ ਭੁੱਖ ਦੂਰ ਕੀਤੀਓ ਨੇ ਅਤੇ ਫਿਰ ਸੰਘਣੇ ਝਾੜਾਂ ਵਿਚ ਅਰਾਮ ਕਰਨ ਲਈ ਲੇਟ ਗਏ।

## ਗਸ਼ਤੀ ਜਥੇ ਅਤੇ ਇਨਾਮ

ਚਮਕੌਰ ਆਦਿਕ ਇਲਾਕਾ ਸਰਹੰਦ ਦੇ ਤਹਿਤ ਵਿਚ ਸੀ। ਅਨੰਦਪੁਰ ਦੇ ਸੱਤ ਮਹੀਨਿਆਂ ਦੇ ਜੰਗ ਵਿਚ ਮੁਗ਼ਲ-ਹਕੂਮਤ ਦੀ ਬਹੁਤੀ ਜ਼ਿਮੇਵਾਰੀ ਸਰਹੰਦ ਦੇ ਨਾਜ਼ਮ ਸਿਰ ਸੀ। ਉਸ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਅਤੇ ਉਹਨਾਂ ਦੇ ਪਰਵਾਰ ਨੂੰ ਫੜਨ ਵਾਸਤੇ ਗਸ਼ਤੀ ਜਥੇ ਤੋਰ ਦਿੱਤੇ, ਆਪਣੇ ਸਾਰੇ ਹੀ ਇਲਾਕੇ ਵਿਚ ਡੌਂਡੀ ਪਿਟਾ ਦਿਤੀ ਕਿ ਗੁਰੂ ਨੂੰ ਪਨਾਹ ਦੇਣ ਵਾਲਿਆਂ ਨੂੰ ਭਾਰੀਆਂ ਸਜ਼ਾਵਾਂ ਦਿੱਤੀਆਂ ਜਾਣਗੀਆਂ। ਫੜਾਣ ਵਾਲਿਆਂ ਵਾਸਤੇ ਇਨਾਮ ਦੇ ਲਾਲਚ ਵੀ ਪੇਸ਼ ਕੀਤੇ ਗਏ।

## ਮਾਛੀਵਾੜੇ ਨੂੰ

ਗੁਰੂ ਗੋਬਿੰਦ ਸਿੰਘ ਜੀ, ੨੩ ਦਸੰਬਰ ਦਾ (੮ ਪੋਹ ਦਾ) ਸਾਰਾ ਦਿਨ ਅਤੇ ਅਗਲੀ ਰਾਤ ਉਹਨਾਂ ਝਾੜਾਂ ਵਿਚ ਸੁੱਤੇ ਰਹੇ। ਡੇਢ ਕੁ ਪਹਿਰ ਰਾਤ ਰਹਿੰਦੀ ਸੀ ਜਦੋਂ ਮਾਲਵੇ ਵਲ ਜਾਣ ਦੀ ਇੱਛਾ ਕਰ ਕੇ, ਸਾਥੀਆਂ ਨਾਲ ਮਿਥੇ ਤਾਰੇ ਦੀ ਸੇਧ ਤੇ ਉਥੋਂ ਚੱਲ ਪਏ। ਸੱਤ ਅੱਠ ਮੀਲ ਪੈਂਡਾ ਜੰਗਲ ਵਿਚ ਹੀ ਤੁਰੇ ਗਏ। ਇਤਨੇ ਨੂੰ ਦਿਨ ਚੜ੍ਹ ਪਿਆ ਅਤੇ ਪਿੰਡ [1]ਮਾਛੀਵਾੜਾ ਸਾਹਮਣੇ ਦਿੱਸਣ ਲੱਗਾ। ਪਿੰਡੋਂ ਬਾਹਰ ਇਕ ਸੰਘਣਾ ਬਾਗ਼ ਸੀ, ਸਤਿਗੁਰੂ ਜੀ ਉਸ ਵਿਚ ਇਕ ਸੰਘਣੇ ਥਾਂ ਜਾ ਟਿਕੇ।

ਤਾਰੇ ਦੀ ਸੇਧ ਦੀ ਮਦਦ ਨਾਲ ਭਾਈ ਦਇਆ ਸਿੰਘ, ਧਰਮ ਸਿੰਘ ਅਤੇ ਮਾਨ ਸਿੰਘ ਇਕੱਠੇ ਹੋ ਚੁਕੇ ਸਨ। ਹੁਣ ਉਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਭਾਲ ਕਰਦੇ ਕਰਦੇ ਉਸ ਬਾਗ਼ ਵਿਚ ਆ ਪਹੁੰਚੇ। ਇਹ ਬਾਂਗ਼ ਗੁਲਾਬੇ ਖਤ੍ਰੀ ਦਾ ਸੀ, ਜੋ ਮਸੰਦ ਦਾ ਕੰਮ ਛੱਡ ਕੇ ਆਪਣੀ ਕਿਰਤ-ਕਾਰ ਕਰਦਾ ਸੀ। ਬਾਗ਼ ਦਾ ਕਾਮਾ ਗੁਲਾਬੇ ਦਾ ਰਿਸ਼ਤੇਦਾਰ ਸੀ। ਉਹ ਬਾਗ਼ ਵਿਚ ਸਤਿਗੁਰੂ ਜੀ ਨੂੰ ਸੁੱਤੇ ਪਿਆਂ ਵੇਖ ਆਇਆ ਸੀ। ਉਸ ਨੇ ਭਾਈ ਦਇਆ ਸਿੰਘ ਹੁਰਾਂ ਨੂੰ ਦੱਸਿਆ ਕਿ ਤੁਹਾਡੇ ਵਰਗਾ ਤੁਹਾਡਾ ਇਕ ਸਾਥੀ ਬਾਗ਼ ਵਿਚ ਸੁੱਤਾ ਪਿਆ ਹੈ। ਇਸ ਤਰ੍ਹਾਂ ਵਿਛੜੇ ਮੁੜ ਮਿਲ ਪਏ।

ਨਬੀ ਖਾਂ, ਗ਼ਨੀ ਖਾਂ ਦੋ ਰੁਹੇਲੇ ਪਠਾਣ ਮਾਛੀਵਾੜੇ ਦੇ ਹੀ ਸਨ। ਇਹ ਦੋਵੇਂ ਭਰਾ ਘੋੜਿਆਂ ਦੀ ਸੌਦਾਗਰੀ ਕਰਿਆ ਕਰਦੇ ਸਨ। ਕਈ ਵਾਰੀ ਇਹਨਾਂ ਸਤਿਗੁਰੂ ਜੀ ਪਾਸ ਘੋੜੇ ਵੇਚੇ ਸਨ। ਸਤਿਗੁਰੂ ਜੀ ਦੇ ਉੱਚ-ਜੀਵਨ ਦਾ ਸਦਕਾ ਇਹਨਾਂ ਭਰਾਵਾਂ ਦੇ ਦਿਲ ਵਿਚ ਸਤਿਗੁਰੂ ਜੀ ਦੇ ਵਾਸਤੇ ਬੜਾ ਪਿਆਰ-ਸਤਿਕਾਰ ਸੀ। ਗ਼ਨੀ ਖਾਂ, ਨਬੀ ਖ਼ਾਂ ਸਬੱਬ ਨਾਲ ਬਾਗ਼ ਵਿਚ ਆਏ। ਉਹ ਭੀ ਦਰਸ਼ਨ ਕਰ ਕੇ ਬੜੇ ਖ਼ੁਸ਼ ਹੋਏ। ਕਾਮੇ ਨੇ ਗੁਲਾਬੇ ਨੂੰ ਜਾ ਖ਼ਬਰ ਕੀਤੀ। ਉਹ ਘਰੋਂ ਪਰਸ਼ਾਦ ਤਿਆਰ ਕਰਾ ਕੇ ਲੈ ਆਇਆ। ਸਾਰਿਆਂ ਰਲ ਕੇ ਸਲਾਹ ਕੀਤੀ। ਫ਼ੈਸਲੇ ਅਨੁਸਾਰ ਭਾਈ ਗੁਲਾਬਾ ਸਤਿਗੁਰੂ ਜੀ ਨੂੰ ਅਤੇ ਸਿੰਘਾਂ ਨੂੰ ਆਪਣੇ ਘਰ ਲੈ ਗਿਆ। ਗ਼ਨੀ ਖ਼ਾਂ ਨਬੀ ਖ਼ਾਂ ਨੇ ਭੀ ਲੋੜ ਅਨੁਸਾਰ ਆਪਣੇ ਵਲੋਂ ਹਰ ਕਿਸਮ ਦੀ ਸੇਵਾ ਪੇਸ਼ ਕੀਤੀ।

---

੧. ਮਾਛੀਵਾੜਾ ਜ਼ਿਲਾ ਲੁਧਿਆਣੇ ਦੀ ਤਹਿਸੀਲ ਸਮਰਾਲਾ ਵਿਚ ਹੈ। ਸਟੇਸ਼ਨ ਲੁਧਿਆਣੇ ਤੋਂ ੨੭ ਮੀਲ ਉੱਤਰ-ਪੂਰਬ ਅਤੇ ਖੰਨੇ ਤੋਂ ੧੬ ਮੀਲ ਹੈ।

## ਉੱਚ ਦੇ ਪੀਰ

ਨਾਜ਼ਮ ਦੇ ਭੇਜੇ ਫ਼ੌਜੀ ਦਸਤੇ ਇਧਰ ਉਧਰ ਭਾਲ ਕਰਨ ਲੱਗ ਪਏ। ਨਾਜ਼ਮ ਦਾ ਹੁਕਮ ਅਤੇ ਇਨਾਮ ਦੇ ਇਕਰਾਰ ਭੀ ਪਿੰਡ ਪਿੰਡ ਸੁਣਾਏ ਗਏ। ਮਾਛੀਵਾੜਾ ਸਰਹੰਦ ਤੋਂ ਕੋਈ ਬਹੁਤੀ ਦੂਰ ਨਹੀਂ ਸੀ ਕਿ ਇਹ ਥਾਂ ਗੁਰੂ ਗੋਬਿੰਦ ਸਿੰਘ ਜੀ ਵਾਸਤੇ ਖ਼ਤਰੇ ਤੋਂ ਖ਼ਾਲੀ ਹੋਵੇ। ਭਾਈ ਗੁਲਾਬਾ ਭੀ ਕੁਝ ਡਰ ਗਿਆ ਕਿ ਵੈਰੀ ਨੂੰ ਮਤਾਂ ਕਿਤੇ ਸੂਹ ਨਾ ਲੱਗ ਜਾਏ। ਸਭਨਾਂ ਨੇ ਰਲ ਕੇ ਸਲਾਹ ਕੀਤੀ। ਕੀਤੇ ਫ਼ੈਸਲੇ ਅਨੁਸਾਰ ਖੱਦਰ ਨੀਲੇ ਰੰਗ ਦਾ ਕਰਾਇਆ ਗਿਆ। ਗੁਰੂ ਗੋਬਿੰਦ ਸਿੰਘ ਜੀ ਅਤੇ ਤਿੰਨਾਂ ਸਿੰਘਾਂ ਵਾਸਤੇ ਉਸ ਨੀਲੇ ਕਪੜੇ ਦੇ ਬਸਤਰ ਬਣਾਏ ਗਏ।

ਸਿੰਧ ਵਿਚ ਜਾ ਕੇ ਵੇਖੋ, ਅਜੇ ਤਕ ਉਸ ਇਲਾਕੇ ਦੇ ਆਮ ਤੌਰ ਤੇ ਸਾਰੇ ਮੁਸਲਮਾਨ ਸਾਬਤ ਕੇਸ ਦਾੜ੍ਹੀ ਰੱਖਦੇ ਹਨ। ਪਰ ਸਿੰਘਾਂ ਵਾਂਗ ਕੇਸਾਂ ਦਾ ਜੂੜਾ ਨਹੀਂ ਕਰਦੇ, ਖੁਲ੍ਹੇ ਪਿਛਾਂਹ ਛੱਡ ਦੇਂਦੇ ਹਨ ਅਤੇ ਸਿਰ ਉਤੇ ਪੱਗ ਬੰਨ੍ਹ ਲੈਂਦੇ ਹਨ। ਉਹਨਾਂ ਮੁਸਲਮਾਨਾਂ ਦੇ ਪੀਰ ਭੀ ਇਸੇ ਰੂਪ ਵਿਚ ਰਹਿੰਦੇ ਹਨ। ਪਰ ਪੀਰਾਂ ਦੇ ਕਪੜੇ ਨੀਲੇ ਰੰਗ ਦੇ ਹੁੰਦੇ ਹਨ। ਆਪਣੇ ਮੁਰੀਦਾਂ ਪਾਸੋਂ ਕਾਰ-ਭੇਟਾ ਲੈਣ ਲਈ ਬਹੁਤ ਸਮਾ ਉਹ ਮੁਰੀਦਾਂ ਦੇ ਪਿੰਡਾਂ ਵਿਚ ਹੀ ਜਾਂਦੇ ਆਉਂਦੇ ਰਹਿੰਦੇ ਹਨ। ਮੁਰੀਦ ਉਹਨਾਂ ਪੀਰਾਂ ਨੂੰ ਪਲੰਘ ਉਤੇ ਬਿਠਾ ਕੇ ਪਲੰਘ ਆਪ ਚੁੱਕ ਕੇ ਆਪਣੇ ਪਿੰਡੋਂ ਦੂਜੇ ਪਿੰਡ ਦੇ ਮੁਰੀਦਾਂ ਪਾਸ ਅਪੜਾ ਦੇਂਦੇ ਹਨ। ਉਹਨਾਂ ਦੀ ਇਹ ਪੀਰੀ-ਮੁਰੀਦੀ ਦੂਰ ਦੂਰ ਦੇ ਇਲਾਕਿਆਂ ਤਕ ਹੁੰਦੀ ਹੈ।

ਪਠਾਣ ਤੇ ਮੁਗ਼ਲ ਹਾਕਮਾਂ ਦੇ ਵੇਲੇ ਬਹੁਤ ਸਾਰੇ ਸਈਅਦ ਕਾਬਲ ਵਲੋਂ ਆ ਗਏ ਸਨ ਅਤੇ ਕਈ ਉੱਘੇ ਨਗਰਾਂ ਸ਼ਹਿਰਾਂ ਵਿਚ ਉਹਨਾਂ ਆਪਣੇ ਪਰਚਾਰ-ਕੇਂਦਰ ਬਣਾ ਲਏ ਸਨ, ਰਿਆਸਤ ਬਹਾਵਲਪੁਰ ਵਿਚ ਨਗਰ [1]ਉੱਚ ਭੀ ਪੀਰਾਂ ਦਾ ਮਸ਼ਹੂਰ ਨਗਰ ਹੈ।

---

੧. ਉੱਚ ਰਿਆਸਤ ਬਹਾਵਲਪੁਰ ਦੀ ਤਸੀਲ ਅਹਿਮਦਪੁਰ ਵਿਚ ਸਤਲੁਜ ਦੇ ਦੱਖਣੀ ਕੰਢੇ ਤੇ ਹੈ। ਬਹਾਵਲਪੁਰ ਤੋਂ ੩੮ ਮੀਲ ਦੱਖਣ ਪੂਰਬ ਪਾਸੇ। ਇਸ ਦਾ ਪਹਿਲਾ ਨਾਮ ਦੇਵਗੜ੍ਹ ਸੀ। ਈਸਵੀ ਬਾਰ੍ਹਵੀਂ ਦੇ ਅੰਤ ਵਿਚ ਇਥੋਂ ਦਾ ਪਹਿਲਾ ਰਾਜਾ ਦੇਵ ਸਿੰਘ ਸਈਅਦ ਜਲਾਲੁੱਦੀਨ ਬੁਖ਼ਾਰੀ ਤੋਂ ਹਾਰ ਖਾ ਕੇ ਮਾਰਵਾੜ ਨੂੰ ਭੱਜ ਗਿਆ ਸੀ। ਸਈਅਦ ਨੇ ਦੇਵਗੜ੍ਹ ਨੂੰ ਲੁੱਟ ਕੇ ਉਸ ਦਾ ਨਾਂ 'ਉੱਚ' ਰਖਿਆ। ਮੁਸਲਮਾਨ ਇਸ ਨੂੰ 'ਉੱਚ ਸ਼ਰੀਫ਼' ਆਖਦੇ ਹਨ। ਅਨੇਕਾਂ ਪੀਰਾਂ ਦੀ ਰਿਹਾਇਸ਼ ਦਾ ਇਹ ਪਰਸਿੱਧ ਅਸਥਾਨ ਹੈ। ਹੁਣ ਇਹ ਪਾਸੋ-ਪਾਸੀ ਤਿੰਨ ਬਸਤੀਆਂ ਵਿਚ ਵੱਸਦਾ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਸਿੰਘਾਂ ਨੇ ਨੀਲੇ ਬਸਤਰ ਪਹਿਨ ਲਏ। ਕੇਸ ਖੁਲ੍ਹੇ ਪਿਛਾਂਹ ਸੁੱਟ ਕੇ ਉਤੋਂ ਦੀ ਪੱਗਾਂ ਬੰਨ੍ਹ ਲਈਆਂ। ਨਬੀ ਖ਼ਾਂ, ਗ਼ਨੀ ਖ਼ਾਂ, ਭਾਈ ਧਰਮ ਸਿੰਘ ਅਤੇ ਮਾਨ ਸਿੰਘ ਨੇ ਇਕ ਪਲੰਘ ਉਤੇ ਸਤਿਗੁਰੂ ਜੀ ਨੂੰ ਬਿਠਾ ਲਿਆ। ਭਾਈ ਦਇਆ ਸਿੰਘ ਨੇ ਮੋਰਾਂ ਦੇ ਖੰਭਾਂ ਦਾ ਇਕ ਚੌਰ ਹੱਥ ਵਿਚ ਲੈ ਲਿਆ। ਮੋਰਾਂ ਦੇ ਖੰਭ ਮੁਸਲਮਾਨ ਪੀਰ ਆਮ ਤੌਰ ਤੇ ਵਰਤਦੇ ਹਨ।

ਚਹੁੰਆਂ ਨੇ ਪਲੰਘ ਚੁੱਕ ਲਿਆ ਅਤੇ ਮਾਛੀਵਾੜੇ ਤੋਂ ਚੱਲ ਪਏ। ਨਬੀ ਖ਼ਾਂ, ਗ਼ਨੀ ਖ਼ਾਂ ਨੇ ਲੋਕਾਂ ਨੂੰ ਦੱਸਣਾ ਸ਼ੁਰੂ ਕਰ ਦਿਤਾ ਕਿ ਇਹ [1]ਉੱਚ ਦੇ ਪੀਰ ਸਨ।

ਇਹ ਦੋਵੇਂ ਭਰਾ ਬਾਗ਼ ਮਿਲਖ ਭੁਇਂ ਦੇ ਮਾਲਕ ਸਨ। ਮਾਛੀਵਾੜੇ ਵਿਚ ਇਹਨਾਂ ਦਾ ਚੰਗਾ ਅਸਰ ਰਸੂਖ਼ ਸੀ। ਘੋੜਿਆਂ ਦੇ ਵਪਾਰੀ ਭੀ ਸਨ, ਇਸ ਵਾਸਤੇ ਇਲਾਕੇ ਵਿਚ ਭੀ ਲੋਕ ਇਹਨਾਂ ਨੂੰ ਜਾਣਦੇ ਸਨ। ਇਸ ਅਸਰ-ਰਸੂਖ਼ ਦੇ ਕਾਰਨ ਉਹਨਾਂ ਦੇ ਕਹੇ ਦਾ ਯਕੀਨ ਬੱਝਦਾ ਗਿਆ, ਤੇ, ਉੱਚ ਦੇ ਪੀਰ ਵਾਲੀ ਵਿਉਂਤ ਦੀ ਕਾਮਯਾਬੀ ਵਿਚ ਕਾਫ਼ੀ ਸਹਾਇਤਾ ਮਿਲੀ।

## ਛੋਟੇ ਸਾਹਿਬਜ਼ਾਦੇ ਸ਼ਹੀਦ

ਸਰਸਾ ਲੰਘਣ ਵਾਲੇ ਸਾਥ ਤੋਂ ਵਿਛੜ ਕੇ ਗੁਰੂ-ਘਰ ਦਾ ਰਸੋਈਆ ਗੰਗਾ ਰਾਮ ਛੋਟੇ ਸਾਹਿਬਜ਼ਾਦਿਆਂ ਬਾਬਾ ਫ਼ਤਹ ਸਿੰਘ, ਬਾਬਾ ਜ਼ੋਰਾਵਰ ਸਿੰਘ ਜੀ ਅਤੇ ਉਹਨਾਂ ਦੀ ਦਾਦੀ ਮਾਤਾ ਗੁਜਰੀ ਜੀ ਨੂੰ ਆਪਣੇ ਪਿੰਡ ਖੇੜੀ ਲੈ ਪਹੁੰਚਿਆ। ਖੇੜੀ ਮੋਰਿੰਡੇ ਤੋਂ ਨੇੜੇ ਹੀ ਸੀ, ਸਰਹੰਦ ਤੋਂ ੧੧ ਮੀਲ ਉੱਤਰ-ਪੂਰਬ ਪਾਸੇ। ਮੋਰਿੰਡਾ ਸਰਹੰਦ ਤੋਂ ੧੪ ਮੀਲਾਂ ਤੇ ਹੈ।

ਸਰਹੰਦ ਦੇ ਨਾਜ਼ਮ ਦਾ ਹੁਕਮ ਗੰਗਾ ਰਾਮ ਨੇ ਭੀ ਸੁਣ ਲਿਆ। ਉਸ ਦਾ ਮਨ ਸਿਦਕੋਂ ਡੋਲ ਗਿਆ। ਕਦੇ ਆਪਣੇ ਫੜੇ ਜਾਣ ਦਾ ਡਰ ਆਵੇ, ਕਦੇ ਇਨਾਮ ਦਾ ਲਾਲਚ ਧੂਹ ਪਾਵੇ। ਆਖ਼ਰ ਉਹ ਬੇ-ਵਫ਼ਾ ਹੋ ਗਿਆ। ਜਾ ਕੇ ਮੋਰਿੰਡੇ ਦੇ ਰੰਘੜਾਂ ਨੂੰ ਸੱਦ ਲਿਆਇਆ। ਸਾਹਿਬਜ਼ਾਦੇ ਤੇ ਮਾਤਾ ਗੁਜਰੀ

---

੧. ਉੱਚ ਦਾ ਪੀਰ—ਉੱਚੀ ਪਦਵੀ ਦਾ ਗੁਰੂ। ਗੁਰੂ ਦਾ ਗੁਰੂ। ਗ਼ਨੀ ਖ਼ਾਂ, ਨਬੀ ਖ਼ਾਂ ਨੇ ਸਤਿਗੁਰੂ ਜੀ ਦਾ ਇਹ ਦੋ-ਅਰਥਕ ਨਾਮ ਮਾਛੀਵਾੜੇ ਤੋਂ ਜਾਣ ਸਮੇ ਦੱਸਿਆ ਸੀ, ਜਿਸ ਦਾ ਭਾਵ ਮੁਸਲਮਾਨਾਂ ਨੇ ਸਮਝਿਆ ਕਿ ਉੱਚ ਨਗਰ ਦੇ ਰਹਿਣ ਵਾਲੇ ਇਹ ਪੀਰ ਹਨ।

ਜੀ ਪਕੜੇ ਗਏ ਅਤੇ ਸਰਹੰਦ ਅਪੜਾਏ ਗਏ। ਵਜ਼ੀਰ ਖ਼ਾਂ ਚਮਕੌਰ ਤੋਂ ਵਾਪਸ ਪਹੁੰਚ ਚੁੱਕਾ ਸੀ। ਸਾਹਿਬਜ਼ਾਦਿਆਂ ਨੂੰ ਕਿਲ੍ਹੇ ਦੇ ਬੁਰਜ ਵਿਚ ਕੈਦ ਕੀਤਾ ਗਿਆ।

ਵਜ਼ੀਰ ਖ਼ਾਂ ਨੇ ਕਈ ਲਾਲਚ ਤੇ ਡਰਾਵੇ ਦੇ ਕੇ ਬਾਬਾ ਫ਼ਤਹ ਸਿੰਘ ਅਤੇ ਬਾਬਾ ਜ਼ੋਰਾਵਰ ਸਿੰਘ ਜੀ ਨੂੰ ਇਸਲਾਮ ਕਬੂਲ ਕਰਨ ਲਈ ਪ੍ਰੇਰਨ ਦੇ ਜਤਨ ਕੀਤੇ। ਪਰ ਕੋਈ ਪ੍ਰੇਰਨਾ ਸਫ਼ਲ ਨਾ ਹੋਈ। ਨਾਜ਼ਮ ਅਨੰਦਪੁਰ ਤੇ ਚਮਕੌਰ ਦੀਆਂ ਲੜਾਈਆਂ ਦੀ ਨਮੋਸ਼ੀ ਤੋਂ ਖਿੱਝਿਆ ਹੋਇਆ ਸੀ। ਉਸ ਦੇ ਸਿਰ ਉਤੇ ਸ਼ੈਤਾਨ-ਕ੍ਰੋਧ ਸਵਾਰ ਸੀ। ਜਦੋਂ ਉਸ ਨੂੰ ਇਹਨਾਂ ਬਾਲ-ਉਮਰ ਸ਼ੇਰ-ਬੱਚਿਆਂ ਤੋਂ ਭੀ ਮੂੰਹ ਦੀ ਖਾਣੀ ਪਈ, ਤਾਂ ਉਸ ਨੇ ਇਹਨਾਂ ਦੇ ਕਤਲ ਦਾ ਹੁਕਮ ਦੇ ਦਿਤਾ। ਮਲੇਰਕੋਟਲੇ ਦਾ ਨਵਾਬ ਸ਼ੇਰ ਮੁਹੰਮਦ ਖ਼ਾਂ ਚਮਕੌਰ ਦੇ ਜੰਗ ਤੋਂ ਵਾਪਸ ਮਲੇਰਕੋਟਲੇ ਨੂੰ ਜਾਂਦਾ ਹੋਇਆ ਵਜ਼ੀਰ ਖ਼ਾਂ ਦੇ ਨਾਲ ਅਜੇ ਸਰਹੰਦ ਹੀ ਸੀ। ਸਾਹਿਬਜ਼ਾਦਿਆਂ ਨੂੰ ਪ੍ਰੇਰਨ ਦੀ ਸਾਰੀ ਕਾਰਵਾਈ ਉਸ ਦੇ ਸਾਹਮਣੇ ਹੀ ਹੋ ਰਹੀ ਸੀ। ਜਦੋਂ ਨਾਜ਼ਮ ਨੇ ਉਹਨਾਂ ਨੂੰ ਕਤਲ ਕਰਨ ਦਾ ਫ਼ੈਸਲਾ ਦਿੱਤਾ ਤਾਂ ਨਵਾਬ ਨੇ ਉਸ ਨੂੰ ਇਸ ਮੰਦੀ ਨੀਚ ਕਰਤੂਤ ਤੋਂ ਵਰਜਿਆ। ਪਰ ਪਾਸ ਬੈਠੇ ਪੇਸ਼ਕਾਰ ਸੁੱਚਾ ਨੰਦ ਨੇ ਮੁਗ਼ਲ-ਹਕੂਮਤ ਨਾਲ ਆਪਣੀ ਵਫ਼ਾਦਾਰੀ ਦਾ ਸਬੂਤ ਦੇਣ ਵਾਸਤੇ ਆਖਿਆ ਕਿ ਸੱਪਾਂ ਦੇ ਬੱਚੇ ਭੀ ਮਾਰ ਮੁਕਾਣ ਵਿਚ ਹੀ ਸਿਆਣਪ ਹੈ।

੧੩ ਪੋਹ ਦਾ ਦਿਨ ਸੀ। ਅੱਜ-ਕਲ੍ਹ ਅੰਗਰੇਜ਼ੀ ਮਹੀਨੇ ਅਨੁਸਾਰ ਦਸੰਬਰ ਦੀ ਆਮ ਤੌਰ ਤੇ ੨੭ ਤਰੀਕ ਹੁੰਦੀ ਹੈ। ਬਾਬਾ ਫ਼ਤਹ ਸਿੰਘ ਜੀ ਅਤੇ ਬਾਬਾ ਜ਼ੋਰਾਵਰ ਸਿੰਘ ਜੀ ਨੂੰ ਜੀਊਂਦਿਆਂ ਕੰਧਾਂ ਵਿਚ ਚਿਣਵਾਇਆ ਗਿਆ। ਜਿਸ ਵੇਲੇ ਉਹ ਬੇਹੋਸ਼ ਹੋ ਗਏ, ਤਾਂ ਕਤਲ ਕਰ ਦਿੱਤੇ ਗਏ। ਜਦੋਂ ਇਹ ਖ਼ਬਰ ਮਾਤਾ ਗੁਜਰੀ ਜੀ ਨੂੰ ਪਹੁੰਚਾਈ ਗਈ, ਤਾਂ ਉਹ ਗ਼ਸ਼ ਖਾ ਕੇ ਬੁਰਜ ਤੋਂ ਡਿੱਗ ਪਈ। ਬਿਰਧ ਸਰੀਰ ਸੀ। ਉਸ ਦੀ ਰੂਹ ਭੀ ਬੱਚਿਆਂ ਦੇ ਪਿਛੇ ਪਿਛੇ ਹੀ ਧਾਈ ਕਰ ਗਈ।

[1]ਮੇਹਰਾਜ-ਨਿਵਾਸੀ ਬਾਬਾ ਫੂਲ ਜੀ ਦੇ ਸਪੁੱਤਰ [2]ਤਿਲੋਕਾ ਅਤੇ ਰਾਮਾ

---

੧. ਮੇਹਰਾਜ ਰੇਲਵੇ ਸਟੇਸ਼ਨ ਰਾਮਪੁਰਾ ਫੂਲ ਤੋਂ ਚਾਰ ਮੀਲ ਉਤਰ-ਪੱਛਮ ਪਾਸੇ ਹੈ। ਇਹ ਨਗਰ ਸੰਮਤ ੧੬੮੪ (ਸੰਨ ੧੬੨੭) ਵਿਚ ਗੁਰੂ ਹਰਿਗੋਬਿੰਦ ਸਾਹਿਬ ਦੀ ਆਗਿਆ ਅਨੁਸਾਰ ਬੈਰਾੜ ਵੰਸ ਦੇ ਚੌਧਰੀ ਮੇਹਰਾਜ ਨੇ ਆਪਣੇ ਨਾਮ ਤੇ ਵਸਾਇਆ ਸੀ।

੨. ਜਦੋਂ ਗੁਰੂ ਗੋਬਿੰਦ ਸਿੰਘ ਜੀ ਤਲਵੰਡੀ ਸਾਬੋ ਕੀ ਸਨ, ਇਹ ਦੋਵੇਂ ਭਰਾ ਉਥੇ ਹਾਜ਼ਰ ਹੋਏ। ਅੰਮ੍ਰਿਤ ਛਕ ਕੇ ਤ੍ਰਿਲੋਕ ਸਿੰਘ ਅਤੇ ਰਾਮ ਸਿੰਘ ਬਣੇ।

ਉਸ ਵੇਲੇ ਮੁਆਮਲਾ ਭਰਨ ਸਰਹੰਦ ਗਏ ਹੋਏ ਸਨ। ਇਹਨਾਂ ਨੇ ਸ਼ਹੀਦਾਂ ਦਾ [1]ਸਸਕਾਰ ਕੀਤਾ ਸੀ।

### ਜਗਤ ਦੀ ਫਿਟਕਾਰ

ਉਹ ਮਰਦੂਦ ਜੋ ਸੱਤ ਮਹੀਨੇ ਹਰ ਤਰ੍ਹਾਂ ਦੇ ਹੱਥ-ਕੰਡੇ ਕਰ ਕੇ ਅੱਡੀ ਚੋਟੀ ਦਾ ਜ਼ੋਰ ਲਾ ਕੇ ਗੁਰੂ ਗੋਬਿੰਦ ਸਿੰਘ ਜੀ ਦਾ ਵਾਲ ਭੀ ਵਿੰਗਾ ਨਾ ਕਰ ਸਕਿਆ, ਆਪਣੇ ਨਕਾਰਾ-ਪਣ ਤੇ ਛਿੱਥਾ ਪੈ ਕੇ ਛੋਟੇ ਛੋਟੇ ਬੱਚਿਆਂ ਉਤੇ ਵਾਰ ਕਰਨ ਦੀ ਮੰਦੀ ਕਰਤੂਤ ਕਰਨ ਉਤੇ ਉਤਰ ਆਇਆ। ਜਗਤ ਵਿਚ ਜੋ ਆਇਆ, ਉਹ ਅੰਤ ਨੂੰ ਇਥੋਂ ਚਲਾ ਗਿਆ। ਇਥੇ ਸਦਾ ਕਿਸੇ ਨੇ ਬਹਿ ਨਹੀਂ ਰਹਿਣਾ। ਪਰ ਵਜ਼ੀਰ ਖ਼ਾਂ ਇਕ ਐਸੀ ਕਰਤੂਤ ਕਰ ਗਿਆ ਕਿ ਰਹਿੰਦੀ ਦੁਨੀਆ ਤਕ ਉਸ ਮਰਦੂਦ ਨੂੰ ਜਗਤ ਫਿਟਕਾਰ ਪਾਂਦਾ ਰਹੇਗਾ।

ਭਾਗਾਂ ਵਾਲਾ ਬਣ ਸਕਦਾ ਹੈ ਉਹ ਦੇਸ ਤੇ ਪੰਥ, ਜਿਸ ਦੇ ਸਾਹਮਣੇ ਛੋਟੇ ਅਰਸ਼ੀ ਲਾਲ ਇਹ ਬੇ-ਮਿਸਾਲ ਪੂਰਨੇ ਪਾ ਗਏ। ਭਾਰਤ ਨੂੰ ੧੩ ਪੋਹ ਦਾ ਦਿਹਾੜਾ ਕਦੇ ਵਿਸਰਨਾ ਨਹੀਂ ਚਾਹੀਦਾ।

## ਸਤਿਗੁਰੂ ਜੀ ਮਾਲਵੇ ਨੂੰ

### ਲੱਲ

੧੧ ਪੋਹ ਨੂੰ ਸਵੇਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਉੱਚ ਦੇ ਪੀਰ ਦੇ ਬਾਣੇ ਵਿਚ ਸਾਥ ਸਮੇਤ ਮਾਛੀਵਾੜੇ ਤੋਂ ਚੱਲ ਪਏ। ਉਥੋਂ ਪਿੰਡ ਘੁੰਗਰਾਲੀ ਪਹੁੰਚੇ, ਜੋ ਮਾਛੀਵਾੜੇ ਤੋਂ ਦੱਖਣ-ਪੂਰਬ ਪਾਸੇ ੧੨ ਮੀਲਾਂ ਤੇ ਹੈ।

ਘੁੰਗਰਾਲੀ ਤੋਂ ਅਗਲੇ ਦਿਨ ਸਿੱਧੇ ਲਹਿੰਦੇ ਪਾਸੇ ਪਿੰਡ [2]ਲੱਲ ਅੱਪੜੇ। ਘੁੰਗਰਾਲੀ ਤੋਂ ਲੱਲ ੧੩ ਮੀਲ ਹੈ। ਇਹ ਦੋਵੇਂ ਪਿੰਡ ਤਸੀਲ ਸਮਰਾਲਾ ਵਿਚ

---

੧. ਮਾਤਾ ਜੀ ਅਤੇ ਸਾਹਿਬਜ਼ਾਦਿਆਂ ਦੇ ਸਰੀਰ ਸ਼ਹੀਦ-ਅਸਥਾਨ (ਫ਼ਤਹਗੜ੍ਹ) ਤੋਂ ਲਿਆ ਕੇ ਸਿੱਖਾਂ ਨੇ ਜਿੱਥੇ ਰਾਤ ਰੱਖੇ ਸਨ, ਉਥੇ ਗੁਰਦੁਆਰਾ 'ਵਿਮਾਨ ਗੜ੍ਹ' ਹੈ। ਅਗਲੇ ਦਿਨ ਜਿਥੇ ਸਸਕਾਰ ਕੀਤਾ ਗਿਆ, ਉਥੇ ਗੁਰਦੁਆਰਾ 'ਜੋਤੀ ਸਰੂਪ' ਹੈ।

੨. ਲੱਲ ਰੇਲਵੇ ਸਟੇਸ਼ਨ ਦੋਰਾਹਾ ਤੋਂ ਪੰਜ ਮੀਲ ਪੂਰਬ ਪਾਸੇ ਹੈ। ਇਸ ਪਿੰਡ ਤੋਂ ਉੱਤਰ ਪਾਸੇ ਦੋ ਫ਼ਰਲਾਂਗਾਂ ਤੇ ਸਤਿਗੁਰੂ ਜੀ ਦਾ ਗੁਰਦੁਆਰਾ ਹੈ।

ਹਨ। ਪਿੰਡੋਂ ਬਾਹਰ ਇਕ ਤਲਾਬ ਦੇ ਕੰਢੇ ਬੋਹੜ ਹੇਠਾਂ ਅਰਾਮ ਕੀਤੋ ਨੇ।

ਜਦੋਂ ਇਥੇ ਪਹੁੰਚੇ, ਤਾਂ ਸ਼ੱਕ ਦੀ ਹਾਲਤ ਵਿਚ ਸ਼ਾਹੀ ਫ਼ੌਜ ਦੇ ਸਰਦਾਰ ਨੇ ਸਫ਼ਰ ਤੋਂ ਰੋਕ ਲਿਆ। ਨੂਰਪੁਰ ਦੇ ਸਈਅਦ ਮੀਰ ਮੁਹੰਮਦ ਨੇ ਸਤਿਗੁਰੂ ਜੀ ਦੀ ਬਾਬਤ ਗਵਾਹੀ ਦਿੱਤੀ ਕਿ ਇਹ ਪੀਰਾਂ ਦੇ ਪੀਰ ਹਨ।

ਲੱਲ ਤੋਂ ਚੱਲ ਕੇ ਕਨੌਚ ਦੇ ਰਸਤੇ ਪਿੰਡ [1]ਕਟਾਣੇ ਅੱਪੜੇ। ਕਟਾਣੇ ਤੋਂ ਰਾਮਪੁਰ ਪਹੁੰਚੇ। ਰਾਤ ਰਾਮਪੁਰ ਰਹੇ।

## ਆਲਮਗੀਰ—ਘੋੜੇ ਦੀ ਸਵਾਰੀ

ਚਮਕੌਰ ਤੋਂ ਮਾਛੀਵਾੜੇ ਤਕ ੧੯ ਮੀਲ ਪੈਂਡਾ ਰਾਤ ਦੇ ਹਨੇਰੇ ਵਿਚ ਕੰਡਿਆਲੀਆਂ ਝਾੜੀਆਂ ਵਿਚੋਂ ਦੀ ਨੰਗੀਂ ਪੈਰੀਂ ਕਰਨ ਕਰਕੇ ਗੁਰੂ ਗੋਬਿੰਦ ਸਿੰਘ ਜੀ ਦੇ ਪੈਰ ਜ਼ਖ਼ਮੀ ਹੋ ਗਏ ਸਨ। ਪਲੰਘ ਦੀ ਵਿਓਂਤ ਵਾਸਤੇ ਸ਼ਾਇਦ ਇਹ ਭੀ ਇਕ ਕਾਰਨ ਹੋਵੇ।

੧੩ ਪੋਹ ਨੂੰ ਰਾਮਪੁਰ ਤੋਂ ਪਿੰਡ [2]ਆਲਮਗੀਰ ਦੇ ਪਾਸ ਪਹੁੰਚੇ ਸਨ ਕਿ ਉਥੇ ਭਾਈ ਮਨੀ ਸਿੰਘ ਜੀ ਦਾ ਵੱਡਾ ਭਰਾ ਭਾਈ ਨਿਗਾਹੀਆ ਸਿੰਘ ਆਪਣੇ ਪੁੱਤਰ ਸਮੇਤ ਮਿਲ ਪਿਆ। ਪਿਉ ਪੁੱਤਰ ਘੋੜਿਆਂ ਦਾ ਵਪਾਰ ਕਰਦੇ ਸਨ। ਉਸ ਵੇਲੇ ਭੀ ਘੋੜੇ ਵੇਚਣ ਜਾ ਰਹੇ ਸਨ। ਸਤਿਗੁਰੂ ਜੀ ਦਾ ਦਰਸ਼ਨ ਕਰ ਕੇ ਉਹ ਬੜੇ ਹੀ ਪ੍ਰਸੰਨ ਹੋਏ। ਉਸੇ ਵੇਲੇ ਵਧੀਆ ਘੋੜਾ ਭੇਟ ਕਰ ਦਿੱਤੋ ਨੇ। ਗੁਰੂ ਗੋਬਿੰਦ ਸਿੰਘ ਜੀ ਪਲੰਘ ਛੱਡ ਕੇ ਘੋੜੇ ਉਤੇ ਸਵਾਰ ਹੋ ਗਏ। ਉਹ ਨਬੀ ਖ਼ਾਂ, ਗ਼ਨੀ ਖ਼ਾਂ ਨੂੰ ਘੱਟ ਤੋਂ ਘੱਟ ਖੇਚਲ ਦੇਣੀ ਚਾਹੁੰਦੇ ਸਨ। ਪਰ ਇਸ ਤੋਂ ਪਹਿਲਾਂ ਘੋੜਾ ਮਿਲਣ ਦਾ ਕੋਈ ਪਰਬੰਧ ਨਹੀਂ ਹੋ ਸਕਿਆ ਸੀ।

## ਹੁਕਮਨਾਮਾ

ਜਦੋਂ ਸਰਹੰਦ ਦੇ ਨਾਜ਼ਮ ਨੂੰ ਇਹ ਪਤਾ ਲੱਗਾ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਚਮਕੌਰ ਦੇ ਘੇਰੇ ਵਿਚੋਂ ਭੀ ਨਿਕਲ ਗਏ ਹਨ, ਤਾਂ ਉਸ ਨੇ ਉਹਨਾਂ ਦੇ ਫੜਨ ਵਾਸਤੇ ਇਨਾਮ ਮੁਕੱਰਰ ਕਰ ਦਿੱਤੇ ਸਨ। ਲੋਕਾਂ ਨੂੰ ਇਹ ਧਮਕੀਆਂ

---

੧. ਏਥੇ ਹੁਣ ਗੁਰਦੁਆਰਾ ਕਟਾਣਾ ਸਾਹਿਬ ਹੈ।

੨. ਆਲਮਗੀਰ ਲੁਧਿਆਣੇ ਤੋਂ ੭ ਕੋਹ ਦੱਖਣ ਪਾਸੇ ਹੈ। ਰੇਲਵੇ ਸਟੇਸ਼ਨ ਗਿੱਲ ਤੋਂ ਦੋ ਮੀਲ ਦੱਖਣ ਵੱਲ।

ਭੀ ਦਿੱਤੀਆਂ ਗਈਆਂ ਕਿ ਪਨਾਹ ਦੇਣ ਵਾਲਿਆਂ ਨੂੰ ਸਜ਼ਾਵਾਂ ਦਿਤੀਆਂ ਜਾਣਗੀਆਂ।

ਇਹ ਪਤਾ ਹੁੰਦਿਆਂ ਭੀ ਨਬੀ ਖ਼ਾਂ ਗ਼ਨੀ ਖ਼ਾਂ ਨੇ ਬੜੇ ਆਦਰ ਸਤਿਕਾਰ ਨਾਲ ਆਪਣੇ ਘਰ ਟਿਕਣ ਲਈ ਗੁਰੂ ਗੋਬਿੰਦ ਸਿੰਘ ਜੀ ਨੂੰ ਅਰਜ਼ ਕੀਤੀ। ਨਿਰਾ ਇਤਨਾ ਹੀ ਨਹੀਂ, ਵੈਰੀ ਦੇ ਪੰਜੇ ਵਿਚੋਂ ਕੱਢਣ ਵਾਸਤੇ ਦੋਹਾਂ ਭਰਾਵਾਂ ਨੇ ਸਤਿਗੁਰੂ ਜੀ ਨੂੰ ਉੱਚ ਦਾ ਪੀਰ ਬਣਾ ਲਿਆ ਅਤੇ ਤਿੰਨ ਦਿਨ ਪਲੰਘ ਮੋਢਿਆਂ ਉਤੇ ਚੁਕ ਕੇ ਲਈ ਗਏ। ਨਬੀ ਖ਼ਾਂ ਗ਼ਨੀ ਖ਼ਾਂ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਸੇਵਾ ਖ਼ਾਤਰ ਆਪਣੀ ਜਿੰਦ ਤਲੀ ਉਤੇ ਰੱਖ ਲਈ ਸੀ।

ਘੋੜਾ ਮਿਲ ਪੈਣ ਤੇ ਸਤਿਗੁਰੂ ਜੀ ਨੇ ਉਹਨਾਂ ਨੂੰ ਬੜੇ ਪਿਆਰ ਨਾਲ ਵਿਦਾ ਕੀਤਾ। ਭਾਈ ਨਿਗਾਹੀਆ ਸਿੰਘ ਘੋੜਿਆਂ ਦਾ ਵਪਾਰੀ ਸੀ। ਉਸ ਪਾਸੋਂ ਕਾਗ਼ਜ਼ ਕਲਮ ਦਵਾਤ ਲੈ ਕੇ ਦੋਹਾਂ ਭਰਾਵਾਂ ਨੂੰ ਇਕ ਯਾਦਗਾਰੀ ਪੱਤ੍ਰ ਲਿਖ ਦਿੱਤੋ ਨੇ, ਜਿਸ ਵਿਚ ਉਹਨਾਂ ਦੀ ਕੀਤੀ ਵੱਡ-ਮੁੱਲੀ ਸੇਵਾ ਦੀ ਸਾਖ ਭਰ ਕੇ, ਖ਼ਾਲਸਾ ਪੰਥ ਨੂੰ ਉਹਨਾਂ ਦੀ ਕੀਤੀ ਸੇਵਾ ਦੀ ਕਦਰ ਕਰਨ ਦਾ ਹੁਕਮ ਕੀਤੋ ਨੇ।

## ਆਲਮਗੀਰ ਤੋਂ ਹੇਹਰੀਂ

ਆਲਮਗੀਰ ਤੋਂ ¹ਹੇਹਰ ੧੪ ਮੀਲ ਲਹਿੰਦੇ ਪਾਸੇ ਹੈ। ਗ਼ਨੀ ਖ਼ਾਂ, ਨਬੀ ਖ਼ਾਂ ਨੂੰ ਆਦਰ ਸਤਿਕਾਰ ਨਾਲ ਵਿਦਾ ਕਰ ਕੇ ਸਤਿਗੁਰੂ ਜੀ, ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਅਤੇ ਭਾਈ ਮਾਨ ਸਿੰਘ ਦੇ ਨਾਲ ਹੇਹਰੀਂ ਪਹੁੰਚੇ। ਉਥੇ ਉਦਾਸੀ ਸਿੱਖ ਮਹੰਤ ਕਿਰਪਾਲ ਦਾਸ ਦਾ ਡੇਰਾ ਸੀ। ਮਹੰਤ ਕਿਰਪਾਲ ਦਾਸ ਨੇ ਭੰਗਾਣੀ ਦੇ ਜੰਗ ਵਿਚ ਬੜੀ ਨਿਰਭੈਤਾ ਵਿਖਾ ਕੇ ਆਪਣੇ ਕੁਤਕ (ਡੰਡੇ) ਨਾਲ ਹੀ ਪਹਾੜੀ ਸੈਨਾ ਦਾ ਟਾਕਰਾ ਕੀਤਾ ਸੀ। ਹੁਣ ਓਸ ਦੇ ਥਾਂ ਉਸ ਦਾ ਇਕ ਚੇਲਾ ਮਹੰਤ ਸੀ। ਪਹਿਲਾਂ ਤਾਂ ਉਸ ਨੇ ਆਦਰ-ਭਾਉ ਕੀਤਾ; ਪਰ ਜਦੋਂ ਸਾਰਾ ਹਾਲ ਸੁਣਿਓਸੁ, ਤਾਂ ਉਹ ਡਰ ਗਿਆ ਕਿ ਮੁਗ਼ਲ-ਫ਼ੌਜ ਇਹਨਾਂ ਦੀ ਭਾਲ ਕਰ ਰਹੀ ਹੈ। ਜੇ ਇਥੋਂ ਪਕੜੇ ਗਏ ਤਾਂ ਡੇਰਾ ਸਦਾ ਲਈ ਉੱਜੜ ਜਾਏਗਾ, ਤੇ ਮੈਂ ਭੀ ਮਾਰਿਆ ਜਾਵਾਂਗਾ। ਅਗਲੇ ਦਿਨ ਸਵੇਰੇ ਹੀ ਵਿਦਾ

---

੧. ਹੇਹਰ ਜ਼ਿਲਾ ਲੁਧਿਆਣਾ ਤਹਿਸੀਲ ਜਗਰਾਉਂ ਦੇ ਥਾਣਾ ਰਾਇਕੋਟ ਵਿਚ ਹੈ। ਰੇਲਵੇ ਸਟੇਸ਼ਨ ਚੌਕੀਮਾਨ ਤੋਂ ੬ ਮੀਲ।

ਕਰ ਦਿੱਤੋਸੁ। ਉਸ ਦਿਨ ਪੋਹ ਦੀ ੧੪ ਤਰੀਕ ਸੀ।

## ਸਰਹੰਦ ਤੋਂ ਖ਼ਬਰ ਮੰਗਾਈ

ਹੇਹਰਾਂ ਤੋਂ ਅਗਾਂਹ ੯ ਮੀਲਾਂ ਤੇ ਸਤਿਗੁਰੂ ਜੀ [1]ਸੀਲੋਆਣੀ ਦੇ ਨੇੜੇ ਪਹੁੰਚੇ। ਉਥੇ ਰਾਇ ਕੋਟ ਦਾ ਚੌਧਰੀ [2]ਰਾਇ ਕੱਲਾ (ਕੱਲਾ ਰਾਇ) ਆਇਆ ਹੋਇਆ ਸੀ।

ਗੁਰੂ ਗੋਬਿੰਦ ਸਿੰਘ ਜੀ ਅਤੇ ਤਿੰਨਾਂ ਸਿੰਘਾਂ ਦੇ ਕਪੜੇ ਅਜੇ ਨੀਲੇ ਹੀ ਸਨ। ਮੁਸਲਮਾਨ ਚੌਧਰੀ ਨੇ ਕੋਈ ਪੀਰ ਸਮਝ ਕੇ ਆਦਰ ਸਤਿਕਾਰ ਕੀਤਾ। ਮੁਨਾਸਬ ਮੌਕਾ ਜਾਣ ਕੇ ਉਸ ਨੂੰ ਅਸਲ ਹਾਲਾਤ ਦੱਸੇ ਗਏ। ਫਿਰ ਤਾਂ ਉਸ ਨੇ ਮੁਗ਼ਲ-ਹਕੂਮਤ ਦੀ ਇਸ ਕਰਤੂਤ ਉਤੇ ਬੜਾ ਅਫ਼ਸੋਸ ਕੀਤਾ ਅਤੇ ਕਿਸੇ ਲੋੜੀਂਦੀ ਸੇਵਾ ਵਾਸਤੇ ਆਪਣੇ ਆਪ ਨੂੰ ਪੇਸ਼ ਕਰ ਦਿੱਤਾ।

ਸਰਸਾ ਪਾਰ ਕਰਨ ਵੇਲੇ ਸੈਂਕੜੇ ਸਿੰਘ ਅਤੇ ਛੋਟੇ ਸਾਹਿਬਜ਼ਾਦਿਆਂ ਸਮੇਤ ਸਤਿਗੁਰੂ ਜੀ ਦਾ ਆਪਣਾ ਪਰਵਾਰ ਵਿੱਛੜ ਚੁੱਕਾ ਸੀ। ਸਰਹੰਦ ਦੇ ਨਾਜ਼ਮ ਦੇ ਜਤਨ ਭੀ ਸਤਿਗੁਰੂ ਜੀ ਸੁਣ ਚੁਕੇ ਹੋਏ ਸਨ। ਰਾਇ ਕੱਲੇ ਨੂੰ ਆਖਿਓ ਨੇ ਕਿ ਕਿਸੇ ਸਿਆਣੇ ਆਦਮੀ ਨੂੰ ਸਰਹੰਦ ਭੇਜੋ, ਜੋ ਪਤਾ ਲਿਆਵੇ ਕਿ ਵਿੱਛੜੇ ਵਹੀਰ ਵਿਚੋਂ ਕੋਈ ਪਕੜਿਆ ਤਾਂ ਨਹੀਂ ਗਿਆ। ਚੌਧਰੀ ਨੇ ਆਪਣੇ ਇਕ ਆਦਮੀ ਨੂੰ ਭੇਜਿਆ, ਜਿਸ ਦਾ ਨਾਂ ਮਾਹੀ ਸੀ। ਫਿਰ ਸਤਿਗੁਰੂ ਜੀ ਨੂੰ ਉਸ ਨੇ ਆਪਣੇ ਪਾਸ ਠਹਿਰਾ ਲਿਆ, ਤੇ ਹਰ ਤਰ੍ਹਾਂ ਦੀ ਸੇਵਾ ਕੀਤੀ।

ਉਥੋਂ ਸਰਹੰਦ ਪੂਰਬ-ਦੱਖਣ ਦੀ ਨੁੱਕਰ ਵੀਹ-ਪੰਝੀ ਮੀਲਾਂ ਦੀ ਵਿੱਥ ਤੇ ਸੀ। ਮਾਹੀ ਅਗਲੇ ਹੀ ਦਿਨ ਸਾਹਿਬਜ਼ਾਦਿਆਂ ਦੀ ਸ਼ਹੀਦੀ ਅਤੇ ਮਾਤਾ ਜੀ ਦੇ ਦੇਹਾਂਤ ਦੀ ਖ਼ਬਰ ਲੈ ਕੇ ਆ ਪਹੁੰਚਿਆ।

---

੧. ਸੀਲੋਆਣੀ (ਜ਼ਿਲਾ ਲੁਧਿਆਣੇ ਤਸੀਲ ਜਗਰਾਉਂ ਥਾਣਾ ਰਾਇ ਕੋਟ) ਰੇਲਵੇ ਸਟੇਸ਼ਨ ਜਗਰਾਉਂ ਤੋਂ ੯ ਮੀਲ ਦੱਖਣ-ਪੂਰਬ ਪਾਸੇ ਹੈ। ਇਸ ਪਿੰਡ ਤੋਂ ਚੜ੍ਹਦੇ ਪਾਸੇ ਇਕ ਫ਼ਰਲਾਂਗ ਤੇ ਹੁਣ ਸਤਿਗੁਰੂ ਜੀ ਦਾ ਗੁਰਦੁਆਰਾ ਹੈ। ਏਥੇ ਬੇਰੀ ਹੇਠ ਸਤਿਗੁਰੂ ਜੀ ਟਿਕੇ ਸਨ। ਹੁਣ ਹਰ ਪੂਰਨਮਾਸ਼ੀ ਨੂੰ ਮੇਲਾ ਲੱਗਦਾ ਹੈ।

੨. ਰਾਇ ਕੱਲਾ (ਕੱਲਾ ਰਾਇ)—ਇਕ ਰਾਜਪੂਤ ਤੁਲਸੀ ਰਾਮ ਮੁਸਲਮਾਨ ਹੋ ਗਿਆ ਸੀ। ਉਸ ਦੀ ਕੁਲ ਵਿਚ ਜੰਮੇ ਰਾਇ ਅਹਿਮਦ ਨੇ ਸੰਨ ੧੬੪੯ ਵਿਚ ਰਾਇ ਕੋਟ ਵਸਾਇਆ ਸੀ। ਰਾਇ ਕੱਲਾ, ਰਾਇ ਅਹਿਮਦ ਦੇ ਭਰਾ ਰਾਇ ਕਮਾਲੁੱਦੀਨ ਦਾ ਪੁੱਤਰ ਸੀ।

ਛੋਟੇ ਬੱਚਿਆਂ ਉਤੇ ਵਾਰ ਕਰਨਾ ਅੱਤ ਦਰਜੇ ਦੀ ਨੀਚਤਾ ਤੇ ਕਾਇਰਤਾ ਦਾ ਲੱਛਣ ਹੈ। ਜਦੋਂ ਕੋਈ ਜਾਬਰ ਹਕੂਮਤ ਇਤਨੀ ਗਿਰਾਵਟ ਤਕ ਆ ਅੱਪੜੇ, ਤਾਂ ਸਮਝੋ, ਉਸ ਦਾ ਖ਼ਾਤਮਾ ਨੇੜੇ ਆ ਗਿਆ। ਜਨਤਾ ਦੇ ਦਿਲ ਵਿਚ ਅਜਿਹੀ ਹਕੂਮਤ ਵਾਸਤੇ ਡੂੰਘੀ ਨਫ਼ਰਤ ਬਣ ਜਾਂਦੀ ਹੈ।

ਅਗਲੇ ਦਿਨ ਗੁਰੂ ਗੋਬਿੰਦ ਸਿੰਘ ਜੀ ਰਾਇ ਕੱਲੇ ਤੋਂ ਵਿਦਾ ਹੋਏ। ਚੌਧਰੀ ਨੇ ਵਧੀਆ ਘੋੜੇ ਤੇ ਸ਼ਸਤਰ ਆਦਿ ਭੇਟ ਕੀਤੇ। ਸਤਿਗੁਰੂ ਜੀ ਨੇ ਉਸ ਦੇ ਪਿਆਰ ਤੇ ਸੇਵਾ ਦੀ ਕਦਰ ਕਰ ਕੇ ਉਸ ਨੂੰ ਆਪਣੇ ਗਾਤਰੇ ਦੀ ਤਲਵਾਰ ਯਾਦਗਾਰ ਵਜੋਂ ਦਿਤੀ।

## ਖ਼ਤਰੇ ਤੋਂ ਬਾਹਰ

ਰਾਇ ਕੱਲੇ ਤੋਂ ਵਿਦਾ ਹੋ ਕੇ ਕਈ ਪਿੰਡਾਂ ਵਿਚ ਅਟਕਦੇ ਹੋਏ ਸਾਥੀ ਸਿੰਘਾਂ ਸਮੇਤ ਸਤਿਗੁਰੂ ਜੀ [1]ਦੀਨੇ ਪਿੰਡ ਪਹੁੰਚੇ।

ਗੁਰੂ ਗੋਬਿੰਦ ਸਿੰਘ ਜੀ ਜਿਸ ਵੇਲੇ ਦੀਨੇ ਅੱਪੜੇ, ਰਾਇ ਜੋਧ ਦੇ ਪੋਤਰੇ ਚੌਧਰੀ ਲਖਮੀਰ, ਸਮੀਰ[2] ਅਤੇ ਤਖ਼ਤ ਮਲ ਸਤਿਗੁਰੂ ਜੀ ਦਾ ਆਉਣਾ ਸੁਣ

---

੧. ਦੀਨਾ (ਜ਼ਿਲਾ ਫ਼ੀਰੋਜ਼ਪੁਰ ਤਸੀਲ ਮੋਗਾ, ਥਾਣਾ ਨਿਹਾਲ ਸਿੰਘ ਵਾਲਾ) ਰੇਲਵੇ ਸਟੇਸ਼ਨ 'ਰਾਮਪੁਰਾ ਫੂਲ' ਤੋਂ ੧੮ ਮੀਲ ਉੱਤਰ ਪਾਸੇ ਅਤੇ ਜੈਤੋ ਤੋਂ ੧੮ ਮੀਲ ਪੂਰਬ ਪਾਸੇ ਹੈ। ਕਾਂਗੜ ਤੋਂ ਡੇਢ ਕੋਹ ਉੱਤਰ ਵਲ ਹੈ। ਇਹ ਪਿੰਡ ਕਾਂਗੜ ਵਿਚੋਂ ਨਿਕਲ ਕੇ ਵੱਸਿਆ ਸੀ। ਜਦੋਂ ਘੋੜਿਆਂ ਦੇ ਝਗੜੇ ਤੋਂ ਲਾਹੌਰ ਦੇ ਸੂਬੇ ਨੇ ਲਲਾ ਬੇਗ ਦੀ ਕਮਾਨ ਹੇਠ ਗੁਰੂ ਹਰਿਗੋਬਿੰਦ ਸਾਹਿਬ ਦੇ ਵਿਰੁੱਧ ਫ਼ੌਜ ਭੇਜੀ ਸੀ, ਤਦੋਂ ਸਤਿਗੁਰੂ ਜੀ ਇਸੇ ਇਲਾਕੇ ਵਿਚ ਆਏ ਹੋਏ ਸਨ। ਕਾਂਗੜ ਦੇ ਚੌਧਰੀ ਰਾਇ ਜੋਧ ਨੇ ਆਪਣੇ ਸਾਥੀ ਨਾਲ ਲੈ ਕੇ ਉਸ ਲੜਾਈ ਵਿਚ ਗੁਰੂ ਹਰਿਗੋਬਿੰਦ ਸਾਹਿਬ ਦਾ ਸਾਥ ਦਿੱਤਾ ਸੀ। ਵੈਰੀ ਨੂੰ ਉਥੇ ਬੜੀ ਭਾਰੀ ਹਾਰ ਹੋਈ ਸੀ। ਉਹ ਲੜਾਈ ਸੰਨ ੧੬੩੨ ਵਿਚ ਹੋਈ। ਉਥੇ ਹੁਣ ਗੁਰਦੁਆਰਾ 'ਗੁਰੂ ਸਰ' ਨਾਮ ਤੇ ਹੈ।

੨. ਸੰਨ ੧੬੧੩-੧੪ ਵਿਚ ਗੁਰੂ ਹਰਿਗੋਬਿੰਦ ਸਾਹਿਬ ਨੇ ਮਾਲਵੇ ਦੇ ਇਸ ਇਲਾਕੇ ਵਿਚ ਪਿੰਡ ਤੁਕਲਾਣੀ ਦੇ ਭਾਈ ਸਾਧੂ ਨੂੰ ਸਿਦਕੀ ਸਿੱਖ ਬਣਾਇਆ ਸੀ। ਉਸਦੇ ਘਰ ਪੁੱਤਰ ਜੰਮਿਆ, ਜਿਸ ਦਾ ਨਾਂ ਉਸਨੇ ਰੂਪਾ ਰਖਿਆ ਸੀ। ਉਹ ਦੋਵੇਂ ਪਿਉ ਪੁੱਤਰ ਉੱਘੇ ਸਿਦਕੀ ਸਿੱਖ ਸਨ। ਗੁਰੂ ਸਰ ਵਾਲੇ ਜੰਗ ਵਿਚ ਇਨ੍ਹਾਂ ਭੀ ਸੇਵਾ ਕੀਤੀ ਸੀ। ਗੁਰੂ ਹਰਿਗੋਬਿੰਦ ਸਾਹਿਬ ਦੇ ਹੁਕਮ ਅਨੁਸਾਰ ਹੀ ਇਹਨਾਂ ਆਪਣਾ ਵੱਖਰਾ ਪਿੰਡ ਵਸਾ ਕੇ ਉਸ ਦਾ ਨਾਮ 'ਭਾਈ ਰੂਪਾ' ਰੱਖਿਆ ਸੀ। ਭਾਈ ਰੂਪਾ ਰੇਲਵੇ ਸਟੇਸ਼ਨ ਰਾਮਪੁਰਾ ਫੂਲ ਤੋਂ ਯਾਰ੍ਹਾਂ ਮੀਲ ਉੱਤਰ ਪਾਸੇ ਹੈ।

ਕੇ ਹਾਜ਼ਰ ਹੋਏ ਅਤੇ ਬੇਨਤੀ ਕਰ ਕੇ ਉਹਨਾਂ ਨੂੰ ਆਪਣੇ ਨਗਰ ਲੈ ਗਏ।

ਜਦੋਂ ਗੁਰੂ ਗੋਬਿੰਦ ਸਿੰਘ ਜੀ ਦੀਨੇ ਪਿੰਡ ਪਹੁੰਚੇ, ਤਾਂ ਭਾਈ ਰੂਪ ਚੰਦ ਦੇ ਪੋਤਰੇ ਭਾਈ ਧਰਮ ਸਿੰਘ ਤੇ ਪਰਮ ਸਿੰਘ ਭੀ ਹਾਜ਼ਰ ਹੋਏ। ਜਿਉਂ ਜਿਉਂ ਮਾਲਵੇ ਦੇ ਪਿੰਡਾਂ ਵਿਚ ਖ਼ਬਰ ਖਿੱਲਰਦੀ ਗਈ, ਹਜ਼ਾਰਾਂ ਸਿੰਘ ਦਰਸ਼ਨ ਨੂੰ ਆਉਣ ਲੱਗ ਪਏ।

## ਸਿੱਖ ਕੌਮ ਦੀ ਘਬਰਾਹਟ

ਜਦੋਂ ਔਰੰਗਜ਼ੇਬ ਦੇ ਹੁਕਮ ਅਨੁਸਾਰ ਕਸ਼ਮੀਰ, ਲਾਹੌਰ, ਸਰਹੰਦ ਅਤੇ ਦਿੱਲੀ ਦੇ ਨਾਜ਼ਮਾਂ ਨੇ ਪਹਾੜੀ ਹਿੰਦੂ ਰਾਜਿਆਂ ਨੂੰ ਨਾਲ ਲੈ ਕੇ ਅਨੰਦਪੁਰ ਉੱਤੇ ਹਮਲਾ ਕੀਤਾ ਸੀ, ਤੇ ਫਿਰ ਨਗਰ ਨੂੰ ਘੇਰ ਲਿਆ ਸੀ, ਛੇ ਸੱਤ ਮਹੀਨੇ ਮਾਝੇ ਮਾਲਵੇ ਵਿਚ ਅਨੰਦਪੁਰ ਵਿਚੋਂ ਗੁਰੂ ਗੋਬਿੰਦ ਸਿੰਘ ਜੀ ਬਾਰੇ ਕੋਈ ਖ਼ਬਰ ਨਹੀਂ ਪਹੁੰਚ ਸਕੀ ਸੀ। ਇਹ ਹਮਲਾ ਹੋਇਆ ਭੀ ਤਦੋਂ ਸੀ, ਜਦੋਂ ਕਿਸਾਨ ਲੋਕ ਹਾੜ੍ਹੀ ਦੀ ਫ਼ਸਲ ਸਾਂਭਣ ਵਿਚ ਰੁੱਝੇ ਹੋਏ ਸਨ। ਇਸ ਵਾਸਤੇ ਸਿੰਘਾਂ ਦੀ ਗਿਣਤੀ ਸਿਰਫ਼ ਨੌਂ ਦਸ ਹਜ਼ਾਰ ਹੀ ਰਹੀ ਸੀ। ਫਿਰ ਪੀਡਾ ਘੇਰਾ ਪੈ ਜਾਣ ਕਰਕੇ ਬਾਹਰੋਂ ਅਨੰਦਪੁਰ ਆਉਣ ਲਈ ਕਿਸੇ ਦੀ ਪੇਸ਼ ਨਹੀਂ ਸੀ ਜਾਂਦੀ। ਬਾਹਰ ਵਾਲਿਆਂ ਨੂੰ ਅੰਦਰੋਂ ਕੋਈ ਖ਼ਬਰ ਭੀ ਨਹੀਂ ਸੀ ਪਹੁੰਚ ਸਕਦੀ।

ਜਦੋਂ ਰਸਦ ਆਦਿਕ ਵਲੋਂ ਅੰਦਰਲੀ ਹਾਲਤ ਬਹੁਤ ਪਤਲੀ ਪੈਣ ਕਰਕੇ ਗੁਰੂ ਗੋਬਿੰਦ ਸਿੰਘ ਜੀ ਨੇ ਵਹੀਰ ਸਮੇਤ ਅਨੰਦਪੁਰ ਛੱਡਿਆ, ਤਾਂ ਸਰਸਾ ਨਦੀ ਦੇ ਹੜ੍ਹ ਕਾਰਨ ਸੈਂਕੜੇ ਸਿੰਘ ਰੋਹੜੇ ਪੈ ਕੇ ਸਤਿਗੁਰੂ ਜੀ ਤੋਂ ਵਿੱਛੜ ਗਏ ਸਨ। ਜਿਹੜੇ ਰੁੜ੍ਹਨ ਤੋਂ ਬਚੇ, ਉਹ ਮਜਬੂਰੀ ਦੀ ਹਾਲਤ ਵਿਚ ਘਰੋ-ਘਰੀ ਚਲੇ ਗਏ ਸਨ। ਪਿੰਡਾਂ ਵਿਚ ਖ਼ਾਲਸੇ ਨੂੰ ਬੜਾ ਤੌਖਲਾ ਪਿਆ। ਪਰ ਇਹ ਪਤਾ ਕਿਥੋਂ ਮਿਲੇ ਕਿ ਸਰਸਾ ਵਿਚੋਂ ਕੌਣ ਕੌਣ ਬਚਿਆ, ਤੇ ਕਿਧਰ ਨੂੰ ਗਿਆ ? ਚਮਕੌਰ ਦੀ ਲੜਾਈ ਤੇ ਸਰਹੰਦ ਵਿਚ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਭੀ ਪੰਜ ਦਿਨਾਂ ਦੇ ਅੰਦਰ ਅੰਦਰ ਹੀ ਹੋ ਗਈ। ਚਮਕੌਰ ਦੇ ਚੌਗਿਰਦੇ ਇਕੱਠਾ ਹੋਇਆ ਮੁਸਲਮਾਨ ਮੁਲਖੱਈਆ ਇਹੀ ਖ਼ਬਰ ਸੁਣ ਕੇ ਚਾਲੇ ਪਾ ਗਿਆ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਚਮਕੌਰ ਦੀ ਹਵੇਲੀ ਵਿਚ ਮਾਰੇ ਗਏ, ਕੋਈ ਭੀ ਉਥੋਂ ਜੀਊਂਦਾ ਨਹੀਂ ਬਚਿਆ। ਸਤਲੁਜ ਤੋਂ ਅਗਾਂਹ ਦੁਆਬੇ ਵਿਚ, ਬਿਆਸਾ ਤੋਂ ਅਗਾਂਹ ਮਾਝੇ ਵਿਚ ਤੇ ਇਸ ਤੋਂ ਅਗਲੇ ਇਲਾਕੇ ਦੇ ਪਿੰਡਾਂ ਵਿਚ ਸਭ ਤੋਂ ਪਹਿਲਾਂ ਇਹੀ ਖ਼ਬਰ ਮੁਲਖੱਈਏ ਦੀ ਜ਼ਬਾਨੀ ਪਹੁੰਚ ਸਕਦੀ ਸੀ।

ਮਾਛੀਵਾੜੇ ਤੋਂ ਗੁਰੂ ਗੋਬਿੰਦ ਸਿੰਘ ਜੀ ਤਿੰਨਾਂ ਸਿੰਘਾਂ ਸਮੇਤ ਦੀਨੇ ਤਕ ਜਾ ਪਹੁੰਚੇ, ਪਰ ਤਦੋਂ ਅਜੇ ਉਹ ਉੱਚ ਦੇ ਪੀਰ ਦੇ ਲਿਬਾਸ ਵਿਚ ਸਨ। ਬਹੁਤ ਹੀ ਵਿਰਲਿਆਂ ਨੂੰ ਅਸਲੀਅਤ ਦਾ ਪਤਾ ਲੱਗਦਾ ਸੀ। ਉਹ ਭੀ ਖ਼ਤਰੇ ਨੂੰ ਮੁੱਖ ਰੱਖ ਕੇ ਇਸ ਗੱਲ ਨੂੰ ਗੁਪਤ ਹੀ ਰੱਖਦੇ ਸਨ। ਦੀਨੇ ਅੱਪੜਨ ਤੋਂ ਪਿਛੋਂ ਹੀ ਅਸਲ ਗੱਲ ਉਘੜਨੀ ਸ਼ੁਰੂ ਹੋਈ। ਉਹ ਭੀ ਸਹਿਜੇ ਸਹਿਜੇ ਹੀ। ਪਹਿਲਾਂ ਦੀਨੇਂ ਦੇ ਆਲੇ-ਦੁਆਲੇ ਮਾਲਵੇ ਦੇ ਪਿੰਡਾਂ ਵਿਚ, ਫਿਰ ਦੁਆਬੇ ਵਿਚ, ਤੇ ਆਖ਼ਰ ਮਾਝੇ ਵਿਚ ਇਹ ਖ਼ਬਰ ਜਾ ਪਹੁੰਚੀ।

ਉਤਨੇ ਨੂੰ ਸਰਹੰਦ ਵਿਚ ਹਾਲਾਤ ਹੋਰ ਤਰ੍ਹਾਂ ਬਦਲਣ ਲੱਗੇ, ਜਿਨ੍ਹਾਂ ਦਾ ਜ਼ਿਕਰ ਅਗਾਂਹ ਕੀਤਾ ਜਾਇਗਾ।

### ਜ਼ਫ਼ਰ-ਨਾਮਾ

ਹਿੰਦੂ ਕੌਮ ਦੇ ਸ਼ੂਦਰ-ਅਖਵਾਂਦੇ ਹਿੱਸੇ ਦੀ ਬਾਂਹ ਫੜਨ ਦਾ ਬੀੜਾ ਗੁਰੂ ਨਾਨਕ ਦੇਵ ਜੀ ਨੇ ਚੁੱਕਿਆ ਸੀ। ਉੱਚ-ਜਾਤੀਏ ਲੋਕਾਂ ਨੇ ਉਹਨਾਂ ਨੂੰ 'ਕੁਰਾਹੀਆ' ਕਹਿਣਾ ਸ਼ੁਰੂ ਕਰ ਦਿੱਤਾ। ਜਿਉਂ ਜਿਉਂ ਪੈਰਾਂ ਹੇਠ ਲਤਾੜੀਂਦੀ ਜਨਤਾ ਨੂੰ ਜਗਾਣ ਦਾ ਕੰਮ ਤੇਜ਼ ਹੁੰਦਾ ਗਿਆ, ਉੱਚ-ਜਾਤੀਏ ਲੋਕ ਆਪਣੇ ਨਾਲ ਖੱਤਰੀ ਅਤੇ ਮੁਗ਼ਲ-ਹਾਕਮਾਂ ਨੂੰ ਰਲਾ ਕੇ ਵਿਰੋਧਤਾ ਭੀ ਤੇਜ਼ ਕਰੀ ਗਏ। ਗੁਰੂ ਅੰਗਦ ਸਾਹਿਬ ਦੇ ਵਿਰੁੱਧ ਹਮਾਯੂੰ ਦੇ ਕੰਨ ਭਰਨੇ, ਗੁਰੂ ਅਮਰਦਾਸ ਜੀ ਦੇ ਵਿਰੁੱਧ ਅਕਬਰ ਪਾਸ ਸ਼ਿਕਾਇਤਾਂ ਤੇ ਹੋਰ ਕਈ ਰੁਕਾਵਟਾਂ; ਸਤਿਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ, ਗੁਰੂ ਹਰਿਗੋਬਿੰਦ ਸਾਹਿਬ ਉਤੇ ਫ਼ੌਜੀ ਚੜ੍ਹਾਈਆਂ, ਗੁਰੂ ਹਰਿ ਰਾਇ ਸਾਹਿਬ ਦੇ ਬਰਖ਼ਿਲਾਫ਼ ਔਰੰਗਜ਼ੇਬ ਪਾਸ ਚੁਗਲੀਆਂ, ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਅਤੇ ਗੁਰੂ ਗੋਬਿੰਦ ਸਿੰਘ ਜੀ ਉਤੇ ਮੁਸੀਬਤਾਂ ਦੇ ਪਹਾੜ—ਇਹ ਸਾਰਾ ਇਕੋ ਲੜੀ ਵਿਚ ਪਰੋਤਾ ਹੋਇਆ ਇਤਿਹਾਸ ਇਸ ਗੱਲ ਦੀ ਸਾਖ ਭਰਦਾ ਹੈ ਕਿ ਜਨਤਾ ਦਾ ਜਾਗਣਾ ਨਾ ਉੱਚ-ਜਾਤੀਏ ਲੋਕਾਂ ਨੂੰ ਭਾਉਂਦਾ ਸੀ, ਨਾ ਮੁਗ਼ਲ-ਹਾਕਮਾਂ ਨੂੰ।

ਪਰ ਉੱਚ-ਜਾਤੀਏ ਲੋਕਾਂ, ਪਹਾੜੀ ਹਿੰਦੂ ਰਾਜਿਆਂ ਅਤੇ ਮੁਗ਼ਲਾਂ ਦੇ ਜ਼ੁਲਮ-ਅੱਤਿਆਚਾਰ ਜਨਤਾ ਵਿਚ ਮਨੁੱਖਤਾ ਦਾ ਅਹਿਸਾਸ ਪੈਦਾ ਕਰਨ ਵਾਲੀ ਲਹਿਰ ਨੂੰ ਕੁਚਲ ਨਾ ਸਕੇ। ਗੁਰੂ ਗੋਬਿੰਦ ਸਿੰਘ ਜੀ ਨੇ ਜਾਗੀ ਜਨਤਾ ਨੂੰ ਪੰਚਾਇਤੀ ਸ਼ਕਲ ਦੇ ਕੇ ਖ਼ਾਲਸੇ ਦੇ ਰੂਪ ਵਿਚ ਐਸਾ ਖੜਾ ਕਰ ਦਿੱਤਾ ਕਿ ਉਹ ਵੈਰੀਆਂ ਦੇ ਜਬਰਾਂ ਦੇ ਝੱਖੜਾਂ ਦਾ ਟਾਕਰਾ ਕਰਨ ਲਈ ਚਟਾਨ ਵਾਂਗ

ਅਹਿੱਲ ਖਲੋ ਗਿਆ।

ਦੂਜੇ ਪਾਸੇ ਪਾਠਕ ਵੈਰੀਆਂ ਦੀ ਗਿਰਾਵਟ ਭੀ ਵੇਖਣ। ਖਡੂਰ ਤੇ ਗੋਇੰਦਵਾਲ ਦੇ ਬ੍ਰਾਹਮਣਾਂ ਤੋਂ ਸ਼ੁਰੂ ਹੋ ਕੇ, ਬੀਰਬਲ ਆਦਿਕ ਖੱਤਰੀ ਕਰਮਚਾਰੀਆਂ ਤੋਂ ਲੰਘ ਕੇ, ਪਹਾੜੀ ਹਿੰਦੂ ਰਾਜਿਆਂ ਤਕ ਇਹ ਗਿਰਾਵਟ ਜਾ ਪਹੁੰਚੀ। ਇਸ ਦੀ ਲਪੇਟ ਤੋਂ ਮੁਗ਼ਲ ਨਾਜ਼ਮ ਭੀ ਨਾ ਬਚ ਸਕੇ। ਖ਼ੁਦ ਔਰੰਗਜ਼ੇਬ ਭੀ ਇਸ ਦਾ ਸ਼ਿਕਾਰ ਹੋਇਆ। ਪਹਾੜੀ ਰਾਜੇ ਗਊ ਦੀਆਂ ਸੁਗੰਧਾਂ, ਤੇ ਮੁਗ਼ਲ ਜਰਨੈਲ ਕੁਰਾਨ ਦੀਆਂ ਕਸਮਾਂ ਖਾ ਕੇ ਗੁਰੂ ਗੋਬਿੰਦ ਸਿੰਘ ਜੀ ਨੂੰ ਧੋਖਾ ਦੇਣ ਦੇ ਜਤਨ ਕਰਦੇ ਰਹੇ ਕਿ ਕਿਸੇ ਤਰ੍ਹਾਂ ਜਨਤਾ ਨੂੰ ਉਭਾਰਨ ਵਾਲਾ ਸੋਮਾ ਬੰਦ ਹੋ ਸਕੇ।

ਕਿਤਨਾ ਸ਼ਾਨਦਾਰ ਮੁਕਾਬਲਾ ਹੈ! ਇਕ ਪਾਸੇ, ਸੁੱਚੇ ਤੇ ਉੱਚੇ ਅਸੂਲ ਦੇ ਖ਼ਾਤਰ ਕਸ਼ਟ ਸਹਾਰਨ ਵਾਲੇ, ਇਖ਼ਲਾਕ ਦੀ ਚੋਟੀ ਉਤੇ ਪਹੁੰਚ ਗਏ ਅਤੇ ਅਜਿੱਤ ਹੋ ਗਏ। ਜਨਤਾ ਨੂੰ ਜਾਬਰਾਂ ਦੇ ਹੇਠੋਂ ਕੱਢਣ ਦਾ ਉੱਦਮ ਉਹਨਾਂ ਦੀ ਜ਼ਿੰਦਗੀ ਦਾ ਨਿਸ਼ਾਨਾ ਬਣ ਗਿਆ। ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਦੇ ਰੂਪ ਵਿਚ ਇਕ ਐਸਾ ਫ਼ਨੀਅਰ ਸੱਪ ਖੜਾ ਕਰ ਦਿੱਤਾ, ਜਿਸ ਨੇ ਪੰਜਾਬ ਵਿਚ ਜਾਬਰ ਮੁਗ਼ਲ ਹਕੂਮਤ ਨੂੰ ਸੁਆਹ ਕਰਨਾ ਸੀ। ਦੂਜੇ ਪਾਸੇ ਉੱਚ-ਜਾਤੀਏ ਬੰਦਿਆਂ ਤੋਂ ਲੈ ਕੇ, ਪਹਾੜੀ ਰਾਜਿਆਂ, ਮੁਗ਼ਲ ਹਾਕਮਾਂ ਅਤੇ ਔਰੰਗਜ਼ੇਬ ਤਕ ਸਭ ਇਖ਼ਲਾਕੀ ਹਾਰ ਖਾ ਗਏ। ਇਖ਼ਲਾਕ ਦੀ ਗਿਰਾਵਟ ਨੇ ਹੀ ਮੁਗ਼ਲ ਹਕੂਮਤ ਨੂੰ ਮੁਕਾ ਕੇ ਰੱਖ ਦਿੱਤਾ।

ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਵਲ ਫ਼ਾਰਸੀ ਸ਼ੇਅਰਾਂ ਵਿਚ ਇਕ ਚਿੱਠੀ ਲਿਖੀ, ਜਿਸ ਦਾ ਨਾਮ ੧'ਜ਼ਫ਼ਰ-ਨਾਮਾ' ਰੱਖਿਆ। 'ਜ਼ਫ਼ਰ' ਦਾ ਅਰਥ ਹੈ 'ਜਿੱਤ'। ਇਸ ਵਿਚ ਉਹਨਾਂ ਨੇ ਪਹਾੜੀ ਹਿੰਦੂ ਰਾਜਿਆਂ ਅਤੇ ਔਰੰਗਜ਼ੇਬ ਦੇ ਜਰਨੈਲਾਂ ਦੀਆਂ ਸਾਰੀਆਂ ਕਾਲੀਆਂ ਕਰਤੂਤਾਂ ਦਾ ਜ਼ਿਕਰ ਕੀਤਾ, ਇਥੋਂ ਤਕ ਕਿ ਉਹ ਛੋਟੇ ਬੱਚਿਆਂ ਉਤੇ ਵਾਰ ਕਰਨੋਂ ਭੀ ਨਾ ਸ਼ਰਮਾਏ। ਔਰੰਗਜ਼ੇਬ ਨੂੰ ਜਤਾਇਓ ਨੇ ਕਿ ਤੇਰੀ ਅਤੇ ਤੇਰੇ ਹਾਕਮਾਂ ਦੀ ਇਹ ਨੀਚਤਾ ਤੇਰੀ ਹਕੂਮਤ ਨੂੰ ਹੁਣ ਖਾਰੇ ਸਮੁੰਦਰ ਵਿਚ ਡੋਬ ਕੇ ਹੀ ਰਹੇਗੀ।

---

੧. ਰਿਆਸਤ ਨਾਭੇ ਦੀ ਨਜ਼ਾਮਤ ਫੂਲ ਵਿਚ ਪਿੰਡ ਦਿਆਲਪੁਰੇ ਦੀ ਕਾਂਗੜ ਪੱਤੀ ਵਿਚ 'ਜ਼ਫ਼ਰਨਾਮਾ' ਗੁਰਦੁਆਰਾ ਹੈ। ਸਤਿਗੁਰੂ ਜੀ ਨੇ ਇਥੇ 'ਜ਼ਫ਼ਰ-ਨਾਮਾ' ਲਿਖਿਆ ਸੀ। ਤਦੋਂ ਦਿਆਲਪੁਰਾ ਆਬਾਦ ਨਹੀਂ ਸੀ। ਇਹ ਜ਼ਮੀਨ ਕਾਂਗੜ ਪਿੰਡ ਦੀ ਸੀ। ਦਿਆਲਪੁਰਾ, ਕਾਂਗੜ, ਦੀਨਾ ਤਿੰਨੇ ਕੋਲ ਕੋਲ ਹੀ ਹਨ।

ਸਤਿਗੁਰੂ ਜੀ ਨੇ ਇਹ ਚਿੱਠੀ ਭਾਈ ਦਇਆ ਸਿੰਘ ਜੀ ਦੇ ਹਵਾਲੇ ਕੀਤੀ। ਚਾਰ ਸਿੰਘ ਉਹਨਾਂ ਦੇ ਨਾਲ ਤੋਰਿਓ ਨੇ, ਤੇ ਹੁਕਮ ਕੀਤੋ ਨੇ ਕਿ ਦੱਖਣ ਵਿਚ ਔਰੰਗਜ਼ੇਬ ਦੇ ਪਾਸ ਪੁਚਾਣੀ ਹੈ।

## ਸੂਬੇ ਨੂੰ ਸੂਹ

ਦੀਨੇ ਦੇ ਇਕ ਸਾਧੂ ਸੀਤਲਪੁਰੀ ਦਾ ਇਕ ਚੇਲਾ ਦਿਆਲਪੁਰੀ ਸਰਹੰਦ ਦਾ ਰਹਿਣ ਵਾਲਾ ਸੀ। ਉਹਨੀਂ ਦਿਨੀਂ ਉਹ ਦੀਨੇ ਆਇਆ ਹੋਇਆ ਸੀ। ਜਦੋਂ ਉਹ ਸਰਹੰਦ ਵਾਪਸ ਗਿਆ, ਤਾਂ ਉਸ ਦੀ ਰਾਹੀਂ ਉਥੇ ਖ਼ਬਰ ਖਿੱਲਰ ਗਈ ਕਿ ਗੁਰੂ ਗੋਬਿੰਦ ਸਿੰਘ ਜੀ ਸਹੀ-ਸਲਾਮਤ ਮਾਲਵੇ ਵਿਚ ਦੀਨੇ ਪਿੰਡ ਪਹੁੰਚੇ ਹੋਏ ਹਨ। ਇਹ [1]ਖ਼ਬਰ ਨਾਜ਼ਮ ਵਜ਼ੀਰ ਖ਼ਾਂ ਤਕ ਭੀ ਜਾ ਅਪੜੀ। ਸੁਣਦਿਆਂ ਹੀ ਉਸ ਦੀ ਛਾਤੀ ਉਤੇ ਸੱਪ ਲੇਟ ਗਿਆ। ਤਦੋਂ ਨੂੰ ਸਿਆਲ ਲੰਘ ਚੁੱਕਾ ਸੀ।

## ਚੌਧਰੀ ਲਖਮੀਰ ਸਮੀਰ ਨੂੰ ਤਾੜਨਾ

ਸਰਹੰਦ ਦਾ ਨਾਜ਼ਮ ਅਨੰਦਪੁਰ, ਸਰਸਾ ਦੇ ਕੰਢੇ ਅਤੇ ਚਮਕੌਰ ਵਿਚ ਗੁਰੂ ਗੋਬਿੰਦ ਸਿੰਘ ਜੀ ਅਤੇ ਸਿੰਘਾਂ ਦੇ ਤਲਵਾਰ ਦੇ ਹੱਥ ਵੇਖ ਚੁੱਕਾ ਹੋਇਆ ਸੀ। ਲੱਖਾਂ ਦੇ ਟਾਕਰੇ ਤੇ ਚਾਲੀ ਸਿੰਘਾਂ ਦਾ ਲੜਨਾ ਕੋਈ ਸੌਖੀ ਖੇਡ ਨਹੀਂ ਸੀ, ਜਿਹੜੀ ਉਹਨਾਂ ਖੇਡ ਵਿਖਾਈ ਸੀ। ਪਰ ਲੋਕਾਂ ਵਲੋਂ ਨਮੋਸ਼ੀ ਅਤੇ ਔਰੰਗਜ਼ੇਬ ਵਲੋਂ ਝਿੜਕਾਂ ਨੇ ਉਸ ਦੇ ਅੰਦਰ ਸਤਿਗੁਰੂ ਜੀ ਦੇ ਵਿਰੁੱਧ ਈਰਖਾ ਤੇ ਵੈਰ ਦੇ ਭਾਂਬੜ ਮਚਾਏ ਹੋਏ ਸਨ। ਉਸ ਨੇ ਚੌਧਰੀ ਲਖਮੀਰ ਸਮੀਰ ਨੂੰ ਬੜੀ ਤਾੜਨਾ ਭਰੀ ਚਿੱਠੀ ਲਿਖ ਕੇ ਹਦਾਇਤ ਕੀਤੀ ਕਿ ਮੁਗ਼ਲ-ਹਕੂਮਤ ਦੇ ਬਾਗ਼ੀ ਗੁਰੂ ਨੂੰ ਮੇਰੇ ਹਵਾਲੇ ਕਰੋ, ਨਹੀਂ ਤਾਂ ਤੁਹਾਡਾ ਭੀ ਉਹੀ ਹਾਲ ਹੋਵੇਗਾ ਜੋ ਗੁਰੂ ਦਾ ਹੋਇਆ।

## ਉੱਤਰ

ਚੌਧਰੀ ਲਖਮੀਰ ਨੇ ਬੜੇ ਠਰ੍ਹੰਮੇ ਨਾਲ ਉੱਤਰ ਭੇਜਿਆ ਕਿ ਜਿਵੇਂ ਤੁਸੀ ਆਪਣੇ ਪੀਰ ਮੁਰਸ਼ਿਦ ਦੀ ਬੜੇ ਅਦਬ ਨਾਲ ਖ਼ਿਦਮਤ ਕਰਦੇ ਹੋ, ਤਿਵੇਂ ਅਸੀ

੧. ਦੀਨਾ ਮਲੇਰਕੋਟਲੇ ਤੋਂ ੪੦ ਕੁ ਮੀਲਾਂ ਤੇ ਹੀ ਹੈ। ਉਥੋਂ ਦੇ ਨਵਾਬਾਂ ਵਲੋਂ ਨਾਜ਼ਮ ਨੂੰ ਸੂਹ ਭੇਜਣ ਦੀ ਵਧੀਕ ਸੰਭਾਵਨਾ ਹੋ ਸਕਦੀ ਹੈ।

ਭੀ ਆਪਣੇ ਦਿਲ ਦੇ ਪਾਤਿਸ਼ਾਹ ਸਤਿਗੁਰੂ ਦੀ ਸੇਵਾ ਕਰ ਰਹੇ ਹਾਂ। ਇਸ ਵਿਚ ਕੋਈ ਬਗ਼ਾਵਤ ਨਹੀਂ, ਕੋਈ ਆਕੀ-ਪੁਣਾ ਨਹੀਂ। ਗੁਰੂ ਗੋਬਿੰਦ ਸਿੰਘ ਜੀ ਨੇ ਕੋਈ ਰਜਵਾੜਾ ਨਹੀਂ ਮੱਲਿਆ, ਕਦੇ ਕਿਸੇ ਗੁਆਂਢੀ ਉਤੇ ਹਮਲਾ ਕਰ ਕੇ ਉਸ ਦੀ ਚੱਪਾ ਜ਼ਮੀਨ ਨਹੀਂ ਸਾਂਭੀ। ਹਾਂ, ਉਹ ਸਦੀਆਂ ਤੋਂ ਲਤਾੜੇ ਬੰਦਿਆਂ ਦੇ ਅੰਦਰ ਮਨੁੱਖਤਾ ਦਾ ਅਹਿਸਾਸ ਪੈਦਾ ਕਰ ਰਹੇ ਹਨ। ਦੂਜਿਆਂ ਦੀ ਖ਼ਾਤਰ ਦੁੱਖ ਸਹਾਰਨੇ ਮਨੁੱਖਤਾ ਦੀ ਸਭ ਤੋਂ ਉੱਚੀ ਸ਼ਾਨ ਹੈ। ਗੁਰੂ ਗੋਬਿੰਦ ਸਿੰਘ ਜੀ ਵਾਂਗ ਕੁਰਬਾਨੀ ਕਰਨੀ ਕਿਸੇ ਵਿਰਲੇ ਭਾਗਾਂ ਵਾਲੇ ਨੂੰ ਹੀ ਨਸੀਬ ਹੋ ਸਕਦੀ ਹੈ। ਅਸੀ ਇਤਨੇ ਸੁਭਾਗੇ ਕਿਥੋਂ ?

ਚੌਧਰੀ ਲਖਮੀਰ ਨੇ ਜਿਸ ਆਦਮੀ ਨੂੰ ਚਿੱਠੀ ਦੇ ਕੇ ਸਰਹੰਦ ਭੇਜਿਆ, ਉਸ ਨੂੰ ਹਦਾਇਤ ਕਰ ਦਿੱਤੀ ਕਿ ਦੋ ਚਾਰ ਦਿਨ ਉਥੇ ਰਹਿ ਕੇ ਚੰਗੀ ਤਰ੍ਹਾਂ ਵਜ਼ੀਰ ਖ਼ਾਂ ਦੀ ਨੀਅਤ ਦਾ ਪਤਾ ਕਰਨਾ। ਜੇ ਉਹ ਲੜਾਈ ਦੀਆਂ ਤਿਆਰੀਆਂ ਕਰਨ ਤੇ ਆਵੇ, ਤਾਂ ਛੇਤੀ ਵਾਪਸ ਆ ਕੇ ਖ਼ਬਰ ਦੇਣੀ।

## ਸੂਬੇ ਦੀਆਂ ਜੰਗੀ ਤਿਆਰੀਆਂ

ਚੌਧਰੀ ਲਖਮੀਰ ਵਲੋਂ ਕੋਰਾ ਜਵਾਬ ਮਿਲਣ ਤੇ ਸੂਬੇ ਦੇ ਸੱਤੀਂ ਕੱਪੜੀਂ ਅੱਗ ਲੱਗ ਗਈ। ਉਸ ਨੇ ਹਸਨ ਖ਼ਾਂ ਫ਼ੌਜਦਾਰ ਨੂੰ ਚੜ੍ਹਾਈ ਕਰਨ ਲਈ ਤਿਆਰੀ ਦਾ ਹੁਕਮ ਦੇ ਦਿੱਤਾ। ਇਹ ਖ਼ਬਰ ਤੁਰਤ ਸਾਰੇ ਸਰਹੰਦ ਵਿਚ ਖਿੱਲਰ ਗਈ। ਚੌਧਰੀ ਲਖਮੀਰ ਦਾ ਭੇਜਿਆ ਆਦਮੀ ਭੀ ਇਹ ਖ਼ਬਰ ਲੈ ਕੇ ਚੌਧਰੀ ਪਾਸ ਵਾਪਸ ਮੁੜ ਆਇਆ। ਸਰਹੰਦ ਤੋਂ ਅਗਾਂਹ ਦੁਆਬੇ ਮਾਝੇ ਵਿਚ ਭੀ ਪਿੰਡੋ-ਪਿੰਡ ਸਿਖਾਂ ਵਿਚ ਇਹ ਖ਼ਬਰ ਖਿੱਲਰਨ ਲੱਗ ਪਈ। ਚੌਧਰੀ ਨੇ ਦੀਨੇ ਪਿੰਡ ਸਤਿਗੁਰੂ ਜੀ ਨੂੰ ਖ਼ਬਰ ਦੇ ਦਿੱਤੀ।

## ਮਾਲਵੇ ਵਿਚ ਦੌਰਾ

ਹਾੜ੍ਹੀ ਦੀ ਫ਼ਸਲ ਦੇ ਦਿਨ ਨੇੜੇ ਆ ਰਹੇ ਸਨ। ਇਹ ਦਿਨ ਕਿਸਾਨ ਵਾਸਤੇ ਬੜੇ ਰੁਝੇਵੇਂ ਦੇ ਹੁੰਦੇ ਹਨ। ਇਧਰ ਪਿੰਡਾਂ ਵਿਚ ਲੋਕਾਂ ਨੂੰ ਸਰਹੰਦ-ਬੈਠੇ ਨਾਜ਼ਮ ਦੀ ਖੋਟੀ ਨੀਅਤ ਦਾ ਅਗੇ ਚੰਗੀ ਤਰ੍ਹਾਂ ਪਤਾ ਨਹੀਂ ਸੀ ਲੱਗਾ। ਆ ਰਹੇ ਖ਼ਤਰੇ ਦਾ ਉਹਨਾਂ ਦੇ ਅੰਦਰ ਅਹਿਸਾਸ ਪੈਦਾ ਕਰਨ ਦੀ ਭੀ ਲੋੜ ਸੀ। ਆਖ਼ਰ ਗੁਰੂ ਸਾਹਿਬ ਸਾਰੇ ਕਸ਼ਟ ਉਹਨਾਂ ਦੀ ਖ਼ਾਤਰ ਹੀ ਸਹਾਰਦੇ ਆ ਰਹੇ ਸਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਾਲਵੇ ਦੇ ਪਿੰਡਾਂ ਵਿਚ ਦੌਰਾ ਕਰਨਾ ਸ਼ੁਰੂ ਕੀਤਾ। ਦੀਨੇ ਤੋਂ ਚਲ ਕੇ ਰੁੱਖਾਂ ਵਾਲਾ, ਡੋਡ ਗਾਮ, ਬਾਂਦਰ, ਬਰਗਾੜੀ, ਬਹਿਬਲ, ਸਿਉਰਾਮ ਆਦਿਕ ਪਿੰਡਾਂ ਵਿਚੋਂ ਹੁੰਦੇ ਹੋਏ ਮੁੜ ਵਾਪਸ ਦੀਨੇ ਆ ਗਏ। ਸਾਰਾ ਇਲਾਕਾ ਦਿਨਾਂ ਵਿਚ ਹੀ ਜਥੇਬੰਦ ਹੋ ਗਿਆ। ਅਨੇਕਾਂ ਨਵੇਂ ਗੱਭਰੂ ਸਿੰਘ ਸਜੇ ਅਤੇ ਵਜ਼ੀਰ ਖ਼ਾਂ ਦੀ ਵਧੀਕੀ ਦਾ ਟਾਕਰਾ ਕਰਨ ਲਈ ਤਿਆਰ ਹੋ ਪਏ।

## ਚੰਗੇ ਟਿਕਾਣੇ ਦੀ ਭਾਲ

ਜੁੱਧ ਦੇ ਦ੍ਰਿਸ਼ਟੀ-ਕੋਣ ਤੋਂ ਸਤਿਗੁਰੂ ਜੀ ਨੂੰ ਦੀਨੇ ਕਾਂਗੜ ਦਾ ਇਲਾਕਾ ਠੀਕ ਨਾ ਜਾਪਿਆ। ਇਸ ਵਾਸਤੇ ਦੀਨੇ ਤੋਂ ਫਿਰ ਚਲ ਕੇ ਝਿੜੀ, ਭਦੌੜ, ਭਗਤਾ, ਪੱਤੋ, ਜੈਤੋ, ਲੰਭਾਵਲੀ, ਮਲੂਕੇ ਦਾ ਕੋਟ ਆਦਿਕ ਪਿੰਡਾਂ ਤੋਂ ਲੰਘਦੇ ਹੋਏ ਕੋਟ ਕਪੂਰੇ ਪਹੁੰਚੇ। ਦੋ ਤਿੰਨ ਦਿਨ ਇਥੇ ਠਹਿਰੇ। ਇਤਨੇ ਤਕ ਸਤਿਗੁਰੂ ਜੀ ਦੇ ਨਾਲ ਸੈਂਕੜੇ ਸਿੰਘ ਇਕੱਠੇ ਹੋ ਚੁਕੇ ਸਨ।

ਕੋਟ ਕਪੂਰੇ ਤੋਂ ਦੋ ਕੁ ਕੋਹਾਂ ਤੇ ਪਿੰਡ ਢਿਲਵਾਂ ਕਲਾਂ ਹੈ। ਬਾਬਾ ਪ੍ਰਿਥੀ ਚੰਦ ਜੀ ਦੀ ਸੰਤਾਨ ਵਿਚੋਂ ਸੋਢੀ ਕੌਲ ਜੀ ਢਿਲਵੀਂ ਰਹਿੰਦੇ ਸਨ। ਗੁਰੂ ਗੋਬਿੰਦ ਸਿੰਘ ਜੀ ਕੋਟ ਕਪੂਰੇ ਤੋਂ ਢਿਲਵੀਂ ਆਏ। ਸੋਢੀ ਕੌਲ ਜੀ ਨੇ ਬੜੀ ਸੇਵਾ ਕੀਤੀ। ਅਜੇ ਤਕ ਸਤਿਗੁਰੂ ਜੀ ਨੇ ਉਹੀ ਉੱਚ ਦੇ ਪੀਰ ਵਾਲਾ ਨੀਲਾ ਬਾਣਾ ਹੀ ਪਹਿਨਿਆ ਹੋਇਆ ਸੀ। ਸੋਢੀ ਜੀ ਦੇ ਬੇਨਤੀ ਕਰਨ ਤੇ ਉਹ ਲਾਹ ਦਿਤਾ ਅਤੇ ਸਫ਼ੈਦ ਬਸਤਰ ਪਹਿਨ ਲਏ। ਸਿੱਖ-ਇਤਿਹਾਸ ਲਿਖਦਾ ਹੈ ਕਿ ਸਤਿਗੁਰੂ ਜੀ ਉਸ ਨੀਲੇ ਬਾਣੇ ਦੀ ਲੀਰ ਲੀਰ ਕਰ ਕੇ ਅੱਗ ਵਿਚ ਸੁੱਟਦੇ ਗਏ। ਅਖ਼ੀਰ ਤੇ ਜਦੋਂ ਇਕ ਲੀਰ ਰਹਿ ਗਈ, ਪਾਸ ਖਲੋਤੇ ਭਾਈ ਮਾਨ ਸਿੰਘ ਨੇ ਉਹ ਮੰਗ ਲਈ ਤੇ ਆਪਣੇ ਸਿਰ ਉਤੇ ਬੰਨ੍ਹ ਲਈ। ਨਿਹੰਗ ਸਿੰਘ ਭਾਈ ਮਾਨ ਸਿੰਘ ਤੋਂ ਹੀ ਉਸ ਵੇਲੇ ਦੀ ਆਪਣੀ ਸੰਪ੍ਰਦਾਇ ਚੱਲੀ ਦੱਸਦੇ ਹਨ।

ਢਿਲਵੀਂ ਇਕ ਸਿੰਘ ਸਰਹੰਦ ਤੋਂ ਖ਼ਬਰ ਲੈ ਆਇਆ ਕਿ ਸੂਬਾ ਸੱਤ ਅੱਠ ਹਜ਼ਾਰ ਦੀ ਫ਼ੌਜ ਲੈ ਕੇ ਚਲਿਆ ਆ ਰਿਹਾ ਹੈ। ਸਰਦਾਰ ਕਪੂਰਾ (ਬੈਰਾੜ ਜੱਟ) ਉਸ ਵੇਲੇ ਉਥੇ ਹੀ ਸੀ। ਉਸ ਨੇ ਸਲਾਹ ਦਿੱਤੀ ਕਿ ਵੈਰੀ ਦਾ ਮੂੰਹ ਭੰਨਣ ਲਈ ਇਸ ਇਲਾਕੇ ਵਿਚ ਖਿਦਰਾਣੇ ਦੀ ਢਾਬ ਸਭ ਤੋਂ ਵਧੀਆ ਥਾਂ ਹੈ। ਸਿਰਫ਼ ਉਥੇ ਹੀ ਪਾਣੀ ਹੈ, ਉਸ ਦੇ ਦੁਆਲੇ ਕਈ ਕੋਹਾਂ ਤਕ ਪਾਣੀ ਦਾ

ਨਾਮ-ਨਿਸ਼ਾਨ ਨਹੀਂ। ਸਤਿਗੁਰੂ ਜੀ ਨੂੰ ਇਹ ਸਲਾਹ ਪਸੰਦ ਆਈ। ਚੌਧਰੀ ਕਪੂਰੇ ਨੇ ਆਪਣਾ ਇਕ ਆਦਮੀ ਨਾਲ ਦੇ ਦਿੱਤਾ। ਸਾਰਾ ਵਹੀਰ ਉਧਰ ਨੂੰ ਚੱਲ ਪਿਆ।

## ਵਿੱਛੜੇ ਮੁੜ ਮਿਲੇ

ਅਸੀ ਪਿੱਛੇ ਵੇਖ ਆਏ ਹਾਂ ਕਿ ਸਰਸਾ ਨਦੀ ਵਿਚ ਰੋਹੜੇ ਪੈ ਕੇ ਇਨ੍ਹਾਂ ਹਾਲਾਤ ਵਿਚ ਕਈ ਸਿੰਘਾਂ ਨੂੰ ਆਪਣੇ ਗੁਰੂ ਪਾਤਿਸ਼ਾਹ ਤੋਂ ਵਿਛੜ ਕੇ ਘਰੀਂ ਜਾਣਾ ਪਿਆ ਸੀ। ਜਿਤਨਾ ਚਿਰ ਸਤਿਗੁਰੂ ਜੀ ਦੇ ਉਹਨਾਂ ਘੱਲੂ-ਘਾਰਿਆਂ ਵਿਚੋਂ ਬੱਚ ਕੇ ਨਿਕਲਣ ਦੀ ਕੋਈ ਖ਼ਬਰ ਨਾ ਮਿਲੀ, ਉਤਨਾ ਚਿਰ ਉਹਨਾਂ ਸਿੰਘਾਂ ਦਾ ਘਰੀਂ ਚਲੇ ਆਉਣਾ ਉਹਨਾਂ ਨੂੰ ਆਪਣੇ ਆਪ ਤੇ ਉਹਨਾਂ ਦੇ ਨਿਕਟਵਰਤੀਆਂ ਨੂੰ ਮਜਬੂਰੀ ਦੀ ਗੱਲ ਜਾਪਦੀ ਰਹੀ। ਪਰ ਜਦੋਂ ਪਿੰਡਾਂ ਵਿਚ ਚਮਕੌਰ ਤੇ ਸਰਹੰਦ ਦੀਆਂ ਸਾਰੀਆਂ ਖ਼ਬਰਾਂ ਪਹੁੰਚੀਆਂ ਕਿ ਸਤਿਗੁਰੂ ਪਾਤਿਸ਼ਾਹ ਦੇ ਚਾਰੇ ਸਾਹਿਬਜ਼ਾਦੇ ਸ਼ਹੀਦ ਹੋ ਚੁਕੇ ਹਨ ਅਤੇ ਹਜ਼ੂਰ ਆਪ ਸਹੀ-ਸਲਾਮਤ ਮਾਲਵੇ ਵਿਚ ਹਨ, ਤਦੋਂ ਸਭਨਾਂ ਦੇ ਸਾਹਮਣੇ ਉਸ ਦੁਖਦਾਈ ਘਟਨਾ ਦਾ ਦੂਜਾ ਪਾਸਾ ਆਉਣ ਲੱਗ ਪਿਆ। ਇਉਂ ਜਾਪਣ ਲਗ ਪਿਆ ਕਿ ਜਿਹੜੇ ਸਿੰਘ ਸਰਸਾ ਦੇ ਹੜ੍ਹ ਵਿਚ ਵਿੱਛੜ ਕੇ ਘਰੀਂ ਆ ਗਏ ਸਨ, ਉਹਨਾਂ ਆਪਣੇ ਗੁਰੂ ਪਾਤਿਸ਼ਾਹ ਨਾਲ ਬੇ-ਵਫ਼ਾਈ ਕੀਤੀ ਸੀ। ਦਿਨੋ-ਦਿਨ ਇਹ ਚਰਚਾ ਇਤਨੀ ਵਧੀ ਕਿ ਸਰਸਾ ਨਦੀ ਤੋਂ ਬੱਚ ਕੇ ਆਏ ਸਿੰਘ ਖ਼ੁਦ ਭੀ ਉਸ ਘਟਨਾ ਨੂੰ ਬੇ-ਵਫ਼ਾਈ ਹੀ ਮਹਿਸੂਸ ਕਰਨ ਲੱਗ ਪਏ।

ਉਧਰੋਂ ਸਰਹੰਦ ਵਲੋਂ ਹੋਰ ਖ਼ਬਰਾਂ ਆਈਆਂ ਕਿ ਨਾਜ਼ਮ ਫਿਰ ਫ਼ੌਜ ਇਕੱਠੀ ਕਰ ਕੇ ਗੁਰੂ ਸਾਹਿਬ ਉੱਤੇ ਹੱਲਾ ਕਰਨ ਦੀ ਤਿਆਰੀ ਕਰ ਰਿਹਾ ਹੈ। ਸਾਹਿਬਜ਼ਾਦਿਆਂ ਦੀ ਸ਼ਹੀਦੀ, ਖ਼ਾਲਸੇ ਲਈ ਇਕ ਅਸਹਿ ਸੱਲ ਸੀ। ਸੂਬੇ ਦੀ ਨਵੀਂ ਵਧੀਕੀ ਨੇ ਸਿੰਘਾਂ ਦੇ ਅੱਲੇ ਜ਼ਖ਼ਮਾਂ ਉੱਤੇ ਲੂਣ ਦਾ ਕੰਮ ਕੀਤਾ। ਫ਼ਸਲਾਂ ਦੇ ਦਿਨ ਸਨ, ਫਿਰ ਭੀ ਸਰਸਾ ਤੋਂ ਬੱਚ ਕੇ ਆਏ ਸਿੰਘਾਂ ਦੇ ਨਾਲ ਹੋਰ ਭੀ ਸੈਂਕੜੇ ਸਿੰਘ ਰਲ ਪਏ। ਮਾਝੇ ਦੇ ਪਰਸਿੱਧ ਨਗਰ ਝਬਾਲ ਦੀ ਮਾਈ ਭਾਗੋ ਦਾ ਨਾਮ ਇਸ ਸੰਬੰਧ ਵਿਚ ਸਿੱਖ-ਇਤਿਹਾਸ ਦੇ ਅੰਦਰ ਚਮਕਦਾ ਰਹੇਗਾ। ਉਹ ਭੀ ਗੁਰੂ-ਚਰਨਾਂ ਵਿਚ ਕੁਰਬਾਨ ਹੋਣ ਲਈ ਸਿੰਘਾਂ ਦੇ ਨਾਲ ਰਲ ਪਈ ਸੀ।

ਵਹੀਰ ਸਮੇਤ ਖਿਦਰਾਣੇ ਦੀ ਢਾਬ ਨੂੰ ਜਾਂਦੇ ਗੁਰੂ ਗੋਬਿੰਦ ਸਿੰਘ ਜੀ

ਪਿੰਡ [1]ਰਾਮੇਆਣੇ ਦੇ ਨੇੜੇ ਪਹੁੰਚੇ ਸਨ, ਜਦੋਂ ਸੈਂਕੜੇ ਸਿੰਘਾਂ ਦਾ ਉਹ ਜਥਾ ਭੀ ਓਥੇ ਅੱਪੜ ਗਿਆ।

ਢਾਬ ਅਜੇ ਛੇ ਕੋਹਾਂ ਤੇ ਸੀ। ਰਾਮੇਆਣਾ ਤੋਂ ਰੂਪੇਆਣਾ ਚਾਰ ਕੋਹ ਅਤੇ ਉਸ ਤੋਂ ਦੋ ਕੋਹ ਅਗਾਂਹ ਢਾਬ। ਮਜਬੂਰੀ ਵਿਚ ਹੋਈ ਬੇ-ਵਫ਼ਾਈ ਬਾਰੇ ਸਿੰਘਾਂ ਨੇ ਆਪਣੇ ਦਿਲ ਦੇ ਪਾਤਿਸ਼ਾਹ ਪਾਸੋਂ ਖਿਮਾ ਮੰਗੀ। ਗੁਰੂ ਸਦਾ ਬਖ਼ਸ਼ਿੰਦ ਹੈ।

ਜਦੋਂ ਪਿੰਡ ਦੀਨੇ ਤੋਂ ਇਹ ਖ਼ਬਰ ਖਿੱਲਰਨੀ ਸ਼ੁਰੂ ਹੋਈ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਅਨੰਦਪੁਰ ਤੇ ਚਮਕੌਰ ਦੀਆਂ ਲੜਾਈਆਂ ਤੋਂ ਪਿਛੋਂ ਮਾਲਵੇ ਵਿਚ ਆ ਗਏ, ਤਾਂ ਕਈ ਹਜ਼ੂਰੀ ਕਵੀ ਭੀ ਮੁੜ ਆ ਮਿਲੇ, ਜਿਨ੍ਹਾਂ ਨੂੰ ਹਜ਼ੂਰ ਨੇ ਜੰਗ ਦੇ ਖ਼ਤਰੇ ਤੋਂ ਬਾਹਰ ਰੱਖਣ ਲਈ ਅਨੰਦਪੁਰ ਤੋਂ ਤੋਰ ਦਿੱਤਾ ਸੀ। ਦੂਰੋਂ ਦੂਰੋਂ ਉਤਸ਼ਾਹ ਨਾਲ ਸਿੰਘਾਂ ਨੂੰ ਆਉਂਦਿਆਂ ਵੇਖ ਕੇ ਉਸ ਵੇਲੇ ਦਾ ਦ੍ਰਿਸ਼ ਇਉਂ ਬਿਆਨ ਕੀਤਾ ਗਿਆ ਹੈ:

**[2]ਲੱਖੀ ਜੰਗਲ ਖਾਲਸਾ, ਆਇ ਦੀਦਾਰੁ ਕੀਤੋ ਨੇ।**
**ਸੁਣ ਕੈ ਸੱਦ ਮਾਹੀ ਦਾ, ਮੇਹੀਂ ਪਾਣੀ ਘਾਹੁ ਮੁੱਤੋ ਨੇ।**
**ਕਿਸ ਹੀ ਨਾਲਿ ਨ ਰਲੀਆ ਕਾਈ, ਕਾਹੀ ਸ਼ੌਕ ਪਇਓ ਨੇ।**
**ਗਿਆ ਫ਼ਿਰਾਕ, ਮਿਲਿਆ ਮਿੱਤ ਮਾਹੀ, ਤਾਹੀਂ ਸ਼ੁਕਰ ਕਿਤੋ ਨੇ।**

## [3]ਮੁਕਤਸਰ ਦਾ ਜੰਗ

ਜੁੱਧ-ਨੀਤੀ ਅਨੁਸਾਰ ਸਭ ਤੋਂ ਵੱਡਾ ਤੇ ਜ਼ਰੂਰੀ ਨਿਸ਼ਾਨਾ ਇਹ ਸੀ ਕਿ

---

੧. ਰਾਮੇਆਣਾ ਰੇਲਵੇ ਸਟੇਸ਼ਨ ਜੈਤੋ ਤੋਂ ੭ ਮੀਲ ਪੱਛਮ ਵਲ ਹੈ।

੨. ਰਿਆਸਤ ਫ਼ਰੀਦਕੋਟ, ਤਸੀਲ ਕੋਟ ਕਪੂਰਾ, ਥਾਣਾ ਨੇਹੀਆ ਵਾਲੇ ਦਾ ਪਿੰਡ ਮਹਿਮਾ ਸਰਜਾ ਹੈ। ਇਸ ਤੋਂ ਇਕ ਮੀਲ ਦੱਖਣ-ਪੂਰਬ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਦੁਆਰਾ ਹੈ। ਇਥੇ ਸਤਿਗੁਰੂ ਜੀ ਨੇ ਜੰਗਲ ਦੇਸ ਨੂੰ 'ਲੱਖੀ ਜੰਗਲ' ਦੀ ਪਦਵੀ ਦਿੱਤੀ ਸੀ। ਰੇਲਵੇ ਸਟੇਸ਼ਨ ਗੋਨੇਆਣੇ ਤੋਂ ਦੋ ਮੀਲ ਪੱਛਮ ਪਾਸੇ।

੩. (ੳ) ਅਨੰਦਪੁਰ ਉਤੇ ਹਮਲਾ ਕਰਨ ਵਾਸਤੇ ਲਾਹੌਰ, ਕਸ਼ਮੀਰ, ਸਰਹੰਦ ਅਤੇ ਦਿੱਲੀ ਦੇ ਨਾਜ਼ਮ ਫ਼ੌਜਾਂ ਲੈ ਕੇ ਆਏ ਸਨ। ਇਹ ਅਨੰਦਪੁਰ ਦੀ ਪੰਜਵੀਂ ਅਤੇ ਆਖ਼ਰੀ ਲੜਾਈ ਸੀ। ਪਹਾੜੀ ਹਿੰਦੂ ਰਾਜੇ ਭੀ ਇਹਨਾਂ ਦੇ ਨਾਲ ਸ਼ਾਮਲ ਹੋਏ ਸਨ। ਹਾੜੀ ਦੇ ਫ਼ਸਲ ਸ਼ੁਰੂ ਹੋਣ ਵਾਲੇ ਸਨ, ਇਸ ਵਾਸਤੇ ਜ਼ਿਮੀਦਾਰ ਲੋਕ ਬਹੁਤ ਰੁਝੇ ਹੋਏ ਸਨ।

ਲਾਹੌਰ ਦੀਆਂ ਮੁਗ਼ਲ-ਫ਼ੌਜਾਂ ਨੇ ਮਾਝੇ ਵਿਚੋਂ ਦੀ ਲੰਘ ਕੇ ਦੁਆਬੇ ਵਿਚ ਦੀ ਹੋ ਕੇ ਅਨੰਦਪੁਰ ਪਹੁੰਚਣਾ ਸੀ, ਇਸੇ ਤਰ੍ਹਾਂ ਕਸ਼ਮੀਰ ਦੇ ਨਾਜ਼ਮ ਦੀਆਂ ਫ਼ੌਜਾਂ ਨੇ। ਸਰਹੰਦ ☛

ਵੈਰੀ-ਦਲ ਕਿਸੇ ਵੀ ਹਾਲਤ ਵਿਚ ਖਿਦਰਾਣੇ ਦੀ ਢਾਬ ਉਤੇ ਨਾ ਪਹੁੰਚ ਸਕੇ। ਢਾਬ ਦੇ ਚੁਫੇਰੇ ਦੂਰ ਦੂਰ ਤਕ ਝਾੜੀਦਾਰ ਜੰਗਲ ਹੀ ਜੰਗਲ ਸੀ, ਜਿਧਰੋਂ ਸੂਬਾ ਫ਼ੌਜ ਲਈ ਆ ਰਿਹਾ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਉਸ ਪਾਸੇ ਢਾਬ ਤੋਂ ਕੁਝ ਕੁ ਵਿੱਥ ਤੇ ਮਾਝੇ ਦੁਆਬੇ ਵਲੋਂ ਆਏ ਸਿੰਘਾਂ ਦੇ ਜਥੇ ਮੋਰਚਾ-ਬੰਦ ਕਰ ਦਿਤੇ। ਢਾਬ ਦੀ ਰਾਖੀ ਵਾਸਤੇ ਹੋਰ ਭੀ ਲੋੜੀਂਦੇ ਪਰਬੰਧ ਕਰ ਕੇ ਸਤਿਗੁਰੂ ਜੀ ਨੇ ਬਾਕੀ ਸਿੰਘਾਂ ਸਮੇਤ ਢਾਬ ਦੇ ਲਹਿੰਦੇ ਪਾਸੇ ਦੀਆਂ ਝਾੜੀਆਂ ਵਿਚ ਮੋਰਚੇ ਬਣਾ ਲਏ। ਵੈਰੀ-ਦਲ ਚੜ੍ਹਦੇ ਵਲੋਂ ਆ ਰਿਹਾ ਸੀ।

ਸੰਮਤ ੧੭੬੨ ਦੇ ਵੈਸਾਖ ਦਾ ਮਹੀਨਾ ਸੀ। ਵੈਸਾਖ ਦੀ ੨੦-੨੧ ਸੀ। ਦੋਹਾਂ ਦਲਾਂ ਦਾ ਟਾਕਰਾ ਹੋਇਆ। ਲੜਾਈ ਦਾ ਬਹੁਤਾ ਭਾਰ ਢਾਬ ਤੋਂ ਪੂਰਬ ਪਾਸੇ ਦੇ ਸਿੰਘਾਂ ਉਤੇ ਸੀ। ਉਹਨਾਂ ਨੇ ਹੀ ਢਾਬ ਦੀ ਰਾਖੀ ਕਰਨੀ ਸੀ। ਬਹੁਤੀਆਂ ਸ਼ਹੀਦੀਆਂ ਉਥੇ ਹੀ ਹੋਈਆਂ। ਗੁਰੂ ਗੋਬਿੰਦ ਸਿੰਘ ਜੀ ਲੋੜ ਅਨੁਸਾਰ ਉਹਨਾਂ ਦੀ ਮਦਦ ਵਾਸਤੇ ਹੋਰ ਸਿੰਘ ਭੇਜਦੇ ਰਹੇ।

ਵੈਰੀ-ਦਲ ਪਾਣੀ ਖੁਣੋਂ ਘਬਰਾ ਗਿਆ। ਸਿੱਖ-ਇਤਿਹਾਸ ਲਿਖਦਾ ਹੈ ਕਿ ਕੋਟ ਕਪੂਰੇ ਤੋਂ ਲੰਘਦਿਆਂ ਸੂਬਾ, ਚੌਧਰੀ ਕਪੂਰੇ ਨੂੰ ਵੀ ਨਾਲ ਲੈ ਤੁਰਿਆ

---

☛ ਦੀਆਂ ਫ਼ੌਜਾਂ ਨੇ ਭੀ ਸਰਹੰਦ ਤੋਂ ਉਤਾਂਹ ਉੱਤਰ ਪਾਸੇ ਹੀ ਜਾਣਾ ਸੀ। ਦਿੱਲੀ ਦੀ ਫ਼ੌਜ ਪਹੁੰਚੀ ਹੀ ਤਦੋਂ ਸੀ ਜਦੋਂ ਅਨੰਦਪੁਰ ਖ਼ਾਲੀ ਕਰਕੇ ਸਤਿਗੁਰੂ ਜੀ ਚਮਕੌਰ ਪਹੁੰਚੇ ਸਨ। ਸੋ ਅਨੰਦਪੁਰ ਉਤੇ ਵੈਰੀ-ਦਲ ਦੇ ਹਮਲੇ ਦੀ ਤਿਆਰੀ ਦੀ ਖ਼ਬਰ ਸਭ ਤੋਂ ਪਹਿਲਾਂ ਮਾਝੇ ਦੇ ਸਿੰਘਾਂ ਨੂੰ ਹੀ ਮਿਲ ਸਕਦੀ ਸੀ। ਉਸ ਤੋਂ ਪਿਛੋਂ ਦੁਆਬੇ ਨੂੰ। ਮਾਲਵੇ ਵਿਚ ਬਹੁਤ ਘੱਟ ਖ਼ਬਰ ਪਹੁੰਚੀ ਸੀ। ਮਾਲਵੇ ਵਿਚ ਖ਼ਬਰਾਂ ਅੱਪੜਨ ਦੇ ਵੇਲੇ ਤਕ ਅਨੰਦਪੁਰ ਨੂੰ ਚਹੁੰਆਂ ਪਾਸਿਆਂ ਤੋਂ ਘੇਰ ਲਿਆ ਗਿਆ ਸੀ, ਤੇ ਇਹ ਘੇਰਾ ਛੇ ਸੱਤ ਮਹੀਨੇ ਪਿਆ ਰਿਹਾ ਸੀ।

ਇਥੋਂ ਸਹੀ ਅੰਦਾਜ਼ਾ ਇਹੀ ਲੱਗ ਸਕਦਾ ਹੈ ਕਿ ਅਨੰਦਪੁਰ ਦੀ ਪੰਜਵੀਂ ਲੜਾਈ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕੋਲ ਮਾਝੇ ਦੇ ਗੱਭਰੂ ਸਿੰਘ ਬਹੁਤ ਵਧੀਕ ਗਿਣਤੀ ਵਿਚ ਪਹੁੰਚ ਸਕੇ ਸਨ। ਇਸ ਤੋਂ ਦੂਜੇ ਦਰਜੇ ਤੇ ਦੁਆਬੇ ਦੇ ਸਿੰਘ।

(ਅ) ਚਮਕੌਰ ਸਾਹਿਬ ਦੇ ਜੰਗ ਤੋਂ ਪਿਛੋਂ ਪਹਿਲੀ ਖ਼ਬਰ ਇਹੀ ਮਸ਼ਹੂਰ ਹੋਈ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਭੀ ਉਥੇ ਸ਼ਹੀਦ ਹੋ ਗਏ। ਮੁਸਲਮਾਨ ਮੁਲਖਈਆ ਇਹੀ ਖ਼ਬਰ ਸੁਣ ਕੇ ਦੁਆਬੇ ਮਾਝੇ ਦੇ ਰਸਤੇ ਅਗਾਂਹ ਬੰਨੂ ਕੋਹਾਟ ਵੱਲ ਚਾਲੇ ਪਾ ਗਿਆ ਸੀ। ਗੁਰੂ ਗੋਬਿੰਦ ਸਿੰਘ ਜੀ ਦੇ ਬਚ ਨਿਕਲਣ ਦੀ ਖ਼ਬਰ ਬਹੁਤ ਚਿਰਾਕੀ ਮਾਝੇ ਦੁਆਬੇ ਵਿਚ ਪਹੁੰਚੀ। ਤਦੋਂ ਤਕ ਸਤਿਗੁਰੂ ਜੀ ਮਾਲਵੇ ਵਿਚ ਕਾਫ਼ੀ ਜਥੇਬੰਦੀ ਕਰ ਚੁੱਕੇ ਸਨ। ਸੋ, ਠੀਕ ਅੰਦਾਜ਼ਾ ਇਹੀ ਲਗ ਸਕਦਾ ਹੈ ਕਿ ਮੁਕਤਸਰ ਦੇ ਜੰਗ ਵਿਚ ਮਾਲਵੇ ਦੇ ਸਿੰਘਾਂ ਦੀ ਹੀ ਬਹੁਤ ਵਧੀਕ ਗਿਣਤੀ ਸਤਿਗੁਰੂ ਜੀ ਦੇ ਨਾਲ ਸੀ। ਮੌਸਮ ਤਦੋਂ ਵੀ ਹਾੜੀ ਦੇ ਫ਼ਸਲਾਂ ਦਾ ਹੀ ਸੀ।

ਸੀ। ਜਦੋਂ ਸੂਬੇ ਨੇ ਆਪਣੀ ਫ਼ੌਜ ਨੂੰ ਘਾਬਰਿਆ ਵੇਖ ਕੇ ਚੌਧਰੀ ਕਪੂਰੇ ਤੋਂ ਕਿਤੇ ਪਾਣੀ ਦਾ ਪਤਾ ਪੁੱਛਿਆ, ਤਾਂ ਉਸ ਨੇ ਕਹਿ ਦਿੱਤਾ ਕਿ ਪਾਣੀ ਤਾਂ ਪਿਛਾਂਹ ਦਸ ਕੋਹਾਂ ਤੇ ਹੀ ਰਹਿ ਗਿਆ ਹੈ, ਇਥੇ ਕਿਤੇ ਪਾਣੀ ਦਾ ਨਾਮ-ਨਿਸ਼ਾਨ ਨਹੀਂ। ਇਹ ਸੁਣ ਕੇ ਫ਼ੌਜਦਾਰਾਂ ਨੇ ਸਲਾਹ ਦਿਤੀ ਕਿ ਸਲਾਮਤੀ ਪਿਛਾਂਹ ਵਾਪਸ ਚਲੇ ਜਾਣ ਵਿਚ ਹੀ ਹੈ। ਜਿਹੜਾ ਗੁਰੂ ਲੱਖਾਂ ਦੀ ਗਿਣਤੀ ਵਿਚ ਘਿਰਿਆ ਹੋਇਆ ਸਾਡੇ ਹੱਥ ਨਹੀਂ ਆਇਆ, ਇਹਨਾਂ ਖੁੱਲ੍ਹੀਆਂ ਜੂਹਾਂ ਵਿਚ ਕਦੇ ਭੀ ਕਾਬੂ ਨਹੀਂ ਆ ਸਕੇਗਾ।

ਝਾੜਾਂ ਵਿਚ ਮੋਰਚੇ-ਬੰਦ ਸਿੰਘ ਉਹਨਾਂ ਨੂੰ ਦਿੱਸਦੇ ਤਾਂ ਹੈ ਹੀ ਨਹੀਂ ਸਨ, ਆਪਣੇ ਵਲੋਂ ਮੈਦਾਨ ਜਿੱਤ ਕੇ ਮੁਗ਼ਲ-ਫ਼ੌਜ ਨੇ ਜਿੱਤ ਦਾ ਨਗਾਰਾ ਵਜਾਇਆ, ਤੇ ਉਸ ਜਲ-ਹੀਣ ਧਰਤੀ ਤੋਂ ਜਾਨਾਂ ਬਚਾ ਕੇ ਨਿਕਲਣ ਲਈ ਕੂਚ ਕਰ ਦਿੱਤਾ।

## ਵੈਰਾਗ-ਤਰੰਗ

ਮੈਦਾਨ ਖ਼ਾਲੀ ਹੋ ਜਾਣ ਅਤੇ ਸ਼ਹੀਦਾਂ ਤੇ ਜ਼ਖ਼ਮੀਆਂ ਦੀ ਸੰਭਾਲ ਵਾਸਤੇ ਗੁਰੂ ਗੋਬਿੰਦ ਸਿੰਘ ਜੀ ਬਾਕੀ ਸਿੰਘਾਂ ਸਮੇਤ ਉਥੇ ਆ ਗਏ। ਜ਼ਖ਼ਮੀ ਸਿੰਘਾਂ ਦੀ ਮਰ੍ਹਮ-ਪੱਟੀ ਕੀਤੀ ਗਈ। ਮਾਈ ਭਾਗੋ ਭੀ ਜ਼ਖ਼ਮੀ ਹੋ ਗਈ ਸੀ। ਸਿੱਖ-ਇਤਿਹਾਸ ਲਿਖਦਾ ਹੈ ਕਿ ਇਸ ਮਾਈ ਨੇ ਉਮਰ ਦੇ ਕੁਝ ਸਾਲ ਅਨੰਦਪੁਰ ਗੁਜ਼ਾਰੇ ਸਨ, ਤੇ ਛੋਟੇ ਸਾਹਿਬਜ਼ਾਦਿਆਂ ਦੀ ਸੇਵਾ ਕਰਨ ਦਾ ਸੁਭਾਗ-ਅਵਸਰ ਭੀ ਇਸ ਨੂੰ ਮਿਲਦਾ ਰਿਹਾ ਸੀ। ਜ਼ਖ਼ਮੀਆਂ ਵਿਚ ਭਾਈ ਮਹਾਂ ਸਿੰਘ ਸੀ। ਉਸ ਦੇ ਜ਼ਖ਼ਮ ਬਹੁਤ ਡੂੰਘੇ ਸਨ। ਜਿੰਦ ਅਖ਼ੀਰਲੇ ਦਮਾਂ ਤੇ ਸੀ। ਗੁਰੂ ਗੋਬਿੰਦ ਸਿੰਘ ਜੀ ਦਾ ਆਖ਼ਰੀ ਦੀਦਾਰ ਕਰ ਕੇ ਉਸ ਦੀਆਂ ਅੱਖਾਂ ਅੱਗੇ ਮੁੜ ਸਰਸਾ ਨਦੀ ਵਾਲਾ ਦ੍ਰਿਸ਼ ਆ ਗਿਆ। ਭਾਵੇਂ ਗੁਰੂ ਚਰਨਾਂ ਤੋਂ ਜਿੰਦ ਵਾਰ ਚੁਕਿਆ ਸੀ, ਫਿਰ ਭੀ ਉਸ ਨੂੰ ਉਸ ਵੇਲੇ ਸਾਥ ਤੋਂ ਨਿਖੜ ਜਾਣ ਦੀ ਚੋਭ ਨੇ ਵਿਆਕੁਲ ਕਰ ਦਿੱਤਾ। ਆਪਣੀ ਕਮਜ਼ੋਰ ਅਵਾਜ਼ ਵਿਚ ਗੁਰੂ ਪਾਤਿਸ਼ਾਹ ਪਾਸੋਂ ਸਰਸਾ ਤੇ ਇੱਕੜ-ਦੁੱਕੜ ਵਿਛੜੇ ਸਾਥੀਆਂ ਵਲੋਂ ਮੁੜ ਮੁਆਫ਼ੀ ਮੰਗੀਓਸੁ।

ਕੈਸਾ ਦਰਦ-ਨਾਕ ਦ੍ਰਿਸ਼ ਸੀ।

**"ਮੱਛੀ ਦੇ ਪਰਵਾਰ ਵਾਂਗ, ਜੀਵਣ ਮਰਣਿ ਨ ਵਿਸਰੈ ਪਾਣੀ।"**

*(ਭਾਈ ਗੁਰਦਾਸ ਜੀ)*

ਗੁਰੂ ਸਮੇਤ ਸਰੋਤਿਆਂ ਤੇ ਦਰਸ਼ਕਾਂ ਵਿਚ ਵੈਰਾਗ ਦੀ ਕਾਂਗ ਆ ਗਈ। ਜੀਵਨ-ਦਾਤੇ ਦੇ ਚਰਨਾਂ ਤੋਂ ਕੁਰਬਾਨ ਹੋਣ ਦੀ ਇਹ ਯਾਦ ਰਹਿੰਦੀ ਦੁਨੀਆ ਤਕ ਕਾਇਮ ਰਹੇਗੀ।

**ਮੁਕਤਸਰ**

ਭਾਈ ਮਹਾਂ ਸਿੰਘ ਜੀ ਦੀ ਨਿਜੀ ਵਾਸ਼ਨਾ ਤੋਂ ਮੁਕਤ ਉਹਦੀ ਮੰਗ ਦੀ ਯਾਦ ਵਿਚ ਉਸ ਰਣ-ਭੂਮੀ ਦਾ ਨਾਂ ਮੁਕਤਸਰ ਰੱਖਿਆ ਗਿਆ। ਇਹ ਜੰਗ ੨੧ ਵੈਸਾਖ ਨੂੰ ਹੋਇਆ ਸੀ।

ਸ਼ਹੀਦਾਂ ਦੀ ਯਾਦ ਮੁਰਦਾ ਰੂਹਾਂ ਵਿਚ ਜਾਨ ਪਾਇਆ ਕਰਦੀ ਹੈ। ਪਰ ਉਸ ਜ਼ਮਾਨੇ ਵਿਚ ਉਸ ਇਲਾਕੇ ਦੇ ਅੰਦਰ ਪਾਣੀ ਦੀ ਬੜੀ ਤੋਟ ਸੀ। ਵੈਸਾਖ ਵਿਚ ਸੰਗਤਾਂ ਦੇ ਇਕੱਠ ਕਰਨੇ ਬੜੀ ਔਖੀ ਗੱਲ ਸੀ। ਮਾਘੀ ਦੇ ਦਿਨ ਇਸ ਯਾਦ ਵਿਚ ਸੰਗਤਾਂ ਦਾ ਭਾਰੀ ਇਕੱਠ ਹਰ ਸਾਲ ਹੁੰਦਾ ਹੈ।

# ੧੨ਵਾਂ ਕਾਂਡ

## ਮਾਲਵੇ ਵਿਚ ਜਥੇਬੰਦੀ

ਮੁਕਤਸਰ ਦੇ ਸ਼ਹੀਦਾਂ ਦਾ ਸਸਕਾਰ ਕਰਾ ਕੇ ਗੁਰੂ ਗੋਬਿੰਦ ਸਿੰਘ ਜੀ ਵਹੀਰ ਸਮੇਤ ਪਿੰਡ 'ਨਾਂਗੇ ਦੀ ਸਰਾਇ' ਚਲੇ ਗਏ, ਜੋ ਖਿਦਰਾਣੇ ਦੀ ਢਾਬ ਤੋਂ ਸੱਤ ਕੋਹਾਂ ਤੇ ਸੀ। ਅਗਲੇ ਦਿਨ ਉਥੋਂ ਚੱਲ ਕੇ ਨੌਥੇਹੇ ਤੋਂ ਲੰਘ ਕੇ ਅਗਾਂਹ ਬਜੀਦਪੁਰ ਗਏ, ਜੋ ਫ਼ੀਰੋਜ਼ਪੁਰ ਤੋਂ ਛੇ ਸੱਤ ਮੀਲ ਚੜ੍ਹਦੇ ਪਾਸੇ ਹੈ। ਬਜੀਦਪੁਰ ਤੋਂ ਫਿਰ ਪਿਛਾਂਹ ਨੂੰ ਰੂਪੇਆਣੇ ਪਿੰਡ ਆਏ। ਰੂਪੇਆਣਾ ਮੁਕਤਸਰ ਤੋਂ ਚਾਰ ਕੁ ਮੀਲ ਦੱਖਣ ਵੱਲ ਹੈ। ਅਗਾਂਹ ਥੇਹੜੀ, ਭੂੰਦੜ, ਹਰੀਪੁਰ, ਕਾਲ ਝਰਾਣੀ, ਬੰਬੀਹਾ, ਛੱਤੇਆਣਾ ਆਦਿਕ ਪਿੰਡਾਂ ਵਿਚ ਗਏ। ਹਰ ਥਾਂ ਅੰਮ੍ਰਿਤ ਛਕਾ ਕੇ ਸਿੰਘ ਸਜਾਏ, ਜਿਸ ਨਾਲ ਸੁਤੇ ਹੀ ਸਿੱਖ-ਜਥੇਬੰਦੀ ਪੱਕੀ ਹੁੰਦੀ ਗਈ।

ਛੱਤੇਆਣੇ ਇਕ ਮੁਸਲਮਾਨ ਸਈਅਦ ਫ਼ਕੀਰ ਰਹਿੰਦਾ ਸੀ, ਜਿਸ ਨੂੰ 'ਵਹਿਮੀ' ਕਰ ਕੇ ਸੱਦਦੇ ਸਨ। ਉਹ ਸਿੱਖ ਬਣ ਗਿਆ, ਸਿੰਘ ਸਜਿਆ। ਸਤਿਗੁਰੂ ਜੀ ਨੇ ਉਸ ਦਾ ਨਾਮ ਅਜਮੇਰ ਸਿੰਘ ਰੱਖਿਆ, ਪਰ ਲੋਕ ਆਮ ਤੌਰ ਤੇ ਉਸ ਨੂੰ ਮਹਿਮਾ ਸਿੰਘ ਸੱਦਦੇ ਰਹੇ, ਕਿਉਂਕਿ ਸਿੰਘ ਸਜਣ ਕਰਕੇ ਖ਼ਾਲਸੇ ਵਿਚ ਉਸ ਦੀ ਮਹਿਮਾ ਬਹੁਤ ਵਧੀ ਸੀ। ਅਜਮੇਰ ਸਿੰਘ ਦੱਖਣ ਵੱਲ ਸਤਿਗੁਰੂ ਜੀ ਦੇ ਨਾਲ ਹੀ ਚਲਾ ਗਿਆ ਸੀ।

ਛੱਤੇਆਣੇ ਤੋਂ ਅਗਾਂਹ ਕਈ ਪਿੰਡਾਂ ਵਿਚ ਹੁੰਦੇ ਹੋਏ ਗੁਰੂ ਗੋਬਿੰਦ ਸਿੰਘ ਜੀ [੧]ਬਾਜਕ ਪਿੰਡ ਪਹੁੰਚੇ। ਇਥੇ ਸੁੱਖੂ ਅਤੇ ਬੁੱਧੂ ਦਿਵਾਨੇ ਸਾਧਾਂ ਨੇ ਪ੍ਰੇਮ ਨਾਲ ਸੇਵਾ ਕੀਤੀ ਸੀ ਅਤੇ ਮਾਲਵੇ ਦਾ ਗੀਤ ਸੁਣਾਇਆ ਸੀ :

---

੧. ਬਾਜਕ ਰਿਆਸਤ ਪਟਿਆਲੇ, ਨਜ਼ਾਮਤ ਬਰਨਾਲਾ, ਤਸੀਲ ਥਾਣਾ ਬਠਿੰਡਾ ਵਿਚ ਇਕ ਪਿੰਡ ਹੈ, ਜੋ ਰੇਲਵੇ ਸਟੇਸ਼ਨ ਸੰਗਤ (ਬੀ. ਬੀ. ਐਂਡ ਸੀ. ਆਈ. ਰੇਲਵੇ) ਤੋਂ ਪੰਜ ਮੀਲ ਪੱਛਮ ਪਾਸੇ ਹੈ।

ਕੱਚਾ ਕੋਠਾ, ਵਿਚ ਵੱਸਦਾ ਜਾਨੀ।
ਸਦਾ ਨ ਮਾਪੇ, ਨਿੱਤ ਨਹੀਂ ਜੁਆਨੀ।
ਚੱਲਣਾ ਅੱਗੇ ਹੋਇ, ਗੁਮਾਨੀ।

ਬਾਜਕ ਤੋਂ ਜੱਸੀ ਦੇ ਰਸਤੇ ਪੱਕੇ ਪਿੰਡ ਗਏ। ਇਹ ਪਿੰਡ ਤਲਵੰਡੀ-ਸਾਬੋਕੀ ਦੇ ਚੌਧਰੀ ਡੱਲੇ ਦੇ ਤਹਿਤ ਵਿਚ ਸੀ। ਚੌਧਰੀ ਡੱਲਾ ਅਗੋਂ-ਵਾਂਢੀ ਆ ਕੇ ਸਤਿਗੁਰੂ ਜੀ ਨੂੰ ਆਪਣੇ ਨਗਰ ਲੈ ਆਇਆ।

## ਤਲਵੰਡੀ ਸਾਬੋਕੀ ਵਿਚ

### ਮਾਤਾ ਸੁੰਦਰੀ ਤੇ ਸਾਹਿਬ ਕੌਰ ਜੀ

ਅਨੰਦਪੁਰ ਤੋਂ ਤੁਰਨ ਵੇਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਾਰੇ ਜੰਗੀ ਹਾਲਾਤ ਵਿਚਾਰ ਕੇ ਆਪਣੇ ਪਰਵਾਰ ਦੀ ਸਪੁਰਦਗੀ ਯੋਗ ਸਿੰਘਾਂ ਨੂੰ ਕਰ ਦਿੱਤੀ ਸੀ। ਮਾਤਾ ਸੁੰਦਰੀ ਅਤੇ ਮਾਤਾ ਸਾਹਿਬ ਕੌਰ ਜੀ ਦੀ ਹਿਫ਼ਾਜ਼ਤ ਦੀ ਸੇਵਾ ਭਾਈ ਮਨੀ ਸਿੰਘ ਜੀ ਨੂੰ ਸੌਂਪੀ ਗਈ ਸੀ। ਉਹਨਾਂ ਦੇ ਨਾਲ ਕੁਝ ਹੋਰ ਸਿੰਘ ਇਸ ਕੰਮ ਤੇ ਲਾਏ ਗਏ ਸਨ। ਸਰਸਾ ਤੋਂ ਪਾਰ ਮਾਤਾ ਜੀ ਦੇ ਨਾਲ ਭਾਈ ਮਨੀ ਸਿੰਘ ਅਤੇ ਦਿੱਲੀ ਦੇ ਦੋ ਸਿੰਘ ਲੰਘ ਸਕੇ ਸਨ। ਇਹ ਸਾਰੇ ਮੁਸਲਮਾਨੀ ਭੇਸ ਵਿਚ ਦਿੱਲੀ ਪਹੁੰਚ ਗਏ ਸਨ।

ਸਰਸਾ ਤੇ ਵਿਛੜਨ ਤੋਂ ਪੰਜ ਕੁ ਮਹੀਨਿਆਂ ਪਿੱਛੋਂ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਨੂੰ ਦਿੱਲੀ ਖ਼ਬਰ ਮਿਲੀ ਕਿ ਸਤਿਗੁਰੂ ਜੀ ਮਾਲਵੇ ਦੇ ਨਗਰ ਸਾਬੋਕੀ ਤਲਵੰਡੀ ਪਹੁੰਚ ਚੁਕੇ ਹਨ। ਭਾਈ ਮਨੀ ਸਿੰਘ ਜੀ ਅਤੇ ਕੁਝ ਹੋਰ ਸਿੰਘਾਂ ਸਮੇਤ ਮਾਤਾ ਜੀ ਤਲਵੰਡੀ ਆਏ। ਇਥੇ ਆ ਕੇ ਉਹਨਾਂ ਨੂੰ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਪਤਾ ਲੱਗਾ।

ਜਿਨ੍ਹਾਂ ਨੂੰ ਕਦੇ ਆਪਣੇ ਜਿਗਰ ਦੇ ਟੋਟੇ ਦੇ ਸਦੀਵੀ ਵਿਛੋੜੇ ਦੀ ਸੱਟ ਲੱਗੀ ਹੋਵੇ, ਉਹੀ ਮਾਪੇ ਕੁਝ ਥੋੜਾ-ਬਹੁਤ ਮਾਤਾ ਸੁੰਦਰੀ ਜੀ ਦੀ ਉਸ ਵੇਲੇ ਦੀ ਮਾਨਸਕ ਹਾਲਤ ਨੂੰ ਅਨੁਭਵ ਕਰ ਸਕਦੇ ਹਨ। ਅਜਿਹੀ ਦਿਲੀ ਪੀੜ ਦਾ ਬਿਆਨ ਕਲਮ ਦੀ ਤਾਕਤ ਤੋਂ ਬਾਹਰ ਹੁੰਦਾ ਹੈ।

ਆਖ਼ਰ ਉਸ ਗੁਰੂ ਪਾਤਿਸ਼ਾਹ ਨੇ, ਜੋ "ਝਖੜਿ ਵਾਉ ਨ ਡੋਲਈ, ਪਰਬਤੁ

ਮੇਰਾਣੂ" ਹੈ, ਸਭਨਾਂ ਨੂੰ ਪ੍ਰਭੂ ਦੀ ਰਜ਼ਾ ਵਿਚ ਰਾਜ਼ੀ ਰਹਿਣ ਦਾ ਉਪਦੇਸ਼ ਕੀਤਾ, ਤੇ ਬਚਨ ਕੀਤਾ ਕਿ ਇਹ ਸਾਰਾ ਖ਼ਾਲਸਾ ਤੁਹਾਡਾ ਨਾਦੀ ਪੁੱਤਰ ਹੈ, ਇਸ ਨੂੰ ਅਸਾਂ ਉਹਨਾਂ ਬਿੰਦੀ ਪੁੱਤਰਾਂ ਦੇ ਲਹੂ ਨਾਲ ਪਾਲਿਆ ਹੈ।

## ਇਲਾਕੇ ਵਿਚ

ਉਸ ਇਲਾਕੇ ਵਿਚ ਪੰਥਕ ਜਥੇਬੰਦੀ ਕਰਨ ਲਈ ਗੁਰੂ ਗੋਬਿੰਦ ਸਿੰਘ ਜੀ ਮਹਲਾਂ ਸਮੇਤ, ਸਿੰਘਾਂ ਨੂੰ ਨਾਲ ਲੈ ਕੇ ਭਾਗੀ ਬਾਂਦਰ, ਬਾਜਕ, ਭੁੱਚੋ ਆਦਿਕ ਪਿੰਡਾਂ ਤੋਂ ਹੁੰਦੇ ਹੋਏ ਬਠਿੰਡੇ ਗਏ। ਚੌਧਰੀ ਡੱਲਾ ਭੀ ਉਥੇ ਜਾ ਮਿਲਿਆ। ਕੁਝ ਦਿਨ ਬਠਿੰਡੇ ਡੇਰਾ ਕਰ ਕੇ ਲਾਂਭ ਦੇ ਪਿੰਡਾਂ ਵਿਚ ਦੌਰਾ ਕਰਦੇ ਰਹੇ। ਅਨੇਕਾਂ ਗੱਭਰੂ ਅੰਮ੍ਰਿਤ ਛਕ ਕੇ ਸਿੰਘ ਸਜਦੇ ਗਏ। ਸਰਦਾਰ ਡੱਲੇ ਨੇ ਮੁੜ ਤਲਵੰਡੀ ਪਰਤਣ ਲਈ ਬੇਨਤੀ ਕੀਤੀ। ਬਠਿੰਡੇ ਤੋਂ ਮਹਿਮੇ ਪਿੰਡ ਸਮੀਰ ਦੇ ਕੋਟ ਅਤੇ ਭੂਖੜੀ ਆਦਿਕ ਪਿੰਡਾਂ ਵਿਚ ਡੇਰਾ ਕਰਦੇ ਤਲਵੰਡੀ ਵਾਪਸ ਆ ਗਏ।

## ਤਲਵੰਡੀ ਵਾਪਸ (ਦਮਦਮਾ ਸਾਹਿਬ)

ਮਾਲਵੇ ਵਿਚੋਂ ਦੀ ਲੰਘਦੇ ਪੂਰਬ ਦੇਸ ਨੂੰ ਜਾਣ ਵੇਲੇ ਗੁਰੂ ਤੇਗ਼ ਬਹਾਦਰ ਸਾਹਿਬ ਭੀ ਤਲਵੰਡੀ ਸਾਬੋਂਕੀ ਨੌਂ ਦਿਨ ਠਹਿਰੇ ਸਨ। ਨਗਰ ਤੋਂ ਬਾਹਰ ਉਹਨਾਂ ਦੇ ਨਿਵਾਸ ਅਸਥਾਨ ਤੇ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਤੰਬੂ ਲਵਾ ਕੇ ਡੇਰਾ ਕੀਤੀ ਰੱਖਿਆ ਸੀ। ਉਸ ਥਾਂ ਦਾ ਨਾਮ ਤਦੋਂ ਤੋਂ 'ਦਮਦਮਾ ਸਾਹਿਬ ਹੈ।

## ਸਰਹੰਦ ਤੋਂ ਡੱਲੇ ਨੂੰ ਪਰਵਾਨਾ

ਜਦੋਂ ਸੂਬਾ ਸਰਹੰਦ ਨੂੰ ਖ਼ਬਰ ਮਿਲੀ ਕਿ ਗੁਰੂ ਗੋਬਿੰਦ ਸਿੰਘ ਜੀ ਤਲਵੰਡੀ ਸਾਬੋਂਕੀ ਹਨ, ਤਾਂ ਉਸ ਨੇ ਚੌਧਰੀ ਡੱਲੇ ਨੂੰ ਪਰਵਾਨਾ ਲਿਖ ਕੇ ਪ੍ਰੇਰਨਾ ਕੀਤੀ ਕਿ ਮੁਗ਼ਲ-ਹਕੂਮਤ ਦੇ ਬਾਗ਼ੀ ਗੁਰੂ ਨੂੰ ਮੇਰੇ ਹਵਾਲੇ ਕਰ ਦੇਹ। ਔਰੰਗਜ਼ੇਬ ਪਾਸੋਂ ਇਨਾਮ ਦਿਵਾਣ ਦੇ ਭੀ ਲਾਲਚ ਦਿੱਤੇ। ਇਨਕਾਰੀ ਹੋਣ ਤੇ ਡਰਾਵੇ ਭੀ ਦਿੱਤੇ। ਪਰ ਚੌਧਰੀ ਡੱਲ਼ਾ ਨਾ ਲਾਲਚ ਵਿਚ ਆਇਆ, ਨਾ ਡਰਾਵਿਆਂ

---

੧. ਇਹ ਗੁਰਦੁਆਰਾ ਰੇਲਵੇ ਸਟੇਸ਼ਨ ਮਾਈਸਰਖ਼ਾਨੇ ਤੋਂ ਸੱਤ ਮੀਲ ਦੱਖਣ-ਪੱਛਮ ਹੈ। ਰਾਮਾ ਸਟੇਸ਼ਨ (ਬੀ. ਬੀ. ਐਂਡ ਸੀ. ਆਈ.) ਤੋਂ ਪੰਜ ਮੀਲ ਹੈ।

ਤੋਂ ਡਰਿਆ। ਸਾਫ਼ ਲਿਖ ਦਿੱਤੋਸੁ ਕਿ ਜੇ ਤੂੰ ਮੁੜ ਹਮਲਾ ਕਰਨ ਦੀ ਮੂਰਖਤਾ ਕੀਤੀ, ਤਾਂ ਐਤਕੀਂ ਅੱਗੇ ਨਾਲੋਂ ਭੀ ਵਧੀਕ ਦੁਰਗਤੀ ਕਰਾਏਂਗਾ। ਇਸ ਪਾਣੀ-ਹੀਣ ਧਰਤੀ ਤੋਂ ਬਚ ਕੇ ਜਾਣਾ ਤੇਰੇ ਲਈ ਸੌਖੀ ਖੇਡ ਨਹੀਂ ਹੋਵੇਗੀ।

ਆਪਣੀ ਬੇ-ਬਸੀ ਜਿਹੀ ਮਹਿਸੂਸ ਕਰ ਕੇ ਸੂਬੇ ਨੇ ਚੌਧਰੀ ਡੱਲੇ ਦਾ ਉਹ ਉੱਤਰ ਬਾਦਸ਼ਾਹ ਔਰੰਗਜ਼ੇਬ ਪਾਸ ਭੇਜ ਦਿੱਤਾ।

## ਜ਼ਫ਼ਰਨਾਮਾ ਔਰੰਗਜ਼ੇਬ ਨੂੰ

ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਦਇਆ ਸਿੰਘ ਜੀ ਨੂੰ ਜ਼ਫ਼ਰਨਾਮਾ ਦੇ ਕੇ ਦੀਨੇ ਪਿੰਡ ਤੋਂ ਭੇਜਿਆ ਸੀ। ਮੁਕਤਸਰ ਦੀ ਲੜਾਈ ਉਸ ਤੋਂ ਕੁਝ ਦਿਨ ਪਿਛੋਂ ਹੋਈ ਸੀ, ੨੧ ਵੈਸਾਖ ਨੂੰ।

ਦੱਖਣ ਦੀਆਂ ਲੜਾਈਆਂ ਵਿਚ ਸੇਵਾ ਜੀ ਦਾ ਪੁੱਤਰ ਸ਼ੰਭੂ ਜੀ ਜਨਵਰੀ ਸੰਨ ੧੬੮੯ ਵਿਚ ਪਕੜਿਆ ਗਿਆ ਸੀ ਅਤੇ ੧੧ ਮਾਰਚ ਨੂੰ ਕਤਲ ਕੀਤਾ ਗਿਆ ਸੀ। ਉਸ ਤੋਂ ਪਿਛੋਂ ਔਰੰਗਜ਼ੇਬ ਮਰਹੱਟਿਆਂ ਵਲੋਂ ਬੇ-ਫ਼ਿਕਰ ਹੋ ਕੇ ਬੀਜਾਪੁਰ ਜਾ ਟਿਕਿਆ। ਛੇ ਸਾਲ ਉਥੇ ਰਿਹਾ। ਜੂਨ ੧੬੯੫ ਤੋਂ ਅਕਤੂਬਰ ੧੬੯੯ ਤਕ ਮੁਗ਼ਲ ਬਾਦਸ਼ਾਹ ਨੇ ਭੀਮਾ ਦਰਿਆ ਦੇ ਕੰਢੇ ਨਗਰ ਬ੍ਰਹਮਪੁਰੀ ਵਿਚ ਪੱਕਾ ਡੇਰਾ ਕੀਤੀ ਰੱਖਿਆ। ਉਸ ਨਗਰ ਦਾ ਨਾਮ ਉਸ ਨੇ ਇਸਲਾਮਪੁਰੀ ਰੱਖ ਦਿੱਤਾ।

ਮਰਹੱਟਿਆਂ ਨੇ ਫਿਰ ਸਿਰ ਚੁੱਕਿਆ। ਥਾਂ ਥਾਂ ਛਾਪੇ-ਮਾਰ ਜਥਿਆਂ ਨੇ ਮੁਗ਼ਲ-ਫ਼ੌਜ ਦਾ ਨੱਕ ਵਿਚ ਦਮ ਲੈ ਆਂਦਾ। ਤੰਗ ਆ ਔਰੰਗਜ਼ੇਬ ਆਪ ਮਰਹੱਟਿਆਂ ਦੇ ਗੜ੍ਹ ਤੋੜਨ ਲਈ ਗਿਆ। ਪਰ ਕਿੱਧਰ ਕਿੱਧਰ ਟੱਕਰਾਂ ਮਾਰਦਾ ? ਕੋਈ ਪੇਸ਼ ਨ ਗਈਓਸੁ। ਛੇ ਸਾਲ ਖੱਪ ਖੱਪ ਕੇ ਆਖ਼ਰ ਟੁੱਟੇ ਦਿਲ ਔਰੰਗਜ਼ੇਬ ਮਰਹੱਟਿਆਂ ਦਾ ਖਹਿੜਾ ਛੱਡ ਕੇ ੩੧ ਜਨਵਰੀ ਸੰਨ ੧੭੦੬ ਨੂੰ ਅਹਿਮਦ ਨਗਰ[1] ਪਹੁੰਚ ਗਿਆ।

---

੧. ਅਹਿਮਦ ਨਗਰ ਮਨਮਾਦ ਤੋਂ ਮਦਰਾਸ ਨੂੰ ਜਾਣ ਵਾਲੀ ਰੇਲਵੇ ਲਾਈਨ ਉਤੇ, ਮਨਮਾਦ ਤੋਂ ਸਵਾ ਕੁ ਸੌ ਮੀਲਾਂ ਦੀ ਵਿੱਥ ਤੇ ਇਕ ਉੱਘਾ ਰੇਲਵੇ ਸਟੇਸ਼ਨ ਹੈ। ਮਨਮਾਦ ਤੋਂ ਇਕ ਛੋਟੀ ਲਾਈਨ ਨਦੇੜ (ਹਜ਼ੂਰ ਸਾਹਿਬ) ਵਲ ਜਾਂਦੀ ਹੈ।

ਭਾਈ ਦਇਆ ਸਿੰਘ ਜੀ ਜ਼ਫ਼ਰਨਾਮਾ ਲੈ ਕੇ, ਸੂਬੇ ਦੇ ਚੌਧਰੀ ਡੱਲੇ ਦੇ ਵਿਰੁੱਧ ਸ਼ਕਾਇਤਾਂ ਭੇਜਣ ਦੇ ਕਈ ਮਹੀਨੇ ਪਹਿਲਾਂ, ਦੀਨੇ ਤੋਂ ਤੁਰੇ ਸਨ। ਪਰ ਉਹਨੀਂ ਦਿਨੀਂ ਔਰੰਗਜ਼ੇਬ ਮਰਹੱਟਿਆਂ ਨਾਲ ਅੱਡਾ ਲਾਈ ਬੈਠਾ ਸੀ। ਉਸ ਦਾ ਪੱਕਾ ਟਿਕਾਣਾ ਢੂੰਡਣਾ ਔਖਾ ਸੀ। ਉਸ ਤਕ ਪਹੁੰਚਣ ਲਈ ਭੀ ਕਈ ਵਸੀਲੇ ਲੱਭਣ ਦੀ ਲੋੜ ਸੀ। ਭਾਈ ਦਇਆ ਸਿੰਘ ਜੀ ਔਰੰਗਜ਼ੇਬ ਨੂੰ ਤਦੋਂ ਹੀ ਮਿਲ ਸਕੇ ਜਦੋਂ ਸੂਬੇ ਦੀ ਸ਼ਕਾਇਤ ਭੀ ਪਹੁੰਚ ਗਈ। ਉਸ ਵਕਤ ਬਾਦਸ਼ਾਹ ਅਹਿਮਦ ਨਗਰ ਆ ਚੁਕਿਆ ਸੀ।

## ਔਰੰਗਜ਼ੇਬ ਉੱਤੇ ਅਸਰ

ਮਰਹੱਟਿਆਂ ਦੇ ਛਾਪੇ-ਮਾਰ ਜਥਿਆ ਤੋਂ ਮਿੱਟੀ ਪਲੀਤ ਕਰਾ ਕੇ ਔਰੰਗਜ਼ੇਬ ਅੱਕ ਚੁਕਿਆ ਹੋਇਆ ਸੀ। ਹਿੰਦੁਸਤਾਨ ਦੀ ਅਕੰਟਕ ਬਾਦਸ਼ਾਹੀ ਵਾਲੇ ਉਸ ਦੇ ਸੁਪਨੇ ਝੂਠੇ ਪੈਂਦੇ ਜਾ ਰਹੇ ਸਨ। ਸੱਪ ਦੇ ਮੂੰਹ ਕੋਹੜ-ਕਿਰਲੀ ਵਾਂਗ ਦੱਖਣ ਵਿਚੋਂ ਨਾ ਉਹ ਨਿਕਲ ਸਕਦਾ ਸੀ, ਨਾ ਉਥੇ ਉਸ ਦਾ ਕੁਝ ਸੰਵਰਦਾ ਦਿੱਸਦਾ ਸੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜ਼ਫ਼ਰਨਾਮੇ ਨੇ ਭੀ ਉਸ ਦੀਆਂ ਤੇ ਪੰਜਾਬ ਵਿਚ ਉਸ ਦੇ ਹਾਕਮਾਂ ਦੀਆਂ ਕਰਤੂਤਾਂ ਦਾ ਕੱਚਾ ਚਿੱਠਾ ਉਸ ਦੀਆਂ ਅੱਖਾਂ ਦੇ ਸਾਹਮਣੇ ਲੈ ਆਂਦਾ। ਬੁੱਤ-ਪੂਜ ਪਹਾੜੀ ਰਾਜਿਆਂ ਦੀਆਂ ਚੁੱਕਣਾਂ ਵਿਚ ਆ ਆ ਕੇ ਪੰਜਾਬ ਦਾ ਅਮਨ ਭੀ ਉਸ ਨੇ ਗਵਾ ਲਿਆ। ਔਰੰਗਜ਼ੇਬ ਨੂੰ ਭਾਸਣ ਲੱਗ ਪਿਆ ਕਿ ਸ਼ੰਭੂ ਜੀ ਤੋਂ ਪਿਛੋਂ ਮਰਹੱਟਿਆਂ ਦੇ ਛਾਪੇ-ਮਾਰ ਜਥਿਆਂ ਨੇ ਜੋ ਬੁਰਾ ਹਾਲ ਦੱਖਣ ਵਿਚ ਕੀਤਾ ਹੋਇਆ ਹੈ, ਕੋਈ ਅਜਬ ਗੱਲ ਨਹੀਂ ਕਿ ਉਹੀ ਦੁਰਗਤ ਪੰਜਾਬ ਵਿਚ ਸ਼ੁਰੂ ਹੋ ਜਾਏ। ਭਾਈ ਦਇਆ ਸਿੰਘ ਜੀ ਨੇ ਜ਼ਬਾਨੀ ਭੀ ਬਾਦਸ਼ਾਹ ਨੂੰ ਹਿੰਦੂ ਰਾਜਿਆਂ ਤੇ ਸੂਬਿਆਂ ਦੀਆਂ ਬੇ-ਈਮਾਨੀਆਂ ਦਾ ਸਾਰਾ ਹਾਲ ਸੁਣਾ ਦਿੱਤਾ।

ਔਰੰਗਜ਼ੇਬ ਨੇ ਸੂਬਾ ਸਰਹੰਦ ਨੂੰ ਹੁਕਮ ਲਿਖ ਭੇਜਿਆ ਕਿ ਉਹ ਗੁਰੂ ਗੋਬਿੰਦ ਸਿੰਘ ਜੀ ਦੇ ਵਿਰੁੱਧ ਕੋਈ ਕਿਸੇ ਤਰ੍ਹਾਂ ਦੀ ਕਾਰਵਾਈ ਨਾ ਕਰੇ। ਪਰ ਔਰੰਗਜ਼ੇਬ ਇਹ ਭੀ ਨਹੀਂ ਸੀ ਚਾਹੁੰਦਾ ਕਿ ਗੁਰੂ ਗੋਬਿੰਦ ਸਿੰਘ ਜੀ ਪੰਜਾਬ ਵਿਚ ਟਿਕੇ ਰਹਿਣ, ਤੇ, ਪੰਜਾਬ ਦੇ ਸਿੰਘ ਉਹਨਾਂ ਦੀ ਅਗਵਾਈ ਵਿਚ ਕੋਈ ਭੜਥੂ ਪਾਈ ਰੱਖਣ। ਇਹ ਗੱਲ ਉਸ ਦੇ ਵਾਸਤੇ ਭੀ ਅਸਹਿ ਸੀ ਕਿ ਪੈਰਾਂ-ਹੇਠ

ਲਤਾੜੇ ਹੋਏ ਲੋਕ ਇਤਨੇ ਜਾਗ ਪੈਣ ਕਿ ਉਹ ਰਾਜਿਆਂ ਮਹਾਰਾਜਿਆਂ ਤੇ ਸ਼ਾਹੀ ਫ਼ੌਜ ਦੇ ਟਾਕਰੇ ਤੇ ਅੜਨ ਦੀ ਦਲੇਰੀ ਕਰਨ ਲੱਗ ਪੈਣ। ਜਾਬਰ ਹਾਕਮਾਂ ਦਾ ਰਵੱਈਆ ਸਦਾ ਇਹੀ ਹੁੰਦਾ ਹੈ ਕਿ ਅੱਤ ਦੁਖੀ ਹੋਈ ਹੋਈ ਜਨਤਾ ਭੀ ਕਦੇ ਮੂੰਹੋਂ ਨਾ ਉਭਾਸਰੇ, ਕਦੇ ਗਿਲੇ-ਗੁਜ਼ਾਰੀਆਂ ਤਕ ਨਾ ਪਹੁੰਚੇ। ਸੋ, ਔਰੰਗਜ਼ੇਬ ਚਾਹੁੰਦਾ ਸੀ ਕਿ ਪੰਜਾਬੀ ਜਨਤਾ ਦੇ ਅੰਦਰ ਮਨੁੱਖਤਾ ਦਾ ਅਹਿਸਾਸ ਪੈਦਾ ਕਰਨ ਵਾਲਾ ਗੁਰੂ ਹੀ ਉਥੋਂ ਕਿਸੇ ਹੀਲੇ ਲਾਂਭੇ ਕੀਤਾ ਜਾਏ। ਉਸ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਪ੍ਰੇਰਨਾ ਭਰੀ ਚਿੱਠੀ ਲਿਖੀ ਕਿ ਮੈਨੂੰ ਦੱਖਣ ਵਿਚ ਆ ਕੇ ਮਿਲੋ।

## ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਨਵਾਂ ਉਤਾਰਾ

ਗੁਰੂ ਨਾਨਕ ਦੇਵ ਜੀ ਨੇ ਆਪਣੀ ਸਾਰੀ ਹੱਥ-ਲਿਖੀ ਬਾਣੀ ਭਗਤਾਂ ਦੀ ਬਾਣੀ ਸਮੇਤ ਗੁਰੂ ਅੰਗਦ ਸਾਹਿਬ ਦੇ ਹਵਾਲੇ ਕੀਤੀ ਸੀ। ਹਰੇਕ ਗੁਰ-ਵਿਅਕਤੀ ਨੇ ਆਪਣੀ ਬਾਣੀ ਸ਼ਾਮਲ ਕਰ ਕੇ ਆਪਣੇ ਜਾ-ਨਸ਼ੀਨ ਗੁਰੂ ਨੂੰ ਸੌਂਪ ਦਿੱਤੀ। ਇਸ ਤਰ੍ਹਾਂ ਸਾਰੀ ਹੀ ਬਾਣੀ ਗੁਰੂ ਅਰਜਨ ਸਾਹਿਬ ਤਕ ਪਹੁੰਚ ਗਈ। ਉਹਨਾਂ ਇਸ ਨੂੰ ਰਾਗਾਂ ਅਨੁਸਾਰ ਤਰਤੀਬ ਦੇ ਕੇ ਸਾਰੀ ਦਾ ਉਤਾਰਾ ਭਾਈ ਗੁਰਦਾਸ ਜੀ ਤੋਂ ਕਰਾ ਲਿਆ ਅਤੇ ਇਸ ਦਾ ਨਾਮ ਗੁਰੂ ਗ੍ਰੰਥ ਸਾਹਿਬ ਰੱਖ ਦਿਤਾ।

ਪਰ ਇਹ ਇਕ ਬੀੜ ਸਾਰੀ ਕੌਮ ਵਾਸਤੇ ਕਾਫ਼ੀ ਨਹੀਂ ਸੀ, ਗੁਰੂ ਅਰਜਨ ਸਾਹਿਬ ਦੇ ਵੇਲੇ ਹੀ ਕਈ ਹੋਰ ਉਤਾਰੇ ਹੋ ਗਏ। ਅਨੇਕਾਂ ਲਿਖਾਰੀਆਂ ਨੇ ਇਸੇ ਕੰਮ ਨੂੰ ਆਪਣਾ ਕਿੱਤਾ ਬਣਾ ਲਿਆ। ਹਰੇਕ ਗੁਰ-ਵਿਅਕਤੀ ਨੇ ਸਿੱਖ-ਲਿਖਾਰੀਆਂ ਨੂੰ ਉਤਾਰੇ ਕਰਨ ਲਈ ਪ੍ਰੇਰਨਾ ਕੀਤੀ। ਹਰੇਕ ਗੁਰੂ ਸਾਹਿਬ ਦੇ ਸਮੇ ਗੁਰੂ ਗ੍ਰੰਥ ਸਾਹਿਬ ਦੇ ਉਤਾਰੇ ਕੀਤੇ ਜਾਂਦੇ ਰਹੇ।

ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖ-ਕੌਮ ਦੀ ਵਾਗ-ਡੋਰ ਆਪਣੇ ਹੱਥ ਵਿਚ ਲਈ ਸੀ, ਦੇਸ ਦੇ ਰਾਜਸੀ ਹਾਲਾਤ ਦੀ ਮਜਬੂਰੀ ਕਰਕੇ ਉਹਨਾਂ ਦਾ ਆਪਣਾ ਸਾਰਾ ਸਮਾ ਕੌਮ ਨੂੰ ਜਥੇਬੰਦ ਕਰਨ ਅਤੇ ਉਸ ਵਿਚ ਬੀਰ-ਰਸ ਭਰਨ ਉਤੇ ਹੀ ਲੱਗਦਾ ਰਿਹਾ।

ਸਾਬੋ ਕੀ ਤਲਵੰਡੀ ਵਿਚ ਸਤਿਗੁਰੂ ਜੀ ਪਹਾੜੀ ਹਿੰਦੂ ਰਾਜਿਆਂ ਦੀਆਂ ਈਰਖਾ-ਭਰੀਆਂ ਨਜ਼ਰਾਂ ਤੋਂ ਬਹੁਤ ਦੂਰ ਆ ਚੁਕੇ ਸਨ। ਸੂਬਾ ਸਰਹੰਦ ਭੀ

ਠੰਢਾ ਹੋ ਕੇ ਬਹਿ ਗਿਆ ਸੀ। ਹੁਣ ਉਨ੍ਹਾਂ ਨੇ ਭੀ ਪਹਿਲੇ ਗੁਰ-ਵਿਅਕਤੀਆਂ ਵਾਂਗ ਇਕ 'ਬੀੜ' ਲਿਖਾਣ ਦਾ ਫ਼ੈਸਲਾ ਕੀਤਾ। ਭਾਈ ਮਨੀ ਸਿੰਘ ਜੀ ਦਿੱਲੀ ਤੋਂ ਗੁਰ-ਮਹਲਾਂ ਦੇ ਨਾਲ ਆ ਕੇ ਤਲਵੰਡੀ ਹੀ ਟਿਕੇ ਹੋਏ ਸਨ। ਜਿਵੇਂ ਗੁਰੂ ਅਰਜਨ ਸਾਹਿਬ ਜੀ ਨੇ ਭਾਈ ਗੁਰਦਾਸ ਜੀ ਨੂੰ ਬਾਣੀ ਲਿਖਣ ਦਾ ਕੰਮ ਸੌਂਪਿਆ ਸੀ, ਤਿਵੇਂ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਇਸ ਕੰਮ ਤੇ ਲਾਇਆ।

## ਦੱਖਣ ਦੀ ਤਿਆਰੀ

ਜਦੋਂ ਭਾਈ ਦਇਆ ਸਿੰਘ ਜੀ ਜ਼ਫ਼ਰਨਾਮਾ ਲੈ ਕੇ ਦੱਖਣ ਵਿਚ ਗਏ ਸਨ, ਔਰੰਗਜ਼ੇਬ ਮਰਹੱਟਿਆਂ ਦੇ ਛਾਪੇ-ਮਾਰ ਜਥਿਆਂ ਨੂੰ ਦਬਾਣ ਦੇ ਆਹਰੇ ਲੱਗਾ ਹੋਇਆ ਸੀ। ਬਾਦਸ਼ਾਹ ਦੀ ਭਾਲ ਕਰਨ ਅਤੇ ਉਸ ਨੂੰ ਮਿਲਣ ਲਈ ਯਤਨ ਕਰਨ ਵਿਚ ਭਾਈ ਦਇਆ ਸਿੰਘ ਜੀ ਨੂੰ ਕਈ ਮਹੀਨੇ ਲੱਗ ਗਏ। ਮਰਹੱਟਿਆਂ ਦੇ ਵਤਨ ਵਿਚ ਫਿਰਦਿਆਂ ਉਹਨਾਂ ਨੂੰ ਅਨੇਕਾਂ ਵਾਰੀ ਉਹਨਾਂ ਯੋਧਿਆਂ ਨਾਲ ਮਿਲਣ ਦਾ ਮੌਕਾ ਮਿਲਦਾ ਰਿਹਾ। ਪੰਜਾਬ ਵਿਚ ਸਿਖ ਕੌਮ ਉਤੇ ਮੁਗ਼ਲ-ਹਕੂਮਤ ਵੱਲੋਂ ਹੋ ਰਹੀਆਂ ਵਧੀਕੀਆਂ, ਭਾਈ ਦਇਆ ਸਿੰਘ ਜੀ ਦੀ ਆਪਣੀ ਹੱਡ-ਬੀਤੀ ਭੀ ਹੋਣ ਕਰਕੇ, ਉਹਨਾਂ ਤੋਂ ਭੁੱਲੀਆਂ ਹੋਈਆਂ ਨਹੀਂ ਸਨ। ਦੱਖਣ ਵਿਚ ਕਾਲ ਤੇ ਬਿਮਾਰੀਆਂ ਦੇ ਹੱਥੋਂ ਹਜ਼ਾਰਾਂ ਪ੍ਰਾਣੀ ਮਰਦੇ ਭੀ ਉਹਨਾਂ ਅੱਖੀਂ ਵੇਖੇ ਤੇ ਕੰਨੀਂ ਸੁਣੇ। ਇਸ ਬਿਪਤਾ ਦਾ ਮੂਲ-ਕਾਰਨ ਭੀ ਇਹੀ ਸੀ ਕਿ ਮੁਗ਼ਲ-ਫ਼ੌਜ ਨੇ ਕਈ ਸਾਲਾਂ ਤੋਂ ਦੱਖਣ ਵਿਚ ਬੰਦਿਆਂ ਉਤੇ ਅਤੇ ਫ਼ਸਲਾਂ ਉਤੇ ਤਬਾਹੀ ਲਿਆਂਦੀ ਹੋਈ ਸੀ। ਭਾਈ ਦਇਆ ਸਿੰਘ ਜੀ ਅਤੇ ਉਹਨਾਂ ਦੇ ਸਾਥੀ ਬੜੀ ਹਮਦਰਦੀ ਤੇ ਗਹੁ ਨਾਲ ਦੱਖਣ-ਵਾਸੀਆਂ ਨੂੰ ਮਿਲਦੇ ਰਹੇ, ਤੇ ਖ਼ਿਆਲ-ਵਟਾਂਦਰੇ ਕਰਦੇ ਰਹੇ। ਪੰਜਾਬ ਦੇ ਅਨੇਕਾਂ ਲੋਕ ਨੌਕਰੀ ਦੇ ਸਿਲਸਿਲੇ ਵਿਚ ਦੱਖਣ ਵਿਚ ਗਏ ਹੋਏ ਸਨ, ਜਿਨ੍ਹਾਂ ਨੂੰ ਮਿਲਣ ਦਾ ਮੌਕਾ ਬਣਦਾ ਰਿਹਾ। ਉਹਨਾਂ ਦੀ ਰਾਹੀਂ ਇਤਨੇ ਸਮੇ ਵਿਚ ਉਧਰ ਦੀ ਬੋਲੀ ਦੀ ਬਹੁਤ ਸਾਰੀ ਔਕੜ ਉਹ ਦੂਰ ਕਰ ਚੁਕੇ ਸਨ।

ਭਾਈ ਦਇਆ ਸਿੰਘ ਜੀ ਆਪ ਤਾਂ ਅਜੇ ਦੱਖਣ ਵਿਚ ਟਿਕੇ ਰਹੇ, ਪਰ ਸਾਥੀਆਂ ਦੇ ਹੱਥ ਉਹਨਾਂ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਮਰਹੱਟਿਆਂ ਦੀ ਬਹਾਦਰੀ ਦੇ ਸਾਰੇ ਹਾਲ ਲਿਖ ਭੇਜੇ। ਜੋ ਬਿਪਤਾ ਉਸ ਦੇਸ ਉਤੇ ਆਈ ਹੋਈ ਸੀ, ਉਹ ਭੀ ਸਾਰੀ ਲਿਖੀ। ਭਾਈ ਦਇਆ ਸਿੰਘ ਜੀ ਦੀ ਜ਼ਬਾਨੀ ਮਰਹੱਟੇ

ਭੀ ਅਨੰਦਪੁਰ ਤੇ ਚਮਕੌਰ ਦੇ ਅਦੁੱਤੀ ਕਾਰਨਾਮੇ ਸੁਣ ਚੁਕੇ ਸਨ। ਉਹਨਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਵਰਗੇ ਸੂਰਮੇ ਮਹਾਂਪੁਰਖ ਦੀ ਸਹੀ ਅਗਵਾਈ ਦੀ ਲੋੜ ਸੀ, ਤਾਕਿ ਉਹ ਮੁਗ਼ਲ-ਫ਼ੌਜ ਦੇ ਅੱਤਿਆਚਾਰਾਂ ਤੋਂ ਆਪਣੀ ਹਸਤੀ ਬਚਾ ਸਕਣ। ਭਾਈ ਦਇਆ ਸਿੰਘ ਜੀ ਨੇ ਸਤਿਗੁਰੂ ਜੀ ਨੂੰ ਉਹਨਾਂ ਜੋਧਿਆਂ ਦੇ ਤਾਂਘ-ਭਰੇ ਤੇ ਪ੍ਰੇਰਨਾ-ਭਰੇ ਸੁਨੇਹੇ ਭੀ ਲਿਖ ਭੇਜੇ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਿਆਰ-ਭਰੇ ਦਿਲ ਵਾਸਤੇ ਦੱਖਣ ਦੀ ਜਨਤਾ ਉਤੇ ਹੋ ਰਹੇ ਅੱਤਿਆਚਾਰਾਂ ਦੀ ਕਹਾਣੀ ਅਸਹਿ ਸੀ। ਵੀਹ-ਸਾਲਾ ਕਾਲਾਂ ਤੇ ਮਰੀਆਂ ਦੀ ਕਹਾਣੀ ਕੋਈ ਸਧਾਰਨ ਕਹਾਣੀ ਨਹੀਂ ਹੁੰਦੀ। ਸਤਿਗੁਰੂ ਜੀ ਨੇ ਫ਼ੈਸਲਾ ਕਰ ਲਿਆ ਕਿ ਜਿਤਨੇ ਕੁ ਗੱਭਰੂ ਜੋਧੇ ਸਿੰਘ ਮਿਲ ਸਕਣ ਉਹਨਾਂ ਨੂੰ ਲੈ ਕੇ ਦੱਖਣ ਦੀ ਜਨਤਾ ਨੂੰ ਬਿਪਤਾ ਦੇ ਮੂੰਹੋਂ ਕੱਢਿਆ ਜਾਏ। ਪੰਜਾਬ ਵਿਚ ਅਜੇ ਖ਼ਾਲਸੇ ਦੇ ਵਿਰੁੱਧ ਮੁਗ਼ਲ-ਹਕੂਮਤ ਵੱਲੋਂ ਕੋਈ ਐਸੀ ਕਾਰਵਾਈ ਨਹੀਂ ਹੋ ਰਹੀ ਸੀ ਕਿ ਸਤਿਗੁਰੂ ਜੀ ਦਾ ਪੰਜਾਬ ਵਿਚ ਅਟਕਣਾ ਜ਼ਰੂਰੀ ਹੁੰਦਾ। ਔਰੰਗਜ਼ੇਬ ਦੇ ਦੂਰ ਦੱਖਣ ਵਿਚ ਹੋਣ ਕਰਕੇ ਹਿੰਦੂ-ਜਨਤਾ ਉਤੇ ਭੀ ਕੋਈ ਨਵੇਂ ਵਧੀਕੀ ਦੇ ਹੁਕਮ ਨਹੀਂ ਹੋ ਰਹੇ ਸਨ।

ਔਰੰਗਜ਼ੇਬ ਦੀ ਚਿੱਠੀ ਭੀ ਸਤਿਗੁਰੂ ਜੀ ਨੇ ਪੜ੍ਹ ਲਈ। ਪਰ ਉਹ ਉਸ ਨੂੰ ਚੰਗੀ ਤਰ੍ਹਾਂ ਜਾਣਦੇ ਸਨ। ਜਿਸ ਨੇ ਦੁਨਿਆਵੀ ਤਾਕਤ ਦੀ ਖ਼ਾਤਰ ਪਿਉ, ਭਰਾ, ਧੀ, ਪੁੱਤਰਾਂ ਨਾਲ ਘੱਟ ਨਹੀਂ ਸੀ ਗੁਜ਼ਾਰੀ, ਉਹ ਕਿਸੇ ਦਾ ਭੀ ਸਕਾ ਨਹੀਂ ਸੀ ਹੋ ਸਕਦਾ।

## ਤਲਵੰਡੀ ਤੋਂ ਕੂਚ

ਮੁਕਤਸਰ ਦੇ ਜੰਗ ਤੋਂ ਮਹੀਨਾ ਕੁ ਪਿੱਛੋਂ ਗੁਰੂ ਗੋਬਿੰਦ ਸਿੰਘ ਜੀ 'ਤਲਵੰਡੀ ਸਾਬੋਕੀ' ਆਏ ਸਨ। ਸਿੱਖ-ਇਤਿਹਾਸ ਦੱਸਦਾ ਹੈ ਕਿ ਕੱਤਕ ਸੁਦੀ ਪੰਚਮੀ (੨੦ ਕੱਤਕ) ਸੰਮਤ ੧੭੬੩ (੨੦ ਅਕਤੂਬਰ ਸੰਨ ੧੭੦੬) ਨੂੰ ਉਥੋਂ ਅਗਾਂਹ ਨੂੰ ਚੱਲ ਪਏ। ਸਤਿਗੁਰੂ ਜੀ ਨੇ ਮਾਤਾ ਸੁੰਦਰੀ ਤੇ ਮਾਤਾ ਸਾਹਿਬ ਕੌਰ ਜੀ ਨੂੰ ਭਾਈ ਮਨੀ ਸਿੰਘ ਜੀ ਦੇ ਨਾਲ ਫਿਰ ਦਿੱਲੀ ਭੇਜ ਦਿੱਤਾ। ਤਲਵੰਡੀ ਵਿਚ ਗੁਰੂ ਗੋਬਿੰਦ ਸਿੰਘ ਜੀ ਡੇਢ ਕੁ ਸਾਲ ਟਿਕੇ ਸਨ। ਉਸ ਵੇਲੇ ਉਹਨਾਂ ਦੀ ਉਮਰ ਚਾਲੀ ਸਾਲਾਂ ਦੇ ਕਰੀਬ ਸੀ।

ਤਲਵੰਡੀ ਤੋਂ ਚਲ ਕੇ ਸਤਿਗੁਰੂ ਜੀ ਕੇਵਲ ਝੋਰੜ ਆਦਿਕ ਪਿੰਡਾਂ ਵਿਚ

ਠਹਿਰਦੇ ਹੋਏ [1]ਸਰਸੇ ਪਹੁੰਚੇ। ਸਰਸੇ ਤੋਂ ਸਿੱਧੇ ਦੱਖਣ ਨੂੰ ਨੌਹਰ, ਭਾਂਦਰਾ ਆਦਿਕ ਕਸਬਿਆਂ ਵਿਚ ਟਿਕਦੇ ਟਿਕਦੇ [2]ਸੁਹੇਵੇ ਅੱਪੜੇ। ਸੁਹੇਵੇ ਕੁਝ ਦਿਨ ਬਿਸਰਾਮ ਕਰ ਕੇ ਪਿੰਡ ਮਧੂ ਸਿੰਘਾਣੇ ਜਾ ਟਿਕੇ। ਇਥੋਂ ਅਗਾਂਹ ਅਜਮੇਰ ਸ਼ਹਿਰ ਦੇ ਪਾਸ [3]ਪੁਸ਼ਕਰ ਤੀਰਥ ਉਤੇ ਡੇਰਾ ਕੀਤਾ।

ਪੁਸ਼ਕਰ ਤੋਂ ਦੱਖਣ ਪਾਸੇ ਪੰਜਾਹ ਕੁ ਮੀਲਾਂ ਦੀ ਵਿੱਥ ਤੇ ਨਰੈਣਾ ਪਿੰਡ ਹੈ, ਜਿਥੇ ਦਾਦੂ ਦੀ ਸਮਾਧ ਹੈ। ਪੁਸ਼ਕਰ ਤੋਂ ਰਸਤੇ ਵਿਚ ਟਿਕਾਣੇ ਕਰਦੇ ਗੁਰੂ ਗੋਬਿੰਦ ਸਿੰਘ ਜੀ ਵਹੀਰ ਸਮੇਤ [4]ਨਰੈਣੇ ਪਿੰਡ ਪਹੁੰਚੇ। ਉਥੇ ਕਈ ਦਿਨ ਬਿਸਰਾਮ ਕੀਤਾ। ਦਾਦੂ-ਪੰਥੀਆਂ ਦਾ ਮਹੰਤ ਜੈਤਰਾਮ ਤਦੋਂ ਗੱਦੀ ਤੇ ਸੀ।

ਨਰੈਣੇ ਪਿੰਡ ਤੋਂ ਚੱਲ ਕੇ ਲਾਲੀ, ਘਮਰੌਦਾ ਆਦਿਕ ਪਿੰਡਾਂ ਤੋਂ ਲੰਘਦੇ ਹੋਏ [5]ਕੁਲਾਇਤ ਪਹੁੰਚੇ। ਭਾਈ ਦਇਆ ਸਿੰਘ ਜੀ ਦੱਖਣ ਤੋਂ ਵਾਪਸ ਆਉਂਦੇ ਇਥੇ ਹੀ ਸਤਿਗੁਰੂ ਜੀ ਨੂੰ ਮਿਲੇ ਸਨ। ਗੁਰੂ ਗੋਬਿੰਦ ਸਿੰਘ ਜੀ ਨੂੰ ਤਲਵੰਡੀ

---

੧. ਸਰਸਾ ਜ਼ਿਲਾ ਹਿਸਾਰ ਵਿਚ ਹੈ। ਅੱਜ-ਕਲ੍ਹ ਇਹ ਨਗਰ ਬਠਿੰਡੇ ਤੋਂ ਹਿਸਾਰ-ਰੇਵਾੜੀ ਨੂੰ ਜਾਣ ਵਾਲੀ ਰੇਲਵੇ ਲਾਈਨ ਉਤੇ ਸਟੇਸ਼ਨ ਹੈ, ਤਲਵੰਡੀ ਤੋਂ ੭੦ ਕੁ ਮੀਲ ਦੀ ਵਿੱਥ ਤੇ।

੨. ਸੁਹੇਵਾ ਰਿਆਸਤ ਬੀਕਾਨੇਰ, ਨਜ਼ਾਮਤ ਰਾਜਗੜ੍ਹ, ਤਸੀਲ ਰਿਣੀ ਦਾ ਇਕ ਪਿੰਡ ਹੈ, ਸਟੇਸ਼ਨ ਰਾਜਗੜ੍ਹ ਤੋਂ ਉਤਰ-ਪੱਛਮ ਪਾਸੇ ੨੫ ਕੋਹਾਂ ਤੇ ਹੈ, ਅਤੇ ਸਰਸੇ ਤੋਂ ਦੱਖਣ-ਪੱਛਮ ਦੀ ਨੁੱਕਰੇ ੩੦ ਕੋਹਾਂ ਤੇ। ਆਸ ਪਾਸ ਦੇ ਲੋਕ ਇਸ ਨੂੰ 'ਸਾਹਿਆ' ਆਖਦੇ ਹਨ। ਪਿੰਡ ਤੋਂ ਉੱਤਰ-ਪੂਰਬ ਪਾਸੇ ਤਾਲ ਦੇ ਕੰਢੇ ਤੇ ਸਤਿਗੁਰੂ ਜੀ ਦਾ ਗੁਰਦੁਆਰਾ ਹੈ।

੩. ਪੁਸ਼ਕਰ ਹਿੰਦੂਆਂ ਦਾ ਪਰਸਿੱਧ ਤੀਰਥ ਹੈ। ਸਰਸੇ ਤੋਂ ਅਜਮੇਰ ਸਾਢੇ ਤਿੰਨ ਕੁ ਸੌ ਮੀਲਾਂ ਦੀ ਵਿਥ ਤੇ ਹੈ, ਠੀਕ ਦੱਖਣ ਵਲ। ਪਹਿਲੀ 'ਉਦਾਸੀ' ਤੋਂ ਵਾਪਸੀ ਸਮੇ ਗੁਰੂ ਨਾਨਕ ਦੇਵ ਜੀ ਭੀ ਪੁਸ਼ਕਰ ਤੀਰਥ ਤੇ ਆਏ ਸਨ। ਪੁਸ਼ਕਰ ਅਜਮੇਰ ਤੋਂ ਤਿੰਨ ਕੋਹਾਂ ਤੇ ਇਕ ਕੁਦਰਤੀ ਝੀਲ ਹੈ। ਪੁਰਾਣਕ ਕਥਾ ਹੈ ਕਿ ਇਥੇ ਬ੍ਰਹਮਾ ਨੇ ਜੱਗ ਕੀਤਾ ਸੀ। ਪੁਸ਼ਕਰ ਦੇ ਕੰਢੇ ਬ੍ਰਹਮਾ ਦਾ ਮੰਦਰ ਹੈ। ਤੀਰਥ ਦੇ ਕੰਢੇ ਜਿਥੇ ਗੁਰੂ ਗੋਬਿੰਦ ਸਿੰਘ ਜੀ ਟਿਕੇ ਸਨ, ਇਕ ਗੁਰਦੁਆਰਾ ਹੈ, ਜਿਸ ਦਾ ਨਾਮ 'ਗੋਬਿੰਦ ਘਾਟ' ਹੈ।

੪. ਨਰੈਣਾ ਪਿੰਡ ਰਾਜਪੂਤਾਨੇ ਦੀ ਰਿਆਸਤ ਜੈਪੁਰ ਵਿਚ ਹੈ। ਜੈਪੁਰ ਤੋਂ ਵੀਹ ਕੁ ਮੀਲਾਂ ਦੀ ਵਿੱਥ ਤੇ ਰੇਲਵੇ ਸਟੇਸ਼ਨ ਫੁਲੇਰਾ ਹੈ। ਨਰੈਣਾ ਫੁਲੇਰੇ ਤੋਂ ਤਿੰਨਾਂ ਮੀਲਾਂ ਤੇ ਹੈ। ਇਸ ਨੂੰ ਦਾਦੂ-ਦੁਆਰਾ ਆਖਦੇ ਹਨ। ਇਥੇ ਦਾਦੂ ਜੀ ਦਾ ਦੇਹਾਂਤ ਸੰਨ ੧੬੦੩ (ਸੰਮਤ ੧੬੬੦) ਵਿਚ ਹੋਇਆ ਸੀ। ਗੁਰੂ ਗੋਬਿੰਦ ਸਿੰਘ ਜੀ ਦੱਖਣ ਨੂੰ ਜਾਂਦੇ ਹੋਏ ਸੰਨ ੧੭੦੭ ਵਿਚ ਨਰੈਣੇ ਪਿੰਡ ਆਏ ਸਨ। ਦਾਦੂ ਜੀ ਦਾ ਜਨਮ ਅਹਿਮਦਾਬਾਦ (ਗੁਜਰਾਤ) ਵਿਚ ਇਕ ਪੀਂਜੇ ਦੇ ਘਰ ਹੋਇਆ ਸੀ। ਬਿਬੇਕੀ ਕਬੀਰ-ਪੰਥੀ ਸੰਤਾਂ ਦੀ ਸੰਗਤ ਵਿਚ ਇਹਨਾਂ ਨੂੰ ਗਿਆਨ ਪ੍ਰਾਪਤ ਹੋਇਆ ਸੀ। ਦਾਦੂ ਜੀ ਦਾ ਵੱਡਾ ਡੇਰਾ ਨਰੈਣੇ ਪਿੰਡ ਹੈ।

੫. ਕੁਲਾਇਤ ਘਮਰੌਦੇ ਅਤੇ ਬਘੌਰ ਦੇ ਵਿਚਕਾਰ ਹੈ, ਰਾਜਪੂਤਾਨੇ ਵਿਚ।

ਤੋਂ ਚਲਿਆਂ ਪੰਜ ਕੁ ਮਹੀਨੇ ਹੋ ਚੁਕੇ ਸਨ।

## ਔਰੰਗਜ਼ੇਬ ਦੀ ਮੌਤ

ਮਰਹੱਟਿਆਂ ਦੀਆਂ ਛਾਪੇ-ਮਾਰ ਲੜਾਈਆਂ ਤੋਂ ਤੰਗ ਆ ਕੇ ਔਰੰਗਜ਼ੇਬ ਆਪਣੇ ਜਰਨੈਲਾਂ ਦੀ ਪ੍ਰੇਰਨਾ ਹੇਠ ਉਥੋਂ ਅਹਿਮਦ ਨਗਰ ਨੂੰ ਮੁੜ ਆਇਆ ਸੀ। ਅਹਿਮਦ ਨਗਰ ਉਹ ੩੧ ਜਨਵਰੀ ਸੰਨ ੧੭੦੬ ਨੂੰ ਪਹੁੰਚਿਆ। ਉਸ ਦੀ ਸਿਹਤ ਦਿਨੋ-ਦਿਨ ਡਿੱਗਣੀ ਸ਼ੁਰੂ ਹੋ ਗਈ। ਉਸ ਦਾ ਵੱਡਾ ਪੁੱਤਰ ਮੁਅੱਜ਼ਮ ਅਫ਼ਗਾਨਿਸਤਾਨ ਵਿਚ ਸੀ। ਸਭ ਤੋਂ ਛੋਟਾ ਅਕਬਰ ਪਰਦੇਸ ਵਿਚ ਜਾ ਕੇ ਸੰਨ ੧੭੦੪ ਵਿਚ ਮਰ ਚੁੱਕਾ ਸੀ, ਜਿਸ ਦੀ ਖ਼ਬਰ ਔਰੰਗਜ਼ੇਬ ਨੂੰ ਸੰਨ ੧੭੦੫ ਵਿਚ ਮਿਲੀ ਸੀ। ਅਹਿਮਦ ਨਗਰ ਉਸ ਦੇ ਕੋਲ ਉਸ ਦੇ ਦੋ ਪੁੱਤਰ ਮੁਹੰਮਦ ਆਜ਼ਮ ਅਤੇ ਕਾਮ ਬਖ਼ਸ਼ ਸਨ। ਆਜ਼ਮ ਪਿਉ ਦੀ ਮੌਤ ਨੇੜੇ ਆਉਂਦੀ ਜਾਣ ਕੇ ਤਖ਼ਤ ਵਾਸਤੇ ਰਸਤਾ ਸਾਫ਼ ਕਰਨਾ ਚਾਹੁੰਦਾ ਸੀ। ਮੁਅੱਜ਼ਮ ਦੂਰ ਕਾਬਲ ਵਾਲੇ ਪਾਸੇ ਸੀ। ਆਜ਼ਮ ਨੇ ਕਾਮ ਬਖ਼ਸ਼ ਨੂੰ ਕਤਲ ਕਰਾਣ ਦੀਆਂ ਗੋਂਦਾਂ ਗੁੰਦੀਆਂ। ਔਰੰਗਜ਼ੇਬ ਨੂੰ ਸਾਜ਼ਸ਼ ਦਾ ਪਤਾ ਲੱਗ ਗਿਆ। ਉਸ ਨੇ ਕਾਮ ਬਖ਼ਸ਼ ਨੂੰ ਆਜ਼ਮ ਦੀਆਂ ਚਾਲਾਂ ਤੋਂ ਬਚਾਣ ਲਈ ਬੀਜਾਪੁਰ ਦਾ ਸੂਬੇਦਾਰ ਬਣਾ ਕੇ ਭੇਜ ਦਿਤਾ, ਤੇ ਆਜ਼ਮ ਨੂੰ ਮਾਲਵੇ ਦਾ ਗਵਰਨਰ ਬਣਾ ਕੇ ਤੋਰ ਦਿੱਤਾ। ਘਰ ਦੀ ਇਸ ਫੁਟ ਨੇ ਔਰੰਗਜ਼ੇਬ ਦਾ ਦਿਲ ਹੋਰ ਤੋੜਿਆ। ਜੋ ਕੁਝ ਉਸ ਨੇ ਤਖ਼ਤ ਦੀ ਖ਼ਾਤਰ ਆਪ ਬੀਜਿਆ ਸੀ, ਉਸੇ ਦਾ ਫਲ ਖਾਣਾ ਪਿਆ। ੨੦ ਫ਼ਰਵਰੀ ਸੰਨ ੧੭੦੭ ਨੂੰ ਔਰੰਗਜ਼ੇਬ ਸਵੇਰੇ ੮ ਵਜੇ ਦੇ ਕਰੀਬ ਆਪਣੀ ਸਾਰੀ ਬਾਦਸ਼ਾਹਤ ਨੂੰ ਆਪਣੀ ਹੀ ਹੱਥੀਂ ਖੇਰੂ-ਖੇਰੂ ਕਰ ਕੇ ਸਦਾ ਲਈ ਕੂਚ ਕਰ ਗਿਆ। ਅੱਜ-ਕਲ੍ਹ ਦੇ ਹਿਸਾਬ ਉਹ ਤਰੀਕ ੩ ਮਾਰਚ ਬਣਦੀ ਹੈ।

## ਦੱਖਣ ਦਾ ਸਫ਼ਰ ਖ਼ਤਮ

ਕੁਲਾਇਤ ਤੋਂ ਚੱਲ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਰਵਲੀ ਪਰਬਤ ਲੰਘ ਕੇ ਬਘੌਰ ਪਹੁੰਚੇ ਸਨ, ਜਦੋਂ ਉਹਨਾਂ ਨੂੰ ਔਰੰਗਜ਼ੇਬ ਦੀ ਖ਼ਬਰ ਮਿਲੀ। ਔਰੰਗਜ਼ੇਬ ਦੀ ਮੌਤ ਨਾਲ ਦੱਖਣ ਦੀ ਕਿਸਮਤ ਦਾ ਪਾਸਾ ਪਲਟ ਗਿਆ। ਆਜ਼ਮ ਅਜੇ ਅਹਿਮਦ ਨਗਰ ਤੋਂ ਪੰਜਾਹ ਕੁ ਮੀਲਾਂ ਦੀ ਹੀ ਵਿੱਥ ਤੇ ਸੀ। ਉਹ ਤੁਰਤ ਦੂਜੇ ਦਿਨ ਵਾਪਸ ਪਹੁੰਚਿਆ। ਪਿਉ ਦਾ ਮੁਰਦਾ ਦੌਲਤਾਬਾਦ ਦੇ ਨੇੜੇ ਖ਼ੁਲਦਾਬਾਦ ਵਿਚ ਦਫ਼ਨ ਕਰਾ ਕੇ ਸਾਰੀ ਮੁਗ਼ਲ-ਫ਼ੌਜ ਨੂੰ ਲੈ ਕੇ ਆਜ਼ਮ

ਦਿੱਲੀ ਵਲ ਚੱਲ ਪਿਆ। ਉਸ ਨੂੰ ਫ਼ਿਕਰ ਸੀ ਕਿ ਕਿਤੇ ਮੁਅੱਜ਼ਮ ਕਾਬਲ ਵਲੋਂ ਉਥੇ ਪਹਿਲਾਂ ਨਾ ਪਹੁੰਚ ਜਾਏ। ਇਸ ਤਰ੍ਹਾਂ ਦੱਖਣ-ਵਾਸੀਆਂ ਦੇ ਗਲੋਂ ਉਹ ਬਿਪਤਾ ਲੱਥੀ ਜਿਸ ਦਾ ਸ਼ਿਕਾਰ ਉਹ ਲੱਖਾਂ ਦੀ ਗਿਣਤੀ ਵਿਚ ਹੋ ਚੁਕੇ ਸਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦੱਖਣ ਵਲ ਜਾਣ ਦੀ ਲੋੜ ਮੁਕ ਗਈ। ਦੇਸ ਦੇ ਰਾਜਸੀ ਹਾਲਾਤ ਵਿਚ ਭੀ ਛੇਤੀ ਪਲਟਾ ਆਉਣ ਵਾਲਾ ਸੀ। ਸਤਿਗੁਰੂ ਜੀ ਉਹਨਾਂ ਨੂੰ ਜਾਚਣ ਲਈ [੧]ਬਘੌਰ ਹੀ ਕੁਝ ਸਮੇ ਵਾਸਤੇ ਟਿਕ ਗਏ।

## ਤਖ਼ਤ ਲਈ ਦੌੜ-ਭੱਜ

ਮੁਹੰਮਦ ਆਜ਼ਮ ਅਹਿਮਦ ਨਗਰ ਹੀ ਪਿਉ ਦੇ ਥਾਂ ੧੪ ਮਾਰਚ ਨੂੰ ਤਖ਼ਤ ਉਤੇ ਬੈਠ ਗਿਆ। ਪਰ ਦੱਖਣ ਦੀਆਂ ਲੰਮੀਆਂ ਲੜਾਈਆਂ ਨੇ ਔਰੰਗਜ਼ੇਬ ਦਾ ਖ਼ਜ਼ਾਨਾ ਖ਼ਾਲੀ ਕਰ ਦਿੱਤਾ ਹੋਇਆ ਸੀ। ਆਜ਼ਮ ਪਾਸ ਕੋਈ ਪੈਸਾ ਨਹੀਂ ਸੀ। ਪਿਉ ਦੀ ਮੌਤ ਪਿਛੋਂ ਜਿਸ ਫ਼ੌਜ ਨੂੰ ਨਾਲ ਲੈ ਕੇ ਆਜ਼ਮ ਦੱਖਣੋਂ ਤੁਰਿਆ, ਉਸ ਦੀਆਂ ਤਿੰਨਾਂ ਸਾਲਾਂ ਦੀਆਂ ਤਨਖ਼ਾਹਾਂ ਅਜੇ ਤਾਰਨ ਵਾਲੀਆਂ ਸਨ। ਆਜ਼ਮ ਦਾ ਸੁਭਾਉ ਬਹੁਤ ਕਾਹਲਾ ਸੀ, ਕਿਸੇ ਦੀ ਸਿੱਖ-ਮਤ ਉਹ ਸਹਾਰ ਨਹੀਂ ਸਕਦਾ ਸੀ, ਆਪਣੀ ਹੀ ਆਕੜ ਵਿਚ ਰਹਿੰਦਾ ਸੀ। ਤਖ਼ਤ ਉੱਤੇ ਬੈਠਦਿਆਂ ਹੀ ਉਸ ਨੇ ਆਪਣੇ ਮੂੰਹ-ਚਿੱਤ ਲੱਗਦੇ ਬੰਦਿਆਂ ਨੂੰ ਤਰੱਕੀਆਂ ਦੇ ਦਿੱਤੀਆਂ। ਇਸ ਦਾ ਨਤੀਜਾ ਇਹ ਹੋਇਆ ਕਿ ਮੁਗ਼ਲ-ਫ਼ੌਜ ਦੇ ਤੂਰਾਨੀ ਧੜੇ ਦੀ ਹਮਦਰਦੀ ਉਸ ਨਾਲੋਂ ਟੁੱਟ ਗਈ। ਈਰਾਨੀ ਧੜੇ ਦਾ ਸਰਦਾਰ ਅਸਦ ਖ਼ਾਂ, ਜੋ ਔਰੰਗਜ਼ੇਬ ਦਾ ਵਜ਼ੀਰ-ਆਜ਼ਮ ਸੀ, ਆਪਣੇ ਪੁੱਤਰ ਸਮੇਤ ਆਜ਼ਮ ਦਾ ਸਾਥ ਦੇਂਦਾ ਰਿਹਾ, ਪਰ ਉਹ ਭੀ ਉਸ ਦੇ ਵਿਗੜੇ ਸੁਭਾਉ ਤੇ ਰਵੱਈਏ ਦੇ ਕਾਰਨ ਉਸ ਨੂੰ ਕੋਈ ਲਾਭ ਨਾ ਪਹੁੰਚਾ ਸਕੇ।

ਆਜ਼ਮ ਅਹਿਮਦ ਨਗਰ ਤੋਂ ੧੭ ਮਾਰਚ ਨੂੰ ਚੱਲ ਕੇ ਗਵਾਲੀਅਰ ੧੧ ਜੂਨ ਨੂੰ ਪਹੁੰਚਿਆ। ਉਸ ਦਾ ਲਾਇਕ ਪੁੱਤਰ ਬੇਦਾਰ ਬਖ਼ਤ ਮਾਲਵੇ ਵਿਚ ਸੀ। ਉਸ ਨੇ ਪਿਉ ਪਾਸੋਂ ਇਜਾਜ਼ਤ ਮੰਗੀ ਕਿ ਮੁਅੱਜ਼ਮ ਦੇ ਅੱਪੜਨ ਤੋਂ ਪਹਿਲਾਂ

---

੧. ਬਘੌਰ ਅਜਮੇਰ ਤੋਂ ਠੀਕ ਦੱਖਣ ਪਾਸੇ ੭੦ ਕੁ ਮੀਲਾਂ ਦੀ ਵਿੱਥ ਤੇ ਹੈ। ਅਜਮੇਰ ਤੇ ਉਦੈਪੁਰ ਦੇ ਵਿਚਕਾਰ ਜਿਹੇ, ਉਦੈਪੁਰ ਤੋਂ ੭੦ ਮੀਲ ਉਤਰ-ਪੂਰਬ ਪਾਸੇ। ਬਘੌਰ ਤੋਂ ਆਗਰਾ ਉਤਰ-ਪੂਰਬ ਪਾਸੇ ਢਾਈ ਕੁ ਸੌ ਮੀਲਾਂ ਤੇ ਹੈ।

ਪਹਿਲਾਂ ਮੈਂ ਆਗਰੇ ਉਤੇ ਕਬਜ਼ਾ ਕਰ ਲਵਾਂ। ਆਗਰੇ ਦਾ ਸੂਬੇਦਾਰ ਉਸ ਦਾ ਸਹੁਰਾ ਹੀ ਸੀ। ਪਰ ਆਜ਼ਮ ਨੂੰ ਪੁੱਤਰ ਉਤੇ ਸ਼ੱਕ ਸੀ ਕਿ ਮਤਾਂ ਕਿਤੇ ਆਪ ਹੀ ਤਖ਼ਤ ਦਾ ਸ਼ਰੀਕ ਬਣ ਬਹੇ। ਉਸ ਨੇ ਇਜਾਜ਼ਤ ਨਾ ਦਿੱਤੀ। ਇਹ ਹੁਕਮ ਦਿੱਤਾ ਕਿ ਮੇਰੇ ਆਉਣ ਤਕ ਗਵਾਲੀਅਰ ਟਿਕਿਆ ਰਹੁ।

ਮੁਅੱਜ਼ਮ ਨੂੰ ਪਿਉ ਦੇ ਮਰਨ ਦੀ ਖ਼ਬਰ ੨੨ ਮਾਰਚ ਨੂੰ ਜਮਰੌਦ ਪਹੁੰਚ ਗਈ। ਉਸ ਪਾਸ ਖ਼ਜ਼ਾਨਾ ਕਾਫ਼ੀ ਸੀ। ਉਸ ਨੇ ਭੀ ਆਗਰੇ ਵਲ ਧਾਈ ਕੀਤੀ। ਲਾਹੌਰੋਂ ੨੪ ਮੀਲ ਉੱਤਰ ਵਲ ਸ਼ਾਹ ਦੌਲਾ ਦੇ ਪੁਲ ਤੇ ਪਹੁੰਚ ਕੇ ਉਸ ਨੇ ਆਪਣੇ ਆਪ ਨੂੰ ਬਹਾਦਰ ਸ਼ਾਹ ਦੇ ਨਾਮ ਹੇਠ ਹਿੰਦੁਸਤਾਨ ਦਾ ਬਾਦਸ਼ਾਹ ਥਾਪ ਲਿਆ ਅਤੇ ੧੨ ਜੂਨ ਨੂੰ ਉਹ ਆਗਰੇ ਪਹੁੰਚ ਗਿਆ। ਆਗਰਾ ਹਿੰਦੁਸਤਾਨ ਦੀ ਰਾਜਧਾਨੀ ਸੀ। ਆਜ਼ਮ ਰਾਜਧਾਨੀ ਤੋਂ ਅਜੇ ਦੱਖਣ ਵਲ ੮੦ ਮੀਲਾਂ ਉਤੇ ਗਵਾਲੀਅਰ ਪਹੁੰਚਿਆ ਸੀ, ਅਤੇ ਉਸ ਦਾ ਪੁੱਤਰ ਬੇਦਾਰ ਬਖ਼ਤ ਚੰਬਲ ਨਦੀ ਲੰਘ ਕੇ ਉਸ ਦੇ ਹੁਕਮ ਅਨੁਸਾਰ ਧੌਲਪੁਰ ਅਟਕਿਆ ਹੋਇਆ ਸੀ, ਜੋ ਆਗਰੇ ਤੇ ਗਵਾਲੀਅਰ ਦੇ ਵਿਚਕਾਰ ਹੈ। ਬਹਾਦਰ ਸ਼ਾਹ ਨੇ ਸਲਾਹ ਦਿੱਤੀ ਕਿ ਰਾਜ ਵੰਡ ਲਈਏ। ਪਰ ਆਜ਼ਮ ਨੇ ਨਾ ਮੰਨੀ।

## ਮਦਦ ਲਈ ਪ੍ਰੇਰਨਾ

ਅਨੰਦਪੁਰ ਤੇ ਚਮਕੌਰ ਵਿਚ ਗੁਰੂ ਗੋਬਿੰਦ ਸਿੰਘ ਜੀ ਅਤੇ ਸਿੰਘਾਂ ਦੀ ਵਿਖਾਈ ਬੇ-ਮਿਸਾਲ ਬਹਾਦਰੀ ਦੀ ਧਾਂਕ ਸਾਰੇ ਦੇਸ ਵਿਚ ਪੈ ਗਈ ਸੀ। ਹੋਤੀ ਮਰਦਾਨ ਦੇ ਇਲਾਕੇ ਦੇ ਆਏ ਮੁਲਖੱਈਏ ਦੀ ਰਾਹੀਂ ਇਹ ਖ਼ਬਰਾਂ ਕਾਬਲ ਵਿਚ ਭੀ ਪਹੁੰਚੀਆਂ। ਉਸ ਤੋਂ ਪਿਛੋਂ ਮੁਕਤਸਰ ਦੇ ਜੰਗ ਦੀ ਖ਼ਬਰ ਤੋਂ ਮੁਅੱਜ਼ਮ ਨੂੰ ਪਤਾ ਲੱਗ ਗਿਆ ਕਿ ਗੁਰੂ ਗੋਬਿੰਦ ਸਿੰਘ ਜੀ ਸਹੀ-ਸਲਾਮਤ ਮਾਲਵੇ ਵਿਚ ਹਨ।

ਸ਼ਾਹਜ਼ਾਦਾ ਮੁਅੱਜ਼ਮ ਨੂੰ ਹਰ ਵੇਲੇ ਇਹ ਤੌਖਲਾ ਰਹਿੰਦਾ ਸੀ ਕਿ ਪਿਉ ਦੇ ਮਰਨ ਪਿਛੋਂ ਛੋਟਾ ਭਰਾ ਆਜ਼ਮ ਤਖ਼ਤ ਵਾਸਤੇ ਹੱਥ ਪੈਰ ਮਾਰਨ ਦੀ ਕੋਸ਼ਿਸ਼ ਕਰੇਗਾ, ਕਿਉਂਕਿ ਉਹ ਦੱਖਣ ਵਿਚ ਹਰ ਵੇਲੇ ਪਿਉ ਦੇ ਕੋਲ ਹੈ। ਸਾਰੀਆਂ ਸ਼ਾਹੀ ਫ਼ੌਜਾਂ ਭੀ ਉਸ ਦੇ ਅਸਰ-ਰਸੂਖ਼ ਹੇਠਾਂ ਸਨ। ਮੁਅੱਜ਼ਮ ਆਪਣੇ ਹਮਦਰਦਾਂ ਦੀ ਰਾਹੀਂ ਗੁਰੂ ਗੋਬਿੰਦ ਸਿੰਘ ਜੀ ਦੇ ਥਾਂ-ਟਿਕਾਣਿਆਂ ਦਾ ਸਦਾ ਪਤਾ ਰੱਖਦਾ ਸੀ। ਉਸ ਨੂੰ ਆਸ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਤੋਂ ਖ਼ਾਲਸੇ ਦੀ ਮਦਦ ਉਸ ਨੂੰ ਮਿਲ ਸਕੇਗੀ।

ਜਦੋਂ ੨੨ ਮਾਰਚ  ਨੂੰ ਮੁਅੱਜ਼ਮ ਨੇ ਜਮਰੌਦ ਵਿਚ ਆਪਣੇ ਪਿਉ ਦੀ ਮੌਤ ਦੀ ਖ਼ਬਰ ਸੁਣੀ, ਤਾਂ ਪਠਾਣੀ ਫ਼ੌਜਾਂ ਲੈ ਕੇ ਆਗਰੇ ਵਲ ਧਾਈ ਕੀਤੀਓਸੁ। ਬਠਿੰਡੇ ਤੋਂ ਆਪ ਤਾਂ ਉਸ ਨੇ ਦਿੱਲੀ ਆਗਰੇ ਨੂੰ ਕੂਚ ਕੀਤਾ, ਤੇ ਆਪਣੇ ਕੁਝ ਮੁਹਤਬਿਰਾਂ ਨੂੰ ਸਿੱਧਾ ਬਘੌਰ ਵਲ ਗੁਰੂ ਗੋਬਿੰਦ ਸਿੰਘ ਜੀ ਦੇ ਪਾਸ ਭੇਜਿਆ।

## ਸਤਿਗੁਰੂ ਜੀ ਦੀ ਪਰਵਾਨਗੀ

ਦਾਰਾ ਸ਼ਿਕੋਹ ਦਾ ਹੱਕ ਖੋਹਣ ਦੀ ਖ਼ਾਤਰ ਔਰੰਗਜ਼ੇਬ ਨੇ ਦੋ ਤਿੰਨ ਸਾਲ ਸਾਰੇ ਦੇਸ ਵਿਚ ਭੜਥੂ ਪਾਈ ਰੱਖਿਆ ਸੀ। ਅਜਿਹੇ ਸਮਿਆਂ ਤੇ ਉਜਾੜਾ ਗ਼ਰੀਬ ਜਨਤਾ ਦਾ ਹੁੰਦਾ ਹੈ, ਕਤਲ ਭੀ ਉਹੀ ਲੋਕ ਹੁੰਦੇ ਹਨ। ਪਿਉ ਦੇ ਪੂਰਨਿਆਂ ਤੇ ਤੁਰ ਕੇ ਅਕਬਰ ਨੇ ਭੀ ਬਗ਼ਾਵਤ ਕਰ ਦਿੱਤੀ ਸੀ। ਉਸ ਨੂੰ ਫੜਨ ਲਈ ਔਰੰਗਜ਼ੇਬ ਦੱਖਣ ਵਿਚ ਜਾ ਅੱਪੜਿਆ, ਅਤੇ ਅਜਿਹੀਆਂ ਉਲਝਣਾਂ ਬਣੀਆਂ ਕਿ ਪੰਝੀ ਸਾਲਾਂ ਦੀਆਂ ਲੜਾਈਆਂ ਦੇ ਅਸਰ ਹੇਠ ਦੱਖਣ ਦੇਸ ਕਾਲ ਤੇ ਮਰੀ ਦਾ ਸ਼ਿਕਾਰ ਹੋ ਕੇ ਉੱਜੜ ਗਿਆ।

ਹੁਣ ਉਹੀ ਸੁਆਰਥ-ਭਰੀ ਗ਼ਲਤੀ ਆਜ਼ਮ ਕਰਨੀ ਚਾਹੁੰਦਾ ਸੀ। ਫਿਰ ਸੰਭਾਵਨਾ ਬਣ ਰਹੀ ਸੀ ਕਿ ਸਾਰਾ ਦੇਸ ਇਕ ਲੰਮੇ ਜੰਗ ਦੀ ਲਪੇਟ ਵਿਚ ਆ ਜਾਏ।

ਦੋਹਾਂ ਭਰਾਵਾਂ ਦੇ ਸੁਭਾਵ ਵਿਚ ਭੀ ਬਹੁਤ ਫ਼ਰਕ ਸੀ। ਆਜ਼ਮ ਤੁੰਦ-ਮਿਜ਼ਾਜ ਤੇ ਆਕੜ-ਖ਼ਾਨ ਸੀ। ਪਰ ਮੁਅੱਜ਼ਮ ਕੁਝ ਧੀਰਾ ਬੰਦਾ ਸੀ। ਦੱਖਣ ਦੀ ਤਬਾਹੀ ਨੂੰ ਨਾ-ਪਸੰਦ ਕਰਨ ਦੇ ਕਾਰਨ ਹੀ ਉਹ ਔਰੰਗਜ਼ੇਬ ਦੇ ਗੁੱਸੇ ਦਾ ਸ਼ਿਕਾਰ ਹੋਇਆ ਸੀ। ਜਦੋਂ ਔਰੰਗਜ਼ੇਬ ਨੇ ਉਸ ਨੂੰ ਸੰਨ ੧੬੯੫ ਵਿਚ ਪੰਜਾਬ ਸਿੰਧ ਅਫ਼ਗ਼ਾਨਿਸਤਾਨ ਦਾ ਗਵਰਨਰ ਬਣਾ ਕੇ ਭੇਜਿਆ ਸੀ, ਪਹਾੜੀ ਹਿੰਦੂ ਰਾਜਿਆਂ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਵਿਰੁੱਧ ਉਸ ਦੇ ਕੰਨ ਭਰਨ ਦੀ ਬੜੀ ਕੋਸ਼ਿਸ਼ ਕੀਤੀ ਸੀ; ਪਰ ਮੁਅੱਜ਼ਮ ਉਹਨਾਂ ਦੇ ਢਹੇ ਨਹੀਂ ਚੜ੍ਹਿਆ ਸੀ।

ਮੁਅੱਜ਼ਮ ਦੇ ਭੇਜੇ ਹੋਏ ਆਦਮੀ ਸਤਿਗੁਰੂ ਜੀ ਪਾਸ ਬਘੌਰ ਪਹੁੰਚੇ। ਉਹਨਾਂ ਨੇ ਸਾਰੇ ਹਾਲਾਤ ਵਿਚਾਰ ਕੇ ਬਹਾਦਰ ਸ਼ਾਹ (ਮੁਅੱਜ਼ਮ) ਦੀ ਮਦਦ ਕਰਨ ਦਾ ਫ਼ੈਸਲਾ ਕੀਤਾ। ਮੁਖੀ ਸਿੰਘਾਂ ਨੂੰ ਸੁਨੇਹੇ ਭੀ ਭੇਜ ਦਿੱਤੇ।

## ਬਹਾਦਰ ਸ਼ਾਹ ਦੀ ਮਦਦ

ਸਤਿਗੁਰੂ ਜੀ ਨੇ ਭਾਈ ਦਇਆ ਸਿੰਘ, ਧਰਮ ਸਿੰਘ ਜੀ ਦੀ ਕਮਾਨ ਹੇਠ ਸਿੰਘਾਂ ਦਾ ਇਕ ਜਥਾ ਬਹਾਦਰ ਸ਼ਾਹ ਵਲ ਤੋਰ ਦਿੱਤਾ, ਤੇ ਆਖਿਆ ਕਿ ਅਸੀ ਭੀ ਮਚੇ ਜੁੱਧ ਵਿਚ ਪਹੁੰਚ ਜਾਵਾਂਗੇ। ਭਾਈ ਦਇਆ ਸਿੰਘ ਜੀ ਆਦਿਕ ਸਾਰੇ ਉਸ ਨੂੰ ਮਥਰਾ ਜਾ ਮਿਲੇ।

## ਜੰਗ ਅਤੇ ਬਹਾਦਰ ਸ਼ਾਹ ਦੀ ਜਿੱਤ

ਦੋਹਾਂ ਭਰਾਵਾਂ ਦੇ ਦਲਾਂ ਦਾ ਟਾਕਰਾ ੧੮ ਜੂਨ ਸੰਨ ੧੭੦੭ ਨੂੰ ਆਗਰੇ ਤੋਂ ਦੱਖਣ ਪਾਸੇ ਜਾਜੋ ਤੋਂ ਚਾਰ ਮੀਲ ਉੱਪਰ-ਵਾਰ ਸੋਮਗੜ੍ਹ ਦੇ ਨੇੜੇ ਹੋਇਆ। ਮਾਲਵੇ ਮਾਝੇ ਦੇ ਸਿੰਘ ਭੀ ਪਹੁੰਚ ਚੁਕੇ ਸਨ। ਗੁਰੂ ਗੋਬਿੰਦ ਸਿੰਘ ਜੀ ਭੀ ਸਿੰਘਾਂ ਸਮੇਤ ਉਸੇ ਦਿਨ ਆ ਅੱਪੜੇ। ਬੜਾ ਘਮਸਾਨ ਦਾ ਜੰਗ ਹੋਇਆ। ਪਹਿਲਾਂ ਆਜ਼ਮ ਦਾ ਪੁੱਤਰ ਬੇਦਾਰ ਬਖ਼ਤ ਮਾਰਿਆ ਗਿਆ। ਫਿਰ ਆਜ਼ਮ ਭੀ ਤੀਰ ਦਾ ਸ਼ਿਕਾਰ ਹੋਇਆ। ਸਿੱਖ-ਇਤਿਹਾਸ ਲਿਖਦਾ ਹੈ ਕਿ ਆਜ਼ਮ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਤੀਰ ਦਾ ਨਿਸ਼ਾਨਾ ਬਣਿਆ ਸੀ।

ਜਿਹੜੇ ਜਰਨੈਲਾਂ ਨੇ ਆਜ਼ਮ ਦੀ ਮਦਦ ਕੀਤੀ ਸੀ, ਸਤਿਗੁਰੂ ਜੀ ਦੀ ਪ੍ਰੇਰਨਾ ਨਾਲ ਬਹਾਦਰ ਸ਼ਾਹ ਨੇ ਉਹਨਾਂ ਸਭਨਾਂ ਨਾਲ ਖੁਲ੍ਹ-ਦਿਲੀ ਵਾਲਾ ਸਲੂਕ ਕੀਤਾ।

## ਆਗਰੇ

ਜਾਜੋਂ ਦੀ ਲੜਾਈ ਤੋਂ ਪਿਛੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਿੰਘਾਂ ਸਮੇਤ ਆਗਰੇ ਚਲੇ ਗਏ। ਜਿਥੇ ਟਿਕੇ ਸਨ, ਉਥੇ ਬਾਗ਼ ਵਿਚ ਗੁਰਦੁਆਰਾ ਬਣਿਆ ਹੋਇਆ ਹੈ।

ਬਹਾਦਰ ਸ਼ਾਹ ਭੀ ਜਿੱਤ ਦੇ ਵਾਜੇ ਵਜਵਾਂਦਾ ਆਗਰੇ ਪਹੁੰਚਿਆ। ਸ਼ਾਹੀ ਦਰਬਾਰ ਲੱਗਾ। ਅਮੀਰਾਂ ਵਜ਼ੀਰਾਂ ਜਰਨੈਲਾਂ ਨੂੰ ਇਨਾਮ ਮਿਲੇ। ਸਿੰਘਾਂ ਨੂੰ ਭੀ ਇਨਾਮ-ਸਿਰੋਪਾ ਦਿੱਤੇ ਗਏ। ਬਹਾਦਰ ਸ਼ਾਹ ਨੇ ਬੜੇ ਸਤਿਕਾਰ ਨਾਲ ਸਤਿਗੁਰੂ ਜੀ ਦੀ ਸੇਵਾ ਵਿਚ ਭੀ ਕੀਮਤੀ ਭੇਟਾਂ ਪੇਸ਼ ਕੀਤੀਆਂ।

ਆਪਣੇ ਸਭ ਤੋਂ ਵੱਡੇ ਸ਼ਰੀਕ-ਵੈਰੀ ਭਰਾ ਆਜ਼ਮ ਤੋਂ ਛੁਟਕਾਰਾ ਪਾ

ਕੇ ਬਹਾਦਰ ਸ਼ਾਹ ਪੰਜ ਮਹੀਨੇ ਆਗਰੇ ਟਿਕਿਆ ਰਿਹਾ।

## ਸਤਿਗੁਰੂ ਜੀ ਜਾਟ ਇਲਾਕੇ ਵਿਚ

ਪਹਾੜੀ ਹਿੰਦੂ ਰਾਜਿਆਂ ਦੀ ਪ੍ਰੇਰਨਾ ਵਿਚ ਆ ਕੇ ਸਰਹੰਦ ਦਾ ਸੂਬਾ ਵਜ਼ੀਰ ਖ਼ਾਂ ਗੁਰੂ ਗੋਬਿੰਦ ਸਿੰਘ ਜੀ ਦੀ ਵਿਰੋਧਤਾ ਕਰਨ ਵਿਚ ਇਥੋਂ ਤਕ ਅਗਾਂਹ ਵੱਧਦਾ ਗਿਆ ਕਿ ਉਸ ਨੇ ਇਸ ਨੂੰ ਆਪਣਾ ਜ਼ਾਤੀ ਸਵਾਲ ਬਣਾ ਲਿਆ। ਅਨੰਦਪੁਰ ਤੇ ਚਮਕੌਰ ਦੇ ਘੇਰਿਆਂ ਵਿਚੋਂ ਸਤਿਗੁਰੂ ਜੀ ਦੇ ਸਾਫ਼ ਬੱਚ ਕੇ ਨਿਕਲ ਜਾਣ ਨੂੰ ਉਸ ਨੇ ਆਪਣੀ ਭਾਰੀ ਹਾਰ ਸਮਝਿਆ। ਇਤਨਾ ਖਿੱਝਿਆ ਕਿ ਮਨੁੱਖਤਾ ਭੀ ਭੁਲਾ ਕੇ ਉਸ ਨੇ ਛੋਟੇ ਸਾਹਿਬਜ਼ਾਦਿਆਂ ਨੂੰ ਮਰਵਾਣ ਦੀ ਅੱਤ ਨੀਚ ਕਰਤੂਤ ਕਰ ਦਿੱਤੀ। ਦੁਨੀਆ ਵਲੋਂ ਫਿਟਕਾਰ ਪੈਣੀ ਹੀ ਸੀ। ਬਾਹਰੋਂ ਦੁਨੀਆ ਦੀ ਫਿਟਕਾਰ ਤੇ ਅੰਦਰੋਂ ਜ਼ਮੀਰ ਦੀ ਲਾਹਨਤ ਨੇ ਉਸ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਪੱਕਾ ਜਾਨੀ ਵੈਰੀ ਬਣਾ ਦਿੱਤਾ। ਹੁਣ ਉਹ ਕਿਸੇ ਭੀ ਹਾਲਤ ਵਿਚ ਇਹ ਸਹਾਰ ਨਹੀਂ ਸਕਦਾ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਮੁੜ ਉਸ ਦੇ ਅਸਰ ਹੇਠਲੇ ਇਲਾਕੇ ਵਿਚ ਪੈਰ ਪਾਣ। ਚੌਧਰੀ ਲਖਮੀਰ ਸਮੀਰ ਅਤੇ ਚੌਧਰੀ ਡੱਲੇ ਨੂੰ ਮੁੜ ਮੁੜ ਧਮਕੀਆਂ ਉਹ ਉਸੇ ਜ਼ਾਤੀ ਵੈਰ ਦੇ ਅਸਰ ਹੇਠ ਹੀ ਲਿਖ ਭੇਜਦਾ ਸੀ।

ਗੁਰੂ ਗੋਬਿੰਦ ਸਿੰਘ ਜੀ ਦਾ ਕਿਸੇ ਨਾਲ ਵੈਰ ਨਹੀਂ ਸੀ। ਪਰ ਉਹ ਜਾਣਦੇ ਸਨ ਕਿ ਅਨੰਦਪੁਰ ਵਾਪਸ ਗਿਆਂ ਮੁੜ ਉਹੀ ਖ਼ੂਨ-ਖ਼ਰਾਬੇ ਹੋਣ ਦੀ ਸੰਭਾਵਨਾ ਹੈ, ਜਿਸ ਵਿਚ ਦੋਹੀਂ ਪਾਸੀਂ ਗ਼ਰੀਬ ਜਨਤਾ ਦਾ ਹੀ ਨੁਕਸਾਨ ਹੋਵੇਗਾ। ਨਿਰਾ ਇਹੀ ਨਹੀਂ, ਬਹਾਦਰ ਸ਼ਾਹ ਨੂੰ ਤਖ਼ਤ ਲੈ ਕੇ ਦੇਣ ਵਿਚ ਉਹ ਅਜੇ ਹੁਣੇ ਹੁਣੇ ਹੀ ਮਦਦ ਕਰ ਕੇ ਹਟੇ ਸਨ। ਜੇ ਉਹ ਅਨੰਦਪੁਰ ਵਾਪਸ ਜਾਣ, ਤੇ ਵਜ਼ੀਰ ਖ਼ਾਂ ਨਾਲ ਮੁੜ ਬਖੇੜਾ ਪਏ (ਜਿਸ ਤੋਂ ਉਸ ਨੇ ਕਦੇ ਟਲਣਾ ਨਹੀਂ ਸੀ); ਤਾਂ ਇਹ ਭੀ ਬਹਾਦਰ ਸ਼ਾਹ ਦੇ ਭਾ ਦੀ ਹੀ ਬਿਪਤਾ ਬਣੇਗੀ। ਉਸ ਦੀ ਤੰਦ-ਤਾਣੀ ਅਜੇ ਕੱਚੀ ਹੈ, ਉਹ ਖੁਲ੍ਹੇ ਤੌਰ ਤੇ ਕਿਸੇ ਦਾ ਭੀ ਪੱਖ ਨਹੀਂ ਲੈ ਸਕਦਾ।

ਪੰਜਾਬ ਵਿਚ ਉਹ ਖ਼ਾਲਸਾ ਪੰਥ ਨੂੰ ਆਪਣੇ ਪੈਰਾਂ ਤੇ ਖੜਾ ਕਰ ਆਏ ਸਨ। ਜਨਤਾ ਦੇ ਦਿਲਾਂ ਵਿਚ ਮਨੁੱਖਤਾ ਦੇ ਅਹਿਸਾਸ ਦੀ ਇਕ ਐਸੀ ਚੰਗਿਆੜੀ ਬਾਲ ਆਏ ਸਨ, ਜੋ ਕਿਸੇ ਭੀ ਦਬਾਉ ਹੇਠ ਬੁੱਝਣ ਵਾਲੀ ਨਹੀਂ ਸੀ।

ਉਸ ਵੇਲੇ ਦੇ ਹਾਲਾਤ ਨੂੰ ਮੁੱਖ ਰੱਖ ਕੇ ਉਹਨਾਂ ਅਨੰਦਪੁਰ ਵਲ ਵਾਪਸ ਜਾਣਾ ਯੋਗ ਨਾ ਸਮਝਿਆ।

ਮਥਰਾ, ਅਲੀਗੜ੍ਹ, ਆਗਰਾ ਦੇ ਜ਼ਿਲਿਆਂ, ਭਰਤਪੁਰ ਅਤੇ ਅਲਵਰ ਦੀਆਂ ਰਿਆਸਤਾਂ ਵਿਚ, ਜਾਟਾਂ ਦੀ ਆਬਾਦੀ ਹੈ। ੧੯ ਅਕਤੂਬਰ ਸੰਨ ੧੭੦੭ ਨੂੰ ਆਗਰੇ ਤੋਂ ਚੱਲ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਜਾਟਾਂ ਵਿਚ ਗੁਰਮਤਿ ਦੀ ਤਾਲੀਮ ਦਾ ਪਰਚਾਰ ਸ਼ੁਰੂ ਕੀਤਾ। ਧੌਲਪੁਰ ਨੂੰ, ਜੋ ਕਿ ਆਗਰੇ ਤੋਂ ਦੱਖਣ ਵੱਲ ਪੰਝੀ ਤੀਹ ਮੀਲਾਂ ਦੀ ਵਿੱਥ ਤੇ ਹੈ, ਉਹਨਾਂ ਆਪਣਾ ਕੇਂਦਰੀ ਅਸਥਾਨ ਬਣਾਇਆ। ਧੌਲਪੁਰ ਤੇ ਉਸ ਦੇ ਦੁਆਲੇ ਦੇ ਵਸਨੀਕ ਸਤਿਗੁਰੂ ਜੀ ਦੇ ਖ਼ਾਸ ਸੇਵਕ ਬਣੇ। ਅੱਠ ਨੌਂ ਮਹੀਨੇ ਸਤਿਗੁਰੂ ਜੀ ਉਸ ਇਲਾਕੇ ਵਿਚ ਪਰਚਾਰ ਕਰਦੇ ਰਹੇ।

## ਕਾਮ ਬਖ਼ਸ਼ ਦੇ ਕੁਚਾਲੇ

ਮਰਨ ਤੋਂ ਪਹਿਲਾਂ ਔਰੰਗਜ਼ੇਬ ਆਪਣੇ ਪੁੱਤਰ ਕਾਮ ਬਖ਼ਸ਼ ਨੂੰ ਬੀਜਾਪੁਰ ਦਾ ਗਵਰਨਰ ਬਣਾ ਕੇ ਭੇਜ ਚੁਕਾ ਸੀ। ਬੀਜਾਪੁਰ ਅਹਿਮਦ ਨਗਰ ਤੋਂ ਢਾਈ ਕੁ ਸੌ ਮੀਲ ਦੱਖਣ ਵੱਲ ਹੈ। ਜੇ ਆਜ਼ਮ ਪਹਿਲਾਂ ਕਾਮ ਬਖ਼ਸ਼ ਵਾਲਾ ਕੰਡਾ ਕੱਢਣ ਦੀ ਕੋਸ਼ਿਸ਼ ਕਰਦਾ, ਤਾਂ ਉਸ ਨੂੰ ਬੀਜਾਪੁਰ ਜਾਣਾ ਪੈਂਦਾ। ਇਸ ਤਰ੍ਹਾਂ ਮੁਹੰਮਦ ਮੁਅੱਜ਼ਮ ਨੂੰ ਕਾਫ਼ੀ ਮੌਕਾ ਮਿਲ ਜਾਂਦਾ; ਤੇ ਉਸ ਵਾਸਤੇ ਤਖ਼ਤ ਲਈ ਰਸਤਾ ਸਾਫ਼ ਹੋ ਜਾਂਦਾ। ਇਸ ਵਾਸਤੇ ਉਹ ਪਹਿਲਾਂ ਸਿੱਧਾ ਆਗਰੇ ਵਲ ਆਇਆ, ਤੇ ਇਥੇ ਆ ਕੇ ਤਖ਼ਤ ਦੇ ਥਾਂ ਤਖ਼ਤਾ ਮਿਲ ਗਇਓਸੁ।

ਕਾਮ ਬਖ਼ਸ਼ ਨੂੰ ਬੀਜਾਪੁਰ ਅੱਪੜਨ ਤੋਂ ਪਹਿਲਾਂ ਹੀ ਪਿਉ ਦੀ ਮੌਤ ਦੀ ਖ਼ਬਰ ਮਿਲ ਗਈ ਸੀ। ਬੀਜਾਪੁਰ ਪਹੁੰਚ ਕੇ ਉਸ ਨੇ ਭੀ ਹਿੰਦੁਸਤਾਨ ਦੀ ਬਾਦਸ਼ਾਹੀ ਦਾ ਤਾਜ ਸਿਰ ਉਤੇ ਰੱਖ ਲਿਆ। ਦੋ ਮਹੀਨਿਆਂ ਵਿਚ ਉਸ ਨੇ ਫ਼ੌਜ ਭਰਤੀ ਕਰ ਕੇ ਆਪਣੀ ਤਾਕਤ ਪੱਕੀ ਕਰਨ ਦੇ ਜਤਨ ਕੀਤੇ। ਪਰ ਹੈ ਸੀ ਇਹ ਭਾਰਾ ਮੂਰਖ ਤੇ ਤੁੰਦ-ਮਿਜ਼ਾਜ। ਤਿਤਾਲੀ ਸਾਲਾਂ ਦੀ ਉਮਰ ਦਾ ਹੁੰਦਿਆਂ ਭੀ ਵਿਗੜੇ ਬਾਲ ਵਾਂਗ ਜ਼ਿੱਦੀ ਤੇ ਈਰਖਾ ਭਰਿਆ ਸੀ। ਉਸ ਦੇ ਇਸ ਸੁਭਾਵ ਦਾ ਫ਼ਾਇਦਾ ਉਠਾ ਕੇ ਉਸ ਦੇ ਦਰਬਾਰੀ ਉਸ ਨੂੰ ਇਕ ਦੂਜੇ ਦੇ ਵਿਰੁੱਧ ਭੜਕਾਣ ਲੱਗ ਪਏ। ਕਾਮ ਬਖ਼ਸ਼ ਨੇ ਆਪਣੇ ਕਈ ਅਮੀਰਾਂ ਵਜ਼ੀਰਾਂ ਨੂੰ ਤਸੀਹੇ ਦੇ ਦੇ ਕੇ ਮਰਵਾ ਦਿੱਤਾ, ਤੇ ਉਹਨਾਂ ਦੀ ਜਾਇਦਾਦ ਜ਼ਬਤ ਕਰ ਲਈ। ਦੱਖਣ ਵਿਚ

ਕਾਮ ਬਖ਼ਸ਼ ਇਕ ਵੱਡਾ ਨਿਰਦਈ ਜ਼ਾਲਮ ਮਸ਼ਹੂਰ ਹੋ ਗਿਆ।

ਬਹਾਦਰ ਸ਼ਾਹ ਪਾਸ ਉਸ ਦੀ ਹਨੇਰ-ਗਰਦੀ ਦੀਆਂ ਖ਼ਬਰਾਂ ਆਉਣੀਆਂ ਸ਼ੁਰੂ ਹੋਈਆਂ। ੧੨ ਨਵੰਬਰ ੧੭੦੭ ਨੂੰ ਆਗਰਾ ਛੱਡ ਕੇ ਬਹਾਦਰ ਸ਼ਾਹ ਰਾਜਪੂਤਾਨੇ ਵਿਚ ਗਿਆ ਹੋਇਆ ਸੀ। ਅਗਲੇ ਸਾਲ ਅਪ੍ਰੈਲ ਦੇ ਅਖ਼ੀਰ ਵਿਚ ਉਸ ਨੂੰ ਮਜਬੂਰਨ ਦੱਖਣ ਵਲ ਜਾਣਾ ਪਿਆ।

## ਸਤਿਗੁਰੂ ਜੀ ਦੱਖਣ ਨੂੰ

ਸੂਬਾ ਵਜ਼ੀਰ ਖ਼ਾਂ ਨੇ ਛੋਟੇ ਸਾਹਿਬਜ਼ਾਦਿਆਂ ਨੂੰ ਬੇ-ਰਹਿਮੀ ਨਾਲ ਕਤਲ ਕਰਾਣ ਦਾ ਇਕ ਐਡਾ ਅੱਤਿਆਚਾਰ ਕੀਤਾ ਹੋਇਆ ਸੀ ਕਿ ਪੰਜਾਬ ਦੀ ਜਨਤਾ, ਖ਼ਾਸ ਕਰਕੇ ਸਿੱਖ-ਜਨਤਾ, ਕਦੇ ਭੁਲਾ ਨਹੀਂ ਸੀ ਸਕਦੀ। ਇਹ ਲਾਲ ਹੈਸਨ ਭੀ ਉਸ ਗੁਰੂ ਪਾਤਿਸ਼ਾਹ ਦੇ, ਜਿਸ ਨੇ ਗ਼ਰੀਬਾਂ ਦੀ ਬਾਂਹ ਫੜਨ ਲਈ ਆਪਣਾ ਸਭ ਕੁਝ ਕੁਰਬਾਨ ਕੀਤਾ ਹੋਇਆ ਸੀ। ਸੋ, ਇਸ ਗੱਲ ਦੀ ਪੱਕੀ ਸੰਭਾਵਨਾ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਪੰਜਾਬ ਵਿਚ ਵਾਪਸ ਜਾਂਦਿਆਂ-ਸਾਰ ਸਿੰਘਾਂ ਦੇ ਦਲਾਂ ਨੇ ਆਪਣੇ ਆਪ ਉੱਠ ਕੇ ਵਜ਼ੀਰ ਖ਼ਾਂ ਤੇ ਉਸ ਦੇ ਹਮਾਇਤੀਆਂ ਦੀ ਬੋਟੀ ਬੋਟੀ ਵੰਡ ਲੈਣੀ ਸੀ। ਸਰਹੰਦ ਦੀ ਇੱਟ ਨਾਲ ਇੱਟ ਵੱਜ ਜਾਣੀ ਸੀ। ਪਰ ਸਤਿਗੁਰੂ ਜੀ ਇਹ ਨਹੀਂ ਸਨ ਚਾਹੁੰਦੇ।

ਇਤਨੇ ਨੂੰ ਬਹਾਦਰ ਸ਼ਾਹ ਨੂੰ ਦੱਖਣ ਵੱਲ ਜਾਣਾ ਪੈ ਗਿਆ। ਉਸ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਦੱਖਣ ਚਲਣ ਦੀ ਪ੍ਰੇਰਨਾ ਕੀਤੀ।

ਔਰੰਗਜ਼ੇਬ ਨੂੰ ਭੀ ਸੰਨ ੧੬੮੧ ਵਿਚ ਰਾਜਪੂਤਾਨੇ ਤੋਂ ਹੀ ਦੱਖਣ ਜਾਣਾ ਪਿਆ ਸੀ। ਉਸ ਦੇ ਛੋਟੇ ਪੁੱਤਰ ਅਕਬਰ ਨੇ ਬਗ਼ਾਵਤ ਕਰ ਦਿਤੀ ਸੀ। ਪਰ ਉਸ ਬਗ਼ਾਵਤ ਤੋਂ ਇਤਨੀਆਂ ਉਲਝਣਾਂ ਬਣੀਆਂ ਕਿ ਪੰਝੀ ਸਾਲ ਦੱਖਣ ਦੀ ਜਨਤਾ ਦੇ ਭਾ ਦੀ ਕਿਆਮਤ ਆਈ ਰਹੀ। ਹੁਣ ਵੀ ਉਹੋ ਜਿਹੇ ਹਾਲਾਤ ਬਣ ਸਕਦੇ ਸਨ। ਜਿਸ ਬਹਾਦਰੀ ਨਾਲ ਦੱਖਣ ਦੇ ਲੋਕਾਂ ਨੇ ਇਤਨੇ ਲੰਮੇ ਸਮੇ ਤਕ ਮੁਗ਼ਲ-ਫ਼ੌਜ ਦੇ ਅੱਤਿਆਚਾਰਾਂ ਦਾ, ਕਾਲ ਦਾ ਅਤੇ ਬਿਮਾਰੀਆਂ ਦਾ ਟਾਕਰਾ ਕੀਤਾ ਸੀ, ਸਤਿਗੁਰੂ ਜੀ ਭਾਈ ਦਇਆ ਸਿੰਘ ਤੋਂ ਸਭ ਕੁਝ ਸੁਣ ਚੁਕੇ ਹੋਏ ਸਨ। ਉਹ ਨਹੀਂ ਸਨ ਚਾਹੁੰਦੇ ਕਿ ਮੁੜ ਉਸ ਦੇਸ ਉਤੇ ਉਹੀ ਬਿਪਤਾ ਆਵੇ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੱਖਣ ਜਾਣਾ ਪਰਵਾਨ ਕਰ ਲਿਆ।

# ੧੩ਵਾਂ ਕਾਂਡ

## ਦੱਖਣ ਵੱਲ ਕੂਚ

ਪੰਜਾਬ ਦੀ ਸੰਗਤ ਸਤਿਗੁਰੂ ਜੀ ਦੇ ਦਰਸ਼ਨਾਂ ਵਾਸਤੇ ਆਗਰੇ ਧੌਲਪੁਰ ਆਦਿਕ ਸ਼ਹਿਰਾਂ ਵਿਚ ਆਉਂਦੀ ਰਹੀ। ਸਭਨਾਂ ਪਾਸੋਂ ਵਿਦਾ ਹੋ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਿੰਘਾਂ ਸਮੇਤ ਅਪ੍ਰੈਲ ਸੰਨ ੧੭੦੯ ਵਿਚ ਆਗਰੇ ਤੋਂ ਧੌਲਪੁਰ ਪਹੁੰਚੇ। ਇਥੋਂ ਅਜਮੇਰ ਵਲ ਰਵਾਨਾ ਹੋਏ, ਕਿਉਂਕਿ ਬਹਾਦਰ ਸ਼ਾਹ ਨਵੰਬਰ ਸੰਨ ੧੭੦੭ ਵਿਚ ਆਗਰੇ ਤੋਂ ਰਾਜਪੂਤਾਨੇ ਚਲਾ ਗਿਆ ਸੀ। ਫਿਰ ਅਜਮੇਰ ਤੋਂ ਬਾਦਸ਼ਾਹ ਦੇ ਨਾਲ ਚਿਤੌੜਗੜ੍ਹ ਤੇ ਉਜੈਨ ਆਦਿਕ ਨਗਰਾਂ ਸ਼ਹਿਰਾਂ ਵਿਚੋਂ ਦੀ ਹੁੰਦੇ ਹੋਏ ਨਰਬਦਾ ਦੇ ਕੰਢੇ ਅੱਪੜੇ। ਭਾਈ ਮਾਨ ਸਿੰਘ ਜੀ ਨੂੰ, ਜੋ ਕਿ ਚਮਕੌਰ ਤੋਂ ਸਤਿਗੁਰੂ ਜੀ ਦੇ ਨਾਲ ਸਾਥ ਨਿਬਾਹੀ ਆ ਰਹੇ ਸਨ, ਚਿਤੌੜਗੜ੍ਹ ਦੇ ਪਾਸ, ਕੁਝ ਸਿੰਘਾਂ ਅਤੇ ਤੁਰਕਾਂ ਦਾ ਝਗੜਾ ਹੋ ਪੈਣ ਤੇ ਕਿਸੇ ਤੁਰਕ ਨੇ ਗੋਲੀ ਮਾਰ ਕੇ ਮਾਰ ਦਿਤਾ। ਬਹਾਦਰ ਸ਼ਾਹ ਨੇ ਉਸ ਨੂੰ ਤੇ ਉਸ ਦੇ ਹਮਾਇਤੀਆਂ ਨੂੰ ਸਤਿਗੁਰੂ ਜੀ ਦੇ ਹਵਾਲੇ ਕਰ ਦਿੱਤਾ, ਪਰ ਸਤਿਗੁਰੂ ਜੀ ਨੇ ਉਹਨਾਂ ਦੀ ਭੁੱਲ ਖਿਮਾ ਕਰ ਦਿੱਤੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਦਸ਼ਾਹ ਦੇ ਨਾਲ ੧੭ ਮਈ ਸੰਨ ੧੭੦੯ ਨੂੰ ਨਰਬਦਾ ਦਰਿਆ ਤੋਂ ਪਾਰ ਲੰਘੇ। ਸਤਿਗੁਰੂ ਜੀ ਆਪਣਾ ਡੇਰਾ ਬਹਾਦਰ ਸ਼ਾਹ ਦੇ ਡੇਰੇ ਤੋਂ ਸਦਾ ਵੱਖਰਾ ਰੱਖਦੇ ਰਹੇ। ਨਰਬਦਾ ਤੋਂ ਅਗਾਂਹ ਤਾਪਤੀ ਪਾਰ ਕਰ ਕੇ ਬੁਰਹਾਨਪੁਰ ਪਹੁੰਚੇ। ਇਥੋਂ ਦੀ ਸੰਗਤ ਨੇ ਸਤਿਗੁਰੂ ਜੀ ਨੂੰ ਕੁਝ ਦਿਨ ਅਟਕਾ ਲਿਆ। ਸਤਿਗੁਰੂ ਜੀ ਦੇ ਨਿਵਾਸ-ਅਸਥਾਨ ਦਾ ਨਾਮ ਹਠੀ ਸਿੰਘ ਦਾ ਮੰਦਰ ਮਸ਼ਹੂਰ ਹੈ। ਬੁਰਹਾਨਪੁਰ ਦੇ ਇਕ ਬਿਰਧ ਜੋਗੀ ਜੀਵਨ ਦਾਸ ਨੇ ਬੜੀ ਸੇਵਾ ਕੀਤੀ। ਦਾਦੂ-ਪੰਥੀਆਂ ਦਾ ਮਹੰਤ ਜੈਤਰਾਮ ਭੀ ਸਬੱਬ ਨਾਲ ਉਧਰ ਆਇਆ ਹੋਇਆ ਬੁਰਹਾਨਪੁਰ ਸਤਿਗੁਰੂ ਜੀ ਨੂੰ ਮਿਲਿਆ। ਜਦੋਂ ਉਸ ਨੇ ਇਹ ਸੁਣਿਆ ਕਿ ਸਤਿਗੁਰੂ ਜੀ ਦੱਖਣ ਨੂੰ ਜਾ ਰਹੇ ਹਨ, ਤਾਂ ਉਸ ਨੇ

ਨਦੇੜ ਵਿਚ ਰਹਿਣ ਵਾਲੇ ਬੈਰਾਗੀ ਮਾਧੋ ਦਾਸ ਦਾ ਜ਼ਿਕਰ ਕੀਤਾ। ਉਹ ਬੈਰਾਗੀ ਰਿੱਧੀਆਂ ਸਿੱਧੀਆਂ ਦਾ ਮਾਲਕ ਸੀ। ਆਏ ਸਾਧ ਸੰਤ ਦੀ ਸੇਵਾ ਭੀ ਕਰਦਾ ਸੀ, ਪਰ ਉਸ ਨਾਲ ਮਸਖ਼ਰਾ-ਪਨ ਭੀ ਕਰ ਦੇਂਦਾ ਸੀ। ਆਪਣੇ ਪਲੰਘ ਉਤੇ ਬਿਠਾ ਕੇ ਉਸ ਪਲੰਘ ਨੂੰ ਆਪਣੀ ਮਾਨਸਕ ਤਾਕਤ ਨਾਲ ਉਲਟਾ ਦੇਂਦਾ ਸੀ ਤੇ ਉੱਪਰ ਬੈਠਾ ਆਦਮੀ ਮੂੰਹ-ਭਾਰ ਹੇਠਾਂ ਆ ਡਿਗਦਾ ਸੀ। ਜੋਗੀ ਜੀਵਨ ਦਾਸ ਨੇ ਭੀ ਇਹੀ ਦੱਸਿਆ।

ਬੁਰਹਾਨਪੁਰ ਕੁਝ ਦਿਨ ਅਟਕ ਕੇ ਗੁਰੂ ਗੋਬਿੰਦ ਸਿੰਘ ਜੀ ਉਥੋਂ ਅੱਸੀ ਕੁ ਮੀਲ ਪੂਰਬ ਪਾਸੇ ਸ਼ਹਿਰ [1]ਅਮਰਾਉਤੀ ਪਹੁੰਚੇ। ਅਮਰਾਉਤੀ ਤੋਂ ਸਤਿਗੁਰੂ ਜੀ ਨਗਰ [2]ਹਿੰਗੋਲੀ ਪਹੁੰਚੇ।

## ਬਹਾਦਰ ਸ਼ਾਹ ਨਾਲੋਂ ਵੱਖ

ਅਸੀ ਪਿੱਛੇ ਵੇਖ ਆਏ ਹਾਂ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪੰਜਾਬ ਵੱਲ ਗਿਆਂ ਸੂਬਾ ਵਜ਼ੀਰ ਖ਼ਾਂ ਦੀਆਂ ਵਧੀਕੀਆਂ ਦੇ ਕਾਰਨ ਖ਼ੂਨ-ਖ਼ਰਾਬੇ ਦੀ ਸੰਭਾਵਨਾ ਸੀ। ਸਤਿਗੁਰੂ ਜੀ ਆਪ ਉਸ ਝਗੜੇ ਤੋਂ ਪਰਹੇਜ਼ ਕਰਨਾ ਚਾਹੁੰਦੇ ਸਨ। ਬਹਾਦਰ ਸ਼ਾਹ ਦੇ ਦੱਖਣ ਵੱਲ ਫ਼ੌਜਾਂ ਲਿਆਉਣ ਦੇ ਕਾਰਨ ਇਸ ਗੱਲ ਦਾ ਖ਼ਤਰਾ ਸੀ ਕਿ ਕਿਤੇ ਮੁੜ ਦੱਖਣ ਉਤੇ ਪਹਿਲੇ ਵਰਗੀ ਲੰਮੀ ਬਿਪਤਾ ਨਾ ਆ ਪਏ। ਦੋਹਾਂ ਭਰਾਵਾਂ ਦੇ ਝਗੜੇ ਵਿਚ ਗ਼ਰੀਬ ਜਨਤਾ ਦੇ ਪੀਸੇ ਜਾਣ ਦਾ ਡਰ ਸੀ। ਸਤਿਗੁਰੂ ਜੀ ਨੇ ਬਾਦਸ਼ਾਹ ਦੀ ਪ੍ਰੇਰਨਾ ਤੇ ਦੱਖਣ ਵੱਲ ਆਉਣਾ ਪਰਵਾਨ ਕਰ ਲਿਆ ਸੀ। ਅਜਮੇਰ ਤੋਂ ਹਿੰਗੋਲੀ ਤਕ ਤਿੰਨ ਚਾਰ ਮਹੀਨੇ ਸਾਥ ਬਣਿਆ ਰਿਹਾ।

ਜਦੋਂ ਬਹਾਦਰ ਸ਼ਾਹ ਨੇ ਨਰਬਦਾ ਪਾਰ ਕੀਤਾ ਸੀ, ਤਾਂ ਆਪਣੇ ਭਰਾ ਕਾਮਬਖ਼ਸ਼ ਨੂੰ ਉਸ ਨੇ ਹੱਕ ਨਿਆਂ ਉਤੇ ਸੁਲਹ-ਸਫ਼ਾਈ ਕਰਨ ਲਈ ਸੁਨੇਹੇ

---

੧. ਆਗਰੇ ਤੋਂ ਨਾਗਪੁਰ ਜਾਣ ਵਾਲੀ ਰੇਲਵੇ ਲਾਈਨ ਉਤੇ, ਨਾਗਪੁਰ ਤੋਂ ਚਾਲੀ ਕੁ ਮੀਲਾਂ ਤੇ ਇਕ ਜੰਕਸ਼ਨ ਨਾਰਖੇਰ ਹੈ। ਉਥੋਂ ਸੂਰਤ ਨੂੰ ਜਾਣ ਵਾਲੀ ਲਾਈਨ ਉਤੇ ੭੦ ਕੁ ਮੀਲਾਂ ਦੀ ਵਿੱਥ ਤੇ ਅਮਰਾਉਤੀ ਰੇਲ ਦਾ ਸਟੇਸ਼ਨ ਹੈ।

੨. ਹਿੰਗੋਲੀ ਅਮਰਾਉਤੀ ਤੋਂ ਸੌ ਕੁ ਮੀਲ ਦੱਖਣ ਵੱਲ ਹੈ। ਮਨਮਾਦ ਤੋਂ ਨਦੇੜ ਨੂੰ ਜਾਣ ਵਾਲੀ ਰੇਲਵੇ ਲਾਈਨ ਉਤੇ, ਨਦੇੜ ਤੋਂ ਉਰੇ ਹੀ ਪੂਰਨਾ ਜੰਕਸ਼ਨ ਹੈ। ਪੂਰਨਾ ਤੋਂ ਇਕ ਲਾਈਨ ਉੱਤਰ ਵੱਲ ਨਿਕਲਦੀ ਹੈ, ਉਸ ਦਾ ਆਖ਼ਰੀ ਸਟੇਸ਼ਨ ਹਿੰਗੋਲੀ ਹੈ, ਪੂਰਨਾ ਤੋਂ ੪੦ ਕੁ ਮੀਲ ਉੱਤਰ ਵੱਲ।

ਭੇਜੇ, ਪਰ ਉਸ ਨੇ ਇਹ ਗੱਲ ਠੁਕਰਾ ਦਿੱਤੀ। ਉਹ ਫ਼ੌਜ ਲੈ ਕੇ [1]ਹੈਦਰਾਬਾਦ ਤਕ ਪਹੁੰਚ ਗਿਆ। ਬਹਾਦਰ ਸ਼ਾਹ ਨੂੰ ਖ਼ਬਰਾਂ ਪਹੁੰਚਣ ਲੱਗ ਪਈਆਂ ਕਿ ਕਾਮਬਖ਼ਸ਼ ਦੇ ਕਈ ਜਰਨੈਲ ਉਸ ਦਾ ਸਾਥ ਛੱਡਦੇ ਜਾ ਰਹੇ ਹਨ। ਕਈ ਤਾਂ ਬਹਾਦਰ ਸ਼ਾਹ ਦੇ ਨਾਲ ਆ ਭੀ ਰਲੇ।

ਇਥੋਂ ਗੁਰੂ ਗੋਬਿੰਦ ਸਿੰਘ ਜੀ ਨੇ ਅੰਦਾਜ਼ਾ ਲਾ ਲਿਆ ਕਿ ਬਹਾਦਰ ਸ਼ਾਹ ਦੇ ਟਾਕਰੇ ਤੇ ਕਾਮਬਖ਼ਸ਼ ਦੇ ਪੈਰ ਜੰਮ ਨਹੀਂ ਸਕਦੇ। ਲੜਾਈ ਲਮਕ ਨਹੀਂ ਸਕਦੀ, ਤੇ ਦੱਖਣ-ਵਾਸੀਆਂ ਉਤੇ ਪਹਿਲੇ ਵਰਗੀ ਬਿਪਤਾ ਦੀ ਕੋਈ ਸੰਭਾਵਨਾ ਨਹੀਂ ਹੈ।

ਸਤਿਗੁਰੂ ਜੀ ਨੇ ਹਿੰਗੋਲੀ ਪਹੁੰਚ ਕੇ ਬਾਦਸ਼ਾਹ ਦਾ ਸਾਥ ਛੱਡ ਦਿਤਾ। ਬਹਾਦਰ ਸ਼ਾਹ ਫ਼ੌਜ ਲੈ ਕੇ ਸਿੱਧਾ ਹੈਦਰਾਬਾਦ ਨੂੰ ਚਲ ਪਿਆ। ਤੇ, ਗੁਰੂ ਗੋਬਿੰਦ ਸਿੰਘ ਜੀ ਸਹਿਜੇ ਸਹਿਜੇ ਬਸਮਥ ਨਗਰ ਦੇ ਰਸਤੇ ਨਦੇੜ ਪਹੁੰਚ ਗਏ। ਗੋਦਾਵਰੀ ਦੇ ਕੰਢੇ ਡੇਰਾ ਕੀਤੋ ਨੇ। ਤਦੋਂ ਜੁਲਾਈ ਦਾ ਮਹੀਨਾ ਸੀ, ੧੯ ਤਰੀਕ।

## ਮਾਧੋ ਦਾਸ ਬੈਰਾਗੀ

ਰਿਆਸਤ ਜੰਮੂ ਦੇ ਪੁਣਛ-ਰਾਜ ਵਿਚ ਭਿੰਬਰ ਤੋਂ ਅਗਾਂਹ ਕਮਾਨ-ਗੋਸ਼ੇ ਦੀਆਂ ਪਹਾੜੀਆਂ ਲੰਘ ਕੇ ਪਹਾੜੀ ਨਦੀ ਦੇ ਕੰਢੇ 'ਤੇ ਇਕ ਨਗਰ ਰਾਜੌਰੀ ਹੈ। ਇਥੇ ਰਾਮਦੇਵ ਰਾਜਪੂਤ ਦੇ ਘਰ ਕੱਤਕ ਸੁਦੀ ੧੩, ਸੰਮਤ ੧੭੨੭ ਨੂੰ ਇਕ ਬਾਲਕ ਜੰਮਿਆ, ਜਿਸ ਦਾ ਨਾਮ ਮਾਪਿਆਂ ਨੇ ਲਛਮਨ ਦੇਵ ਰੱਖਿਆ। ਸਿਆਣਾ ਹੋ ਕੇ ਲਛਮਨ ਦੇਵ ਨੂੰ ਸ਼ਸਤਰ-ਵਿੱਦਿਆ ਅਤੇ ਸ਼ਿਕਾਰ ਦਾ ਬੜਾ ਸ਼ੌਕ ਪੈ ਗਿਆ। ਇਕ ਦਿਨ ਸ਼ਿਕਾਰ ਗਿਆਂ ਉਸ ਨੇ ਇਕ ਹਰਨੀ ਮਾਰੀ, ਹਰਨੀ ਗਰਭਵਤੀ ਸੀ। ਲਛਮਨ ਦੇਵ ਨੂੰ ਅਜਿਹਾ ਵੈਰਾਗ ਹੋਇਆ ਕਿ ਸ਼ਸਤਰ ਛੱਡ ਕੇ ਇਕ ਵੈਸ਼ਨਵ ਸਾਧੂ ਜਾਨਕੀ ਦਾਸ ਦਾ ਚੇਲਾ ਬਣ ਗਿਆ। ਤਦੋਂ ਉਸ ਦਾ ਨਾਮ ਮਾਧੋ ਦਾਸ ਰੱਖਿਆ ਗਿਆ। ਮਾਧੋ ਦਾਸ ਸਮ ਦਮ ਆਦਿਕ ਸਾਧਨ ਕਰਕੇ ਇਕ ਪਰਸਿੱਧ ਕਰਾਮਾਤੀ ਸਿੱਧ ਹੋਇਆ।

ਦੇਸ-ਰਟਨ ਕਰਦਾ ਹੋਇਆ ਮਾਧੋ ਦਾਸ ਦੱਖਣ ਵਿਚ ਗੋਦਾਵਰੀ ਦੇ ਕੰਢੇ ਪਹੁੰਚਿਆ। ਇਹ ਥਾਂ ਇਸ ਨੂੰ ਪਸੰਦ ਆ ਗਈ। ਤੇ, ਇਥੇ ਹੀ ਇਸ ਨੇ ਆਪਣਾ ਡੇਰਾ ਕਰ ਲਿਆ।

---

੧. ਹੈਦਰਾਬਾਦ ਮਨਮਾਦ-ਨਦੇੜ ਲਾਈਨ ਉੜੇ ਹੀ ਨਦੇੜ ਤੋਂ ਡੇਢ ਕੁ ਸੌ ਮੀਲ ਅਗਾਂਹ ਹੈ।

## ਬੈਰਾਗੀ ਮਾਧੋ ਦਾਸ ਨਾਲ ਮਿਲਾਪ

ਚਾਰ ਪੰਜ ਦਿਨ ਆਰਾਮ ਕਰਨ ਤੋਂ ਪਿੱਛੋਂ ਸਤਿਗੁਰੂ ਜੀ ਕੁਝ ਸਿੰਘਾਂ ਨੂੰ ਨਾਲ ਲੈ ਕੇ ਮਾਧੋ ਦਾਸ ਦੇ ਡੇਰੇ ਗਏ। ਬੜੀ ਸੁੰਦਰ ਬਗੀਚੀ ਸੀ। ਕੁਟੀਆ ਵਿਚ ਉਹ ਪਲੰਘ ਵਿਛਿਆ ਹੋਇਆ ਸੀ, ਜਿਸ ਦਾ ਜ਼ਿਕਰ ਜੈਤਰਾਮ ਨੇ ਕੀਤਾ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਉਸ ਪਲੰਘ ਉਤੇ ਬੈਠ ਗਏ। ਬੈਰਾਗੀ ਸਾਧ ਨੇ ਆਪਣੇ ਸੁਭਾਵ ਅਨੁਸਾਰ ਸਤਿਗੁਰੂ ਜੀ ਨਾਲ ਭੀ ਮਖ਼ੌਲ ਕਰਨਾ ਚਾਹਿਆ। ਪਰ ਉਹ ਕਾਮਯਾਬ ਨਾ ਹੋ ਸਕਿਆ। ਆਖ਼ਰ ਆਪਣੀ ਮਾਨਸਕ ਤਾਕਤ ਦਾ ਮਾਣ ਛੱਡ ਕੇ ਮਾਧੋ ਦਾਸ ਸਤਿਗੁਰੂ ਜੀ ਦੇ ਚਰਨਾਂ ਤੇ ਆ ਪਿਆ। ਪੁੱਛਣ ਤੇ ਕਹਿਣ ਲੱਗਾ ਕਿ ਮੈਂ ਤੁਹਾਡਾ ਬੰਦਾ ਹਾਂ। ਪੰਜਾਂ ਸੱਤਾਂ ਦਿਨਾਂ ਵਿਚ ਹੀ ਉਹ ਸਿੰਘਾਂ ਨਾਲ ਰਚ-ਮਿਚ ਗਿਆ। ਤੀਰ-ਅੰਦਾਜ਼ੀ ਆਦਿਕ ਫ਼ੌਜੀ ਹੁਨਰਾਂ ਵਿਚ ਉਹ ਅਗੇ ਹੀ ਨਿਪੁੰਨ ਸੀ। ਸਤਿਗੁਰੂ ਜੀ ਦੀ ਆਗਿਆ ਨਾਲ ਮਾਧੋ ਦਾਸ ਨੂੰ ਅੰਮ੍ਰਿਤ ਛਕਾਇਆ ਗਿਆ; ਤੇ ਉਸ ਦਾ ਨਾਮ ਗੁਰਬਖ਼ਸ਼ ਸਿੰਘ ਰੱਖਿਆ ਗਿਆ। ਸਤਿਗੁਰੂ ਜੀ ਨੇ ਮਾਲਵੇ ਦੇ ਪਿੰਡ ਛੱਤੇਆਣੇ ਵਿਚ ਇਕ ਮੁਸਲਮਾਨ ਸਈਅਦ ਨੂੰ ਅੰਮ੍ਰਿਤ ਛਕਾ ਕੇ ਉਸ ਦਾ ਨਾਮ ਅਜਮੇਰ ਸਿੰਘ ਰੱਖਿਆ ਸੀ, ਪਰ ਇਲਾਕੇ ਵਿਚ ਉਸ ਦੀ ਮਹਿਮਾ ਵਧ ਜਾਣ ਕਰਕੇ ਉਸ ਦਾ ਨਾਮ ਹੀ ਮਹਿਮਾ ਸਿੰਘ ਪੈ ਗਿਆ ਸੀ। ਮਾਧੋ ਦਾਸ ਨੂੰ ਗੁਰਬਖ਼ਸ਼ ਸਿੰਘ ਦੇ ਥਾਂ ਬੰਦਾ ਸਿੰਘ ਹੀ ਸਭ ਸਿੰਘ ਆਖਣ ਲੱਗ ਪਏ, ਕਿਉਂਕਿ ਸਤਿਗੁਰੂ ਜੀ ਨੂੰ ਪਹਿਲੀ ਵਾਰ ਮਿਲਦਿਆਂ ਉਸ ਨੇ ਆਪਣੇ ਆਪ ਨੂੰ ਉਹਨਾਂ ਦਾ ਬੰਦਾ ਦੱਸਿਆ ਸੀ। ਪਹਿਲਾਂ ਉਹ ਇਕ ਸਾਧ ਸੀ। ਲੋਕ ਉਸ ਨੂੰ ਬਾਬਾ ਜੀ ਕਿਹਾ ਕਰਦੇ ਸਨ। ਹੁਣ ਸਿੰਘ ਸਜਣ ਤੇ ਉਸ ਦਾ ਨਾਮ ਬਾਬਾ ਬੰਦਾ ਸਿੰਘ ਮਸ਼ਹੂਰ ਹੋ ਗਿਆ।

## ਵਜ਼ੀਰ ਖ਼ਾਂ ਦੀ ਦਿਲ-ਵਧੀ

੧੮ ਜੂਨ ਸੰਨ ੧੭੦੭ ਨੂੰ ਬਹਾਦਰ ਸ਼ਾਹ ਆਪਣੇ ਛੋਟੇ ਭਰਾ ਨੂੰ ਮਾਰ ਕੇ ਹਿੰਦੁਸਤਾਨ ਦੇ ਤਖ਼ਤ ਉਤੇ ਬੈਠਾ ਸੀ। ਉਸ ਲੜਾਈ ਵਿਚ ਉਸ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਭੀ ਮਦਦ ਮਿਲੀ ਸੀ। ਉਸ ਤੋਂ ਪਿਛੋਂ ਪੰਜ ਮਹੀਨੇ ਬਹਾਦਰ ਸ਼ਾਹ ਆਗਰੇ ਟਿਕਿਆ ਰਿਹਾ। ਸਤਿਗੁਰੂ ਜੀ ਭੀ ਆਗਰੇ ਧੌਲਪੁਰ ਦੇ ਇਲਾਕੇ ਵਿਚ ਹੀ ਸਨ। ਸੂਬਾ ਸਰਹੰਦ ਜਾਣਦਾ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਬਾਦਸ਼ਾਹ ਨਾਲ ਬਹੁਤ ਰਸੂਖ਼ ਬਣ ਚੁੱਕਾ ਹੈ। ਉਸ ਨੂੰ ਪਹਿਲਾਂ ਪਹਿਲਾਂ

ਖ਼ਤਰਾ ਪਿਆ ਕਿ ਛੋਟੇ ਸਾਹਿਬਜ਼ਾਦਿਆਂ ਨੂੰ ਕਤਲ ਕਰਨ ਦੀ ਨੀਚ ਕਰਤੂਤ ਦੀ ਸ਼ਾਇਦ ਉਸ ਨੂੰ ਸਜ਼ਾ ਮਿਲੇ। ਪਰ ਜਦੋਂ ਉਸ ਨੇ ਵੇਖਿਆ ਕਿ ਬਾਦਸ਼ਾਹ ਨੇ ਉਹ ਗੱਲ ਆਈ-ਗਈ ਕਰ ਦਿੱਤੀ ਜਾਪਦੀ ਹੈ, ਤਾਂ ਉਸ ਦਾ ਦਿਲ ਵਧ ਗਿਆ। ਉਸ ਨੇ ਸਦਾ ਲਈ ਇਹ ਚਿੰਤਾ ਮੁਕਾਉਣ ਦੀ ਖ਼ਾਤਰ ਦੋ ਪਠਾਣ ਗੱਭਰੂਆਂ ਨੂੰ ਭੇਜਿਆ ਕਿ ਜਦੋਂ ਦਾਉ ਲੱਗੇ, ਗੁਰੂ ਗੋਬਿੰਦ ਸਿੰਘ ਜੀ ਨੂੰ ਕਤਲ ਕਰ ਦੇਣ।

## ਸਤਿਗੁਰੂ ਜੀ ਉਤੇ ਵਾਰ

ਬਾਦਸ਼ਾਹ ਦੇ ਡੇਰੇ ਦੇ ਪਿੱਛੇ ਪਿੱਛੇ ਉਹ ਦੋਵੇਂ ਪਠਾਣ ਭੀ ਨਦੇੜ ਆ ਪਹੁੰਚੇ। ਕਈ ਦਿਨ ਉਥੇ ਰਹਿ ਕੇ ਉਹ ਮੌਕਾ ਭਾਲਣ ਦੀ ਕੋਸ਼ਿਸ਼ ਕਰਦੇ ਰਹੇ। ਹਰ ਰੋਜ਼ ਸਿੰਘਾਂ ਨੂੰ ਮਿਲਣ ਨਾਲ ਉਹਨਾਂ ਆਪਣਾ ਕੁਝ ਇਤਬਾਰ ਭੀ ਬਣਾ ਲਿਆ।

ਇਕ ਦਿਨ ਸ਼ਾਮ ਵੇਲੇ ਰਹਿਰਾਸ ਦੇ ਪਾਠ ਪਿੱਛੋਂ ਗੁਰੂ ਗੋਬਿੰਦ ਸਿੰਘ ਜੀ ਆਪਣੇ ਤੰਬੂ ਵਿਚ ਲੇਟੇ ਹੋਏ ਸਨ। ਇਕ ਪਠਾਣ ਤੰਬੂ ਦੇ ਬਾਹਰ ਖਲੋ ਗਿਆ। ਦੂਜੇ ਨੇ ਅੰਦਰ ਜਾ ਕੇ ਅਚਨਚੇਤ ਸਤਿਗੁਰੂ ਜੀ ਉਤੇ ਛੁਰੇ ਨਾਲ ਵਾਰ ਕਰ ਦਿੱਤਾ। ਸਤਿਗੁਰੂ ਜੀ ਨੇ ਉਸ ਨੂੰ ਤਾਂ ਉਥੇ ਹੀ ਤਲਵਾਰ ਨਾਲ ਥਾਂ ਹੀ ਰੱਖਿਆ, ਤੇ ਉੱਚੀ ਅਵਾਜ਼ ਨਾਲ ਸਿੰਘਾਂ ਨੂੰ ਵਾਜ ਮਾਰੀ। ਦੂਜਾ ਪਠਾਣ ਦੌੜਨ ਲੱਗਾ। ਸਿੰਘ ਤੁਰਤ ਪਹੁੰਚ ਗਏ। ਦੌੜਦੇ ਨੂੰ ਉਹਨਾਂ ਤਲਵਾਰ ਦੀ ਭੇਟ ਕਰ ਦਿੱਤਾ।

ਮਰਦੇ ਮਰਦੇ ਉਹ ਦੋਵੇਂ ਪਠਾਣ ਇਹ ਦੱਸ ਗਏ ਕਿ ਉਹਨਾਂ ਨੂੰ ਵਜ਼ੀਰ ਖ਼ਾਂ ਸੂਬਾ ਸਰਹੰਦ ਨੇ ਭੇਜਿਆ ਸੀ।

ਇਕ ਜਰਾਹ ਨੂੰ ਉਸੇ ਵੇਲੇ ਲਿਆਂਦਾ ਗਿਆ, ਜਿਸ ਨੇ ਜ਼ਖ਼ਮ ਧੋ ਕੇ ਸਾਫ਼ ਕਰ ਕੇ ਸਿਉਂ ਦਿੱਤੇ ਅਤੇ ਮਲ੍ਹਮ-ਪੱਟੀ ਕਰ ਦਿੱਤੀ। ਖ਼ੰਜਰ ਦਾ ਇਹ ਜ਼ਖ਼ਮ ਸਤਿਗੁਰੂ ਜੀ ਦੇ ਪੇਟ ਵਿਚ ਹੋਇਆ ਸੀ।

ਉਸ ਦਿਨ ਅਗਸਤ ਦੀ ੧੮ ਤਰੀਕ ਸੀ, ਬੁਧਵਾਰ ਸੰਮਤ ੧੭੬੫ ਦੇ ਭਾਦਰੋਂ ਦੀ ੧੮।

## ਬਾਬਾ ਬੰਦਾ ਸਿੰਘ ਬਹਾਦਰ

ਸਿੰਘਾਂ ਪਾਸੋਂ ਬਾਬਾ ਬੰਦਾ ਸਿੰਘ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਦੇ ਸਾਰੇ ਹਾਲਾਤ ਸੁਣ ਲਏ ਹੋਏ ਸਨ। ਉਹ ਇਹ ਭੀ ਸੁਣ ਚੁਕਿਆ ਸੀ ਕਿ ਇਹ ਸਾਰੇ ਕਸ਼ਟ ਸਿਰਫ਼ ਇਸ ਵਾਸਤੇ ਸਹਾਰਨੇ ਪਏ ਕਿ ਸਤਿਗੁਰੂ ਜੀ ਸਦੀਆਂ ਤੋਂ ਲਤਾੜੀਂਦੇ ਗ਼ਰੀਬ ਲੋਕਾਂ ਦੀ ਬਾਂਹ ਫੜ ਕੇ ਉਹਨਾਂ ਦੇ ਅੰਦਰ ਮਨੁੱਖਤਾ ਜਗਾ ਰਹੇ ਸਨ। ਉਚ-ਜਾਤੀਏ ਬ੍ਰਾਹਮਣਾਂ, ਪਹਾੜੀ ਹਿੰਦੂ ਰਾਜਿਆਂ ਤੇ ਜਾਬਰ ਮੁਗ਼ਲ ਹਾਕਮਾਂ ਦੀਆਂ ਮੌਜਾਂ ਵਿਚ ਫ਼ਰਕ ਪੈ ਜਾਣਾ ਸੀ। ਇਸ ਵਾਸਤੇ ਉਹਨਾ ਰੱਜ ਕੇ ਵਿਰੋਧਤਾ ਕੀਤੀ। ਸਤਿਗੁਰੂ ਜੀ ਦੀ ਫ਼ੌਜੀ ਹੁਨਰਾਂ ਵਿਚ ਨਿਪੁੰਨਤਾ ਨੇ ਅਨੰਦਪੁਰ ਤੋਂ ਚਮਕੌਰ ਦੇ ਜੰਗਾਂ ਵਿਚ ਵਿਖਾਈ ਅਦੁੱਤੀ ਬਹਾਦਰੀ ਤੇ ਨਿਰਭੈਤਾ ਨੇ ਬਾਬਾ ਬੰਦਾ ਸਿੰਘ ਦੀ ਰਗ-ਰਗ ਵਿਚ ਲਹੂ ਹਿਲਾ ਦਿੱਤਾ।

ਛੋਟੇ ਸਾਹਿਬਜ਼ਾਦਿਆਂ ਉਤੇ ਵਜ਼ੀਰ ਖ਼ਾਂ ਦਾ ਨੀਚਤਾ ਤੇ ਕਾਇਰਤਾ-ਭਰਿਆ ਵਾਰ ਸੁਣ ਕੇ ਬਾਬਾ ਬੰਦਾ ਸਿੰਘ ਦਾ ਖ਼ੂਨ ਜੋਸ਼ ਮਾਰਨ ਲੱਗ ਪੈਂਦਾ ਸੀ। ਅਜੇ ਉਸ ਦੀ ਗੱਭਰੂ-ਉਮਰ ਸੀ, ੩੮ ਸਾਲ। ਸਾਧ ਬਣਨ ਤੋਂ ਪਹਿਲਾਂ ਉਹ ਸ਼ਸਤ੍ਰ-ਧਾਰੀ ਸੀ ਤੇ ਸ਼ਿਕਾਰ ਆਦਿਕ ਦਾ ਸ਼ੌਕੀਨ ਸੀ। ਵਜ਼ੀਰ ਖ਼ਾਂ ਨੂੰ ਉਸ ਦੀ ਨੀਚ ਕਰਤੂਤ ਦਾ ਮਜ਼ਾ ਚਖਾਣ ਲਈ ਉਸ ਦੀ ਰਗ-ਰਗ ਫੜਕ ਰਹੀ ਸੀ।

ਹੁਣ ਉਸ ਨੇ ਆਪਣੇ ਦਿਲ ਦੇ ਪਾਤਿਸ਼ਾਹ ਉਤੇ ਭੀ ਵਾਰ ਹੁੰਦਾ ਆਪਣੀ ਅੱਖੀਂ ਵੇਖਿਆ। ਜੋਸ਼ ਤੇ ਗੁੱਸੇ ਨਾਲ ਉਸ ਦੀਆਂ ਅੱਖਾਂ ਵਿਚ ਲਹੂ ਉਤਰ ਆਇਆ। ਉਸ ਨੇ ਪੰਜਾਬੋਂ ਆਏ ਬਾਕੀ ਸਿੰਘਾਂ ਨੂੰ ਆਪਣੇ ਦਿਲ ਦੇ ਦਰਦ ਦੱਸੇ। ਸਿੰਘ ਭੀ ਉਹ ਸਨ ਜੋ ਆਪਣੇ ਗੁਰੂ ਪਾਤਿਸ਼ਾਹ ਤੋਂ ਵਿਕੇ ਹੋਏ ਸਨ। ਸਭਨਾਂ ਨੇ ਇਹ ਫ਼ੈਸਲਾ ਕੀਤਾ ਕਿ ਕਾਤਲ ਅਤੇ ਇਖ਼ਲਾਕੀ ਮੁਲਜ਼ਮ ਨੂੰ ਜੇ ਦੇਸ ਦਾ ਬਾਦਸ਼ਾਹ ਸਜ਼ਾ ਦੇਣ ਤੋਂ ਕਤਰਾਂਦਾ ਹੈ, ਤਾਂ ਖ਼ਾਲਸਾ ਖ਼ੁਦ ਹੀ ਉਸ ਨੂੰ ਗੱਦੀ ਤੋਂ ਲਾਹ ਕੇ ਉਸ ਨਾਲ ਨਿਆਂ ਕਰੇਗਾ।

ਪਰ ਸਤਿਗੁਰੂ ਜੀ ਦੀ ਸਿਹਤ ਅਤੇ ਆਗਿਆ ਦੀ ਇੰਤਜ਼ਾਰ ਸੀ।

## ਸਤਿਗੁਰੂ ਜੀ ਦੀ ਸਿਹਤ

ਜ਼ਖ਼ਮ ਤਾਂ ਭਾਵੇਂ ਬੜਾ ਡੂੰਘਾ ਤੇ ਖ਼ਤਰਨਾਕ ਸੀ, ਫਿਰ ਭੀ ਅੰਗੂਰ

ਆਉਣਾ ਸ਼ੁਰੂ ਹੋ ਗਿਆ ਸੀ। ਸਭ ਸਿੰਘਾਂ ਨੂੰ ਧਰਵਾਸ ਬਣ ਗਿਆ ਕਿ ਸਤਿਗੁਰੂ ਜੀ ਦਾ ਵਾਲ ਵਿੰਗਾ ਨਹੀਂ ਹੋਵੇਗਾ।

ਹੈਦਰਾਬਾਦ ਨੂੰ ਜਾਂਦਾ ਬਹਾਦਰ ਸ਼ਾਹ ਅਜੇ ਨਦੇੜ ਤੋਂ ਬਹੁਤੀ ਦੂਰ ਨਹੀਂ ਸੀ ਗਿਆ। ਹੈਦਰਾਬਾਦ ਤਾਂ ਉਹ ੧੩ ਜਨਵਰੀ ੧੭੦੯ ਨੂੰ ਪਹੁੰਚਿਆ ਸੀ। ਤੇ, ਨਦੇੜ ਤੋਂ ਹੈਦਰਾਬਾਦ ਡੇਢ ਕੁ ਸੌ ਮੀਲ ਦੇ ਕਰੀਬ ਹੀ ਹੈ। ਜਦੋਂ ਗੁਰੂ ਗੋਬਿੰਦ ਸਿੰਘ ਜੀ ਦੇ ਜ਼ਖ਼ਮੀ ਹੋਣ ਦੀ ਖ਼ਬਰ ਉਸ ਨੂੰ ਪਹੁੰਚੀ, ਤਾਂ ਉਸ ਨੇ ਸ਼ਾਹੀ ਜਰਾਂਹ ਭੇਜਿਆ। ਪਰ ਉਸ ਵਕਤ ਤਕ ਸੀਤੇ ਹੋਏ ਜ਼ਖ਼ਮ ਰਾਜ਼ੀ ਹੋ ਰਹੇ ਸਨ। ਬਾਦਸ਼ਾਹ ਦੇ ਭੇਜੇ ਹੋਏ ਜਰਾਹ ਦੀ ਸੇਵਾ ਦੀ ਲੋੜ ਨਾ ਪਈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਰੋਜ਼ਾਨਾ ਦੀਵਾਨ ਵਿਚ ਭੀ ਆਉਣ ਲੱਗ ਪਏ। ਇਉਂ ਜਾਪਦਾ ਸੀ ਕਿ ਖ਼ਤਰੇ ਦੀ ਕੋਈ ਸੰਭਾਵਨਾ ਨਹੀਂ ਰਹੀ। ਪਰ ੬ ਅਕਤੂਬਰ (੫ ਕੱਤਕ) ਨੂੰ ਸਤਿਗੁਰੂ ਜੀ ਨੇ ਸਿੰਘਾਂ ਨੂੰ ਅਚਨਚੇਤ ਕਹਿ ਦਿੱਤਾ ਕਿ ਹੁਣ ਸਰੀਰਕ ਚੋਲਾ ਛੱਡਣ ਦਾ ਵੇਲਾ ਆ ਪਹੁੰਚਿਆ ਹੈ।

ਸੰਨ ੧੬੯੯ ਦੀ ਵੈਸਾਖੀ ਵਾਲੇ ਦਿਨ ਪੰਜ ਪਿਆਰਿਆਂ ਦੀ ਰਾਹੀਂ ਅੰਮ੍ਰਿਤ-ਮਰਯਾਦਾ ਚਲਾ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਸ਼ਖ਼ਸੀ ਗੁਰੂ ਵਾਲਾ ਸਿਲਸਿਲਾ ਖ਼ਤਮ ਕਰਨ ਦੀ ਸੂਚਨਾ ਤਦੋਂ ਤੋਂ ਹੀ ਕਰ ਦਿੱਤੀ ਸੀ।

੮-੯ ਪੋਹ ਸੰਮਤ ੧੭੬੧ (੨੨-੨੩ ਦਸੰਬਰ ਸੰਨ ੧੭੦੪) ਦੀ ਰਾਤ ਨੂੰ ਚਮਕੌਰ ਦੀ ਗੜ੍ਹੀ ਵਿਚ ਖ਼ਾਲਸੇ ਦੀ ਬੇ-ਮਿਸਾਲ ਬਹਾਦਰੀ ਵੇਖ ਕੇ ਸਤਿਗੁਰੂ ਜੀ ਨੇ ਖ਼ਾਲਸੇ ਨੂੰ ਗੁਰਿਆਈ ਦੇ ਦਿੱਤੀ ਸੀ। ਸ਼ਖ਼ਸੀ ਗੁਰਿਆਈ ਨੂੰ ਮੁਕਾਣ ਲਈ ਇਹ ਦੂਜਾ ਕਦਮ ਸੀ।

ਹੁਣ ਆਪਣਾ ਦੇਹਾਂਤ ਨੇੜੇ ਵੇਖ ਕੇ ੭ ਅਕਤੂਬਰ (੬ ਕੱਤਕ) ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੀਵਾਨ ਸਜਵਾਇਆ। ਭਰੀ ਸੰਗਤ ਦੇ ਸਾਹਮਣੇ ਹੁਕਮ ਕੀਤਾ ਕਿ ਸ਼ਖ਼ਸੀ ਗੁਰਿਆਈ ਦਾ ਸਿਲਸਿਲਾ ਖ਼ਤਮ ਕੀਤਾ ਜਾਂਦਾ ਹੈ। ਹੁਣ ਸਦਾ ਲਈ ਖ਼ਾਲਸੇ ਨੇ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਅਤੇ ਦਸ ਗੁਰ-ਵਿਅਕਤੀਆਂ ਦਾ ਸਰੂਪ ਮੰਨਣਾ ਹੈ।

## ਜੋਤੀ-ਜੋਤਿ

ਮੁਖੀ ਸਿੰਘਾਂ ਨੂੰ ਪੰਥਕ ਜ਼ਿਮੇਵਾਰੀਆਂ ਸਮਝਾ ਕੇ ਸ੍ਰੀ ਗੁਰੂ ਗੋਬਿੰਦ ਸਿੰਘ

ਜੀ ਕੱਤਕ ਸੁਦੀ ਪੰਚਮੀ ਸੰਮਤ ੧੭੬੫ ਨੂੰ ਜੋਤੀ ਜੋਤਿ ਸਮਾ ਗਏ। ਸੂਰਜੀ ਮਹੀਨਿਆਂ ਦੇ ਹਿਸਾਬ ਉਸ ਦਿਨ ਕੱਤਕ ਦੀ ੬ ਤਰੀਕ ਸੀ। ਈਸਵੀ ਸੰਨ ੧੭੦੮ ਅਤੇ ਅਕਤੂਬਰ ਦੀ ੭ ਤਰੀਕ ਸੀ। ਵੀਰਵਾਰ ਦਾ ਦਿਨ, ਅੱਧੀ ਕੁ ਰਾਤ ਗੁਜ਼ਰੀ ਸੀ।

ਬਹਾਦਰ ਸ਼ਾਹ ਨੂੰ ਸਤਿਗੁਰੂ ਜੀ ਦੇ ਜੋਤੀ ਜੋਤਿ ਸਮਾਵਣ ਦੀ ਖ਼ਬਰ ੨੯ ਕੱਤਕ (੩੦ ਅਕਤੂਬਰ) ਨੂੰ ਮਿਲੀ, ਛਨਿੱਛਵਾਰ ਜਦੋਂ ਉਹ [1]ਬਿਦਰ ਦੇ ਮੁਕਾਮ ਤੇ ਸੀ।

੧੧ ਮੱਘਰ (੧੧ ਨਵੰਬਰ) ਨੂੰ ਬਹਾਦਰ ਸ਼ਾਹ ਦੇ ਪਾਸ ਅਰਜ਼-ਦਾਸ਼ਤ ਪੇਸ਼ ਹੋਈ ਕਿ ਸੁਰਗਵਾਸੀ ਗੁਰੂ ਗੋਬਿੰਦ ਸਿੰਘ ਦਾ ਮਾਲ-ਅਸਬਾਬ ਬਹੁਤ ਹੈ। ਉਸ ਦੀ ਜ਼ਬਤੀ ਬਾਰੇ ਕੀ ਹੁਕਮ ਹੈ ? ਇਸ ਦਾ ਉੱਤਰ ਬਾਦਸ਼ਾਹ ਨੇ ਇਹ ਦਿੱਤਾ ਕਿ ਇਸ ਮਾਲ ਨਾਲ ਬਾਦਸ਼ਾਹੀ ਖ਼ਜ਼ਾਨਾ ਨਹੀਂ ਭਰਦਾ। ਇਹ ਦਰਵੇਸ਼ਾਂ ਦਾ ਮਾਲ ਹੈ। ਕਿਸੇ ਤਰ੍ਹਾਂ ਦਾ ਦਖ਼ਲ ਨਾ ਦਿੱਤਾ ਜਾਏ।

## ਅੰਤਮ ਸੂਚਨਾ

ਪਾਠਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ-ਇਤਿਹਾਸ ਪੜ੍ਹ ਚੁਕੇ ਹਨ। ਦੁਨੀਆ ਦੀ ਰਣ-ਭੂਮੀ ਵਿਚ ਇਹ ਇਤਿਹਾਸ ਅਸਲ ਵਿਚ ਇਕ ਜੀਵਨ-ਸੰਗਰਾਮ ਦਾ ਇਤਿਹਾਸ ਹੈ, ਜਿਥੇ ਨੀਚ-ਅਖਵਾਂਦੇ ਗ਼ਰੀਬ ਲੋਕਾਂ ਦਾ ਉੱਚ-ਜਾਤੀਏ ਤੇ ਹਾਕਮ ਸ਼ਰੇਣੀ ਨਾਲ ਦੋ ਸੌ ਸਾਲ ਘੋਲ ਹੁੰਦਾ ਰਿਹਾ। ਉਸ ਘੋਲ ਵਿਚ ਗੁਰੂ ਨਾਨਕ ਪਾਤਿਸ਼ਾਹ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤਕ ਦਸ ਗੁਰੂ ਸਾਹਿਬਾਨ ਨੇ ਗ਼ਰੀਬਾਂ ਦੀ ਬਾਂਹ ਫੜੀ ਰੱਖੀ, ਆਪਣੇ ਉਤੇ ਅਸਹਿ ਕਸ਼ਟ ਸਹਾਰੇ, ਪਰ ਬਾਂਹ ਫੜੀ ਦੀ ਲਾਜ ਰੱਖ ਲਈ। ਗ਼ਰੀਬਾਂ ਦੀ ਬਾਂਹ ਫੜਨ ਦਾ ਕੁਦਰਤੀ ਨਤੀਜਾ ਇਹੀ ਹੋਣਾ ਸੀ ਕਿ ਉੱਚ-ਜਾਤੀਏ ਅਤੇ ਜਾਬਰ ਹਾਕਮਾਂ ਨਾਲ ਟੱਕਰ ਲੱਗੇ। ਇਸੇ ਕਰਕੇ ਦੂਰ-ਦਰਸ਼ੀ ਗੁਰੂ ਨਾਨਕ ਦੇਵ ਜੀ ਨੇ ਸ਼ੁਰੂ ਵਿਚ ਹੀ ਕਹਿ ਦਿੱਤਾ ਸੀ :

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥**
**ਸਿਰੁ ਧਰਿ ਤਲੀ, ਗਲੀ ਮੇਰੀ ਆਉ ॥**

---

੧. ਬਿਦਰ ਨਦੇੜ ਤੋਂ ਦੱਖਣ ਪਾਸੇ ਇਕ ਸੌ ਮੀਲ ਦੇ ਕਰੀਬ ਹੈ।

## ਬਾਦਸ਼ਾਹ ਦੀ ਬੇ-ਰੁਖ਼ੀ

੨੭ ਦਸੰਬਰ ਸੰਨ ੧੭੦੪ ਨੂੰ ਛੋਟੇ ਸਾਹਿਬਜ਼ਾਦਿਆਂ ਨੂੰ ਕਤਲ ਕਰਨ ਦਾ ਹੁਕਮ ਦੇ ਕੇ ਵਜ਼ੀਰ ਖ਼ਾਂ ਇਕ ਕਾਤਲ ਤੇ ਇਖ਼ਲਾਕੀ ਮੁਲਜ਼ਮ ਬਣ ਚੁਕਿਆ ਸੀ। ਇਨਸਾਫ਼ ਦੀਆਂ ਨਜ਼ਰਾਂ ਵਿਚ ਉਹ ਸਜ਼ਾ ਦਾ ਹੱਕਦਾਰ ਸੀ। ਪਰ ਸਜ਼ਾ ਭੁਗਤਣ ਦੇ ਥਾਂ ਉਹ ਔਰੰਗਜ਼ੇਬ ਦੀ ਤਲਵਾਰ ਦੇ ਜ਼ੋਰ ਨਾਲ ਸਰਹੰਦ ਦੇ ਇਲਾਕੇ ਦੀ ਜਨਤਾ ਦੇ ਜੀਵਨ ਦਾ ਨਾ-ਗਿਣੌਣਾ ਰਾਖਾ ਬਣਿਆ ਰਿਹਾ।

੧੯ ਜੂਨ ਸੰਨ ੧੭੦੭ ਨੂੰ ਬਹਾਦਰ ਸ਼ਾਹ ਤਖ਼ਤ ਉਤੇ ਬੈਠਾ। ਉਸ ਨੇ ਭੀ ਉਸ ਕਾਤਲ ਇਖ਼ਲਾਕੀ ਮੁਲਜ਼ਮ ਨੂੰ ਸਜ਼ਾ ਦੇਣੋਂ ਕੰਨੀ ਕਤਰਾਈ। ਕਾਤਲ ਨੇ ਹੋਰ ਦਿਲ-ਵਧੀ ਕੀਤੀ, ਤੇ ਦੂਜੇ ਕਤਲ ਦਾ ਭੀ ਜੁਰਮ ਕਰ ਦਿੱਤਾ। ਬਹਾਦਰ ਸ਼ਾਹ ਉਸ ਵੇਲੇ ਨਦੇੜ ਤੋਂ ਬਹੁਤੀ ਦੂਰ ਨਹੀਂ ਸੀ। ਉਸ ਨੇ ਗੁਰੂ ਗੋਬਿੰਦ ਸਿੰਘ ਜੀ ਵਾਸਤੇ ਜਰਾਹ ਭੇਜਣ ਦੀ ਹਮਦਰਦੀ ਤਾਂ ਕੀਤੀ, ਪਰ ਸਾਰੇ ਖ਼ਾਲਸਾ ਪੰਥ ਦੇ ਜ਼ਖ਼ਮੀ ਹੋਏ ਦਿਲ ਵਲ ਕੋਈ ਧਿਆਨ ਨਾ ਦਿੱਤਾ। ਸਗੋਂ ਬੜੀ ਬੇ-ਪਰਵਾਹੀ ਵਿਚ ਡੇਢ ਸਾਲ ਹੈਦਰਾਬਾਦ ਹੀ ਟਿਕਿਆ ਰਿਹਾ। ਮਈ ਸੰਨ ੧੭੧੦ ਵਿਚ ਉਧਰੋਂ ਤਦ ਹੀ ਮੁੜਿਆ, ਜਦੋਂ ਉਸ ਨੇ ਰਾਜਪੂਤਾਨੇ ਵਿਚ ਗੜਬੜ ਹੁੰਦੀ ਸੁਣੀ।

ਬਾਦਸ਼ਾਹਾਂ ਦੇ ਰਾਜ ਅਕੰਟਕ ਰਹਿਣ ਦੀ ਸੰਭਾਵਨਾ ਤਦੋਂ ਹੀ ਹੁੰਦੀ ਹੈ, ਜੇ ਉਹਨਾਂ ਦੇ ਪੈਰਾਂ ਹੇਠ ਲਤਾੜੀ ਗ਼ਰੀਬ ਜਨਤਾ ਦੇ ਅੰਦਰ ਮਨੁੱਖਤਾ ਦਾ ਅਹਿਸਾਸ ਪੈਦਾ ਕਰਨ ਵਾਲਾ ਕੋਈ ਸ਼ੇਰ ਮਰਦ ਨਾ ਹੋਵੇ।

## ਕਾਤਲ ਨੂੰ ਸਜ਼ਾ

ਬਾਬਾ ਬੰਦਾ ਸਿੰਘ ਅਤੇ ਨਦੇੜ ਆਏ ਹੋਰ ਸਿੰਘਾਂ ਨੇ ਇਹ ਪੱਕ ਨਿਸਚੇ ਕਰ ਲਿਆ ਕਿ ਬਹਾਦਰ ਸ਼ਾਹ ਪਾਸੋਂ ਕਿਸੇ ਇਨਸਾਫ਼ ਦੀ ਆਸ ਨਹੀਂ ਹੋ ਸਕਦੀ। ਕਾਤਲ ਨੂੰ ਸਜ਼ਾ ਖ਼ਾਲਸਾ ਆਪ ਹੀ ਦੇਵੇਗਾ। ਸਾਰੇ ਸਿੰਘ ਬਾਬਾ ਬੰਦਾ ਸਿੰਘ ਦੀ ਜਥੇਦਾਰੀ ਵਿਚ ਪੰਜਾਬ ਨੂੰ ਚੱਲ ਪਏ।

ਦਿੱਲੀ ਤੋਂ ਉਤਰ-ਪੱਛਮੀ ਇਲਾਕੇ ਵਿਚ ਪਹੁੰਚ ਕੇ ਬਾਬਾ ਬੰਦਾ ਸਿੰਘ ਨੇ ਪੰਜਾਬ ਦੇ ਸਿੰਘਾਂ ਨੂੰ ਸਭ ਹਾਲ ਦੱਸ ਘੱਲੇ ਕਿ ਵਜ਼ੀਰ ਖ਼ਾਂ ਨੇ ਕਿਵੇਂ ਦੋ ਪਠਾਣ ਭੇਜ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਉਤੇ ਭੀ ਕਾਇਰਾਨਾ ਵਾਰ ਕਰਾਏ। ਇਹ ਸੁਨੇਹੇ ਭੀ ਭੇਜੇ ਕਿ ਉਸ ਕਾਤਲ ਇਖ਼ਲਾਕੀ ਮੁਲਜ਼ਮ ਨੂੰ ਖ਼ਾਲਸੇ ਨੇ

ਆਪ ਸਜ਼ਾ ਦੇਣੀ ਹੈ, ਇਸ ਵਾਸਤੇ ਸਾਰੇ ਸ਼ਸਤਰ-ਧਾਰੀ ਸਿੰਘ ਆ ਇਕੱਠੇ ਹੋਣ। ਸਾਲ ਸਵਾ ਸਾਲ ਦੀ ਮਿਹਨਤ ਨਾਲ ਬਾਬਾ ਬੰਦਾ ਸਿੰਘ ਨੇ ਚਾਲੀ ਹਜ਼ਾਰ ਦੇ ਕਰੀਬ ਸਿੰਘ ਇਕੱਠੇ ਕਰ ਲਏ।

ਸਰਹੰਦ ਉਤੇ ਹਮਲਾ ਕੀਤਾ ਗਿਆ। ਵਜ਼ੀਰ ਖ਼ਾਂ ਨੇ ਸ਼ਹਿਰੋਂ ਬਾਹਰ ਮੁਕਾਬਲਾ ਕੀਤਾ, ਪਰ ਉਸ ਦਾ ਪਾਪ-ਭਰਿਆ ਕੰਬਦਾ ਦਿਲ ਖ਼ਾਲਸੇ ਦੇ ਰੋਹ ਅਗੇ ਹੌਸਲਾ ਹਾਰ ਗਿਆ। ੨੨ ਮਈ ਸੰਨ ੧੭੧੦ ਨੂੰ ਰਣ-ਭੂਮੀ ਵਿਚ ਸਿੰਘਾਂ ਨੇ ਵਜ਼ੀਰ ਖ਼ਾਂ ਨੂੰ ਪਕੜ ਲਿਆ ਅਤੇ ਉਸ ਦੀਆਂ ਕਾਲੀਆਂ ਕਰਤੂਤਾਂ ਦੀ ਸਜ਼ਾ ਦੇ ਕੇ ਉਸ ਨੂੰ ਜਹੰਨਮ ਅਪੜਾ ਦਿੱਤਾ। ਇਸ ਤਰ੍ਹਾਂ ਵਜ਼ੀਰ ਖ਼ਾਂ ਮਨੁੱਖ-ਜਾਤੀ ਦੀ ਫਿਟਕਾਰ ਸਦਾ ਲਈ ਖੱਟ ਕੇ ਆਪਣੇ ਨਾਲ ਲੈ ਗਿਆ।

## ਗ੍ਰਿਹਸਤ ਜੀਵਨ ਅਤੇ ਪਰਵਾਰ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਾਦੀ ਸੰਮਤ ੧੭੪੧ (ਸੰਨ ੧੬੮੪) ਵਿਚ 'ਸੁੰਦਰੀ ਜੀ' ਨਾਲ ਹੋਈ। ਮਾਤਾ ਸੁੰਦਰੀ ਜੀ ਦਾ ਪੇਕਾ ਨਾਮ 'ਜੀਤੋ ਜੀ' ਸੀ। ਹਿੰਦੂ ਸਿੱਖ ਘਰਾਂ ਵਿਚ ਇਹ ਪੁਰਾਣਾ ਰਿਵਾਜ ਤੁਰਿਆ ਆ ਰਿਹਾ ਹੈ ਕਿ ਲੜਕੀ ਦਾ ਪੇਕਾ ਨਾਮ ਵਿਆਹੇ ਜਾਣ ਤੇ ਸਹੁਰੇ ਘਰ ਆ ਕੇ ਵਟਾਇਆ ਜਾਂਦਾ ਹੈ।

ਮਾਤਾ ਜੀਤੋ ਜੀ ਦਾ ਪਿਤਾ ਹਰਜਸ (ਸੁਭਿਖੀਏ ਗੋਤ ਦਾ ਖੱਤ੍ਰੀ) ਲਾਹੌਰ ਦਾ ਰਹਿਣ ਵਾਲਾ ਸੀ। ਲਾਹੌਰ ਦੀ ਸੰਗਤ ਦੇ ਨਾਲ ਅਨੰਦਪੁਰ ਆ ਕੇ ਭਾਈ ਹਰਜਸ ਨੇ ਸਗਨ ਦਿੱਤਾ ਅਤੇ ਲਾਹੌਰ ਵਿਚ ਸ਼ਾਦੀ ਕਰਨ ਦੀ ਇੱਛਾ ਪਰਗਟ ਕੀਤੀ। ਸਤਿਗੁਰੂ ਜੀ ਨੇ ਸਿੱਖਾਂ ਨੂੰ ਹੁਕਮ ਦੇ ਕੇ ਭਾਈ ਹਰਜਸ ਦੀ ਪ੍ਰਸੰਨਤਾ ਵਾਸਤੇ ਅਨੰਦਪੁਰ ਤੋਂ ੭ ਕੋਹ ਉਤਰ ਪਾਸੇ ਨਵਾਂ ਸ਼ਹਿਰ ਵਸਾ ਦਿੱਤਾ, ਜੋ 'ਗੁਰੂ ਕਾ ਲਾਹੌਰ' ਦੇ ਨਾਮ ਨਾਲ ਪਰਸਿੱਧ ਹੋਇਆ। [1]ਗੁਰੂ ਕੇ ਲਾਹੌਰ ਸ਼ਾਦੀ ਹੋਈ।

## ਸੰਤਾਨ

ਬਾਬਾ ਅਜੀਤ ਸਿੰਘ ਜੀ—ਜਨਮ ਪਾਉਂਟੇ ਸਾਹਿਬ, ੨੩ ਮਾਘ ਸੰਮਤ ੧੭੪੩ (ਸੰਨ ੧੬੮੬)।

---

੧. ਇਹ ਥਾਂ ਰੇਲਵੇ ਸਟੇਸ਼ਨ ਗੜ੍ਹ ਸ਼ੰਕਰ ਤੋਂ ੨੮ ਮੀਲ ਪੂਰਬ ਪਾਸੇ ਹੈ। ਬਸੰਤ ਪੰਚਮੀ ਨੂੰ ਉਥੇ ਮੇਲਾ ਹੁੰਦਾ ਹੈ।

ਬਾਬਾ ਜੁਝਾਰ ਸਿੰਘ ਜੀ—ਜਨਮ ਸੰਮਤ ੧੭੪੭ (ਸੰਨ ੧੬੯੦)।

ਬਾਬਾ ਜ਼ੋਰਾਵਰ ਸਿੰਘ ਜੀ—ਜਨਮ ਅਨੰਦਪੁਰ, ਮੱਘਰ ਸੁਦੀ ੩, ਸੰਮਤ ੧੭੫੩ (ਸੰਨ ੧੬੯੬)।

ਬਾਬਾ ਫ਼ਤਹ ਸਿੰਘ ਜੀ—ਜਨਮ ਅਨੰਦਪੁਰ, ਫਗਣ ਸੁਦੀ ੭, ਸੰਮਤ ੧੭੫੫ (ਸੰਨ ੧੬੯੮)।

## ਮਾਤਾ ਸਾਹਿਬ ਕੌਰ ਜੀ

ਜ਼ਿਲਾ ਜੇਹਲਮ ਦੇ ਨਗਰ ਰੋਹਤਾਸ ਦਾ ਰਹਿਣ ਵਾਲਾ ਭਾਈ ਰਾਮੂ (ਬੱਸੀ ਖੱਤ੍ਰੀ) ਸਥਾਨਕ ਸੰਗਤ ਦੇ ਨਾਲ ਪਰਵਾਰ ਸਮੇਤ ਸਤਿਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਵੈਸਾਖ ਸੰਮਤ ੧੭੫੭ ਵਿਚ ਅਨੰਦਪੁਰ ਆਇਆ। ਦੀਵਾਨ ਵਿਚ ਹਾਜ਼ਰ ਹੋ ਕੇ ਭਾਈ ਰਾਮੂ ਨੇ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਮੇਰੀ ਸਪੁੱਤਰੀ ਸਾਹਿਬ ਦੇਵੀ ਜੀ ਨਾਲ ਆਪ ਸ਼ਾਦੀ ਕਰਨਾ ਪਰਵਾਨ ਕਰਨ ਦੀ ਕਿਰਪਾ ਕਰੋ। ਜਿਸ ਦਿਨ ਇਹ ਜੰਮੀ ਸੀ, ਅਸਾਂ ਇਸ ਦੀ ਮੰਗਣੀ ਉਸੇ ਦਿਨ ਤੋਂ ਹੀ ਤੁਹਾਡੇ ਨਾਲ ਮਿਥ ਦਿੱਤੀ ਸੀ। ਸਤਿਗੁਰੂ ਜੀ ਨੇ ਇਨਕਾਰ ਕਰ ਦਿੱਤਾ। ਭਾਈ ਰਾਮੂ ਨੇ ਬੇਨਤੀ ਕੀਤੀ ਕਿ ਸਾਡੀ ਇਸ ਭਾਵਨਾ ਦਾ ਉਸ ਇਲਾਕੇ ਦੀ ਸਾਰੀ ਸੰਗਤ ਨੂੰ ਪਤਾ ਹੈ। ਉਧਰ ਦਾ ਸਾਰਾ ਖ਼ਾਲਸਾ ਇਸ ਨੂੰ 'ਮਾਤਾ ਜੀ' ਆਖਦਾ ਹੈ। ਇਸ ਵਾਸਤੇ ਕਿਸੇ ਹੋਰ ਨਾਲ ਇਸ ਦੀ ਸ਼ਾਦੀ ਨਹੀਂ ਹੋ ਸਕਦੀ। ਹੁਣ ਤਾਂ ਇਸ ਦਾ ਤੁਹਾਡੇ ਚਰਨਾਂ ਵਿਚ ਰਹਿਣਾ ਹੀ ਫਬਦਾ ਹੈ।

ਸਤਿਗੁਰੂ ਜੀ ਨੇ ਉੱਤਰ ਦਿੱਤਾ—ਚੰਗਾ, ਫਿਰ ਇਹ ਸਾਰੇ ਖ਼ਾਲਸੇ ਦੀ ਮਾਤਾ ਬਣੀ ਰਹੇ। ਅਸੀ 'ਖ਼ਾਲਸਾ' ਇਸ ਦੀ ਝੋਲੀ ਪਾਂਦੇ ਹਾਂ। ਇਹ ਮਾਤਾ ਵਾਲੇ ਪਿਆਰ ਨਾਲ 'ਖ਼ਾਲਸਾ-ਪੁੱਤਰ' ਦੀ ਸੇਵਾ ਕਰੇ ਅਤੇ ਅਕਾਲ ਪੁਰਖ ਦੇ ਭਜਨ ਵਿਚ ਉਮਰ ਗੁਜ਼ਾਰੇ।

ਇਹ ਜ਼ਿਕਰ ਹੈ ੧੮ ਵੈਸਾਖ ਸੰਮਤ ੧੭੫੭ ਦਾ।

# ੧੪ਵਾਂ ਕਾਂਡ

# ਗੁਰੂ ਗੋਬਿੰਦ ਸਿੰਘ ਜੀ ਦੀ ਤਾਲੀਮ

## ਉਹਨਾਂ ਦੀਆਂ ਜੀਵਨ-ਸਾਖੀਆਂ ਵਿਚੋਂ

## (ੳ) 'ਖਾਲਕੁ ਖਲਕ ਮਹਿ'

(੧) ਅਨੰਦਪੁਰ ਦਾ ਜ਼ਿਕਰ ਹੈ। ਦੀਵਾਨ ਵਿਚ ਬੈਠਿਆਂ ਸਤਿਗੁਰੂ ਜੀ ਨੇ ਇਕ ਵਾਰੀ ਕਿਹਾ ਕਿ ਪੀਣ ਵਾਸਤੇ ਪਾਣੀ ਦਾ ਇਕ ਗਲਾਸ ਕੋਈ ਸਿੱਖ ਲਿਆਵੇ। ਹਰ ਰੋਜ਼ ਦੀਵਾਨ ਵਿਚ ਇਕ ਸਿੱਖ ਆ ਕੇ ਸਭ ਤੋਂ ਪਹਿਲੀ ਕਤਾਰ ਵਿਚ ਬੈਠਿਆ ਕਰਦਾ ਸੀ। ਸਤਿਗੁਰੂ ਜੀ ਦਾ ਹੁਕਮ ਸੁਣ ਕੇ ਉਹ ਤੁਰਤ ਉਠ ਕੇ ਪਾਣੀ ਦਾ ਗਲਾਸ ਲੈ ਆਇਆ। ਸਤਿਗੁਰੂ ਜੀ ਨੇ ਉਸ ਦੇ ਹੱਥ ਤੱਕੇ, ਬੜੇ ਨਰਮ ਸਨ। ਉਸ ਨੂੰ ਪੁੱਛਿਓ ਨੇ—ਤੇਰੇ ਹੱਥ ਇਤਨੇ ਕੂਲੇ ਕਿਉਂ ਹਨ ? ਕੀ ਤੂੰ ਕਦੇ ਇਹਨਾਂ ਹੱਥਾਂ ਨਾਲ ਕਿਸੇ ਦੀ ਸੇਵਾ ਨਹੀਂ ਕੀਤੀ ?

ਉਸ ਸਿੱਖ ਨੇ ਉੱਤਰ ਦਿੱਤਾ—ਮੈਂ ਇਕ ਸੌਖੇ ਘਰ ਵਿਚ ਜੰਮਿਆ ਪਲਿਆ ਹਾਂ। ਮੈਨੂੰ ਕਿਸੇ ਦੀ ਸੇਵਾ ਕਰਨ ਦੀ ਲੋੜ ਨਹੀਂ ਪਈ। ਅੱਜ ਪਹਿਲੇ ਦਿਨ ਆਪ ਵਾਸਤੇ ਪਾਣੀ ਦਾ ਗਲਾਸ ਲਿਆਇਆ ਹਾਂ।

ਸਤਿਗੁਰੂ ਜੀ ਨੇ ਉਸ ਦੇ ਹੱਥੋਂ ਪਾਣੀ ਦਾ ਗਲਾਸ ਲੈਣ ਤੋਂ ਇਨਕਾਰ ਕਰ ਦਿੱਤਾ। ਬਚਨ ਕੀਤਾ ਕਿ ਜਿਹੜਾ ਸਿੱਖ ਸਾਰੀ ਖ਼ਲਕਤ ਵਿਚ ਪਰਮਾਤਮਾ ਨੂੰ ਵੇਖ ਕੇ, ਮਨੋਂ ਸ਼ੰਕੇ ਮਿਟਾ ਕੇ, ਸਭ ਦੀ ਸੇਵਾ ਆਪਣੀ ਹੱਥੀਂ ਨਹੀਂ ਕਰਦਾ, ਉਸ ਦੇ ਹੱਥ ਪਵਿੱਤ੍ਰ ਨਹੀਂ ਹਨ।

**'ਵਿਣੁ ਸੇਵਾ ਧ੍ਰਿਗੁ ਹੱਥ ਪੈਰ, ਹੋਰ ਨਿਹਫਲ ਕਰਣੀ।'**

*—ਭਾਈ ਗੁਰਦਾਸ ਜੀ*

(੨) ਸੰਨ ੧੬੮੪ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਰਿਆਸਤ ਸਰਮੌਰ ਵਿਚ ਗਏ ਸਨ, ਜਿਸ ਦੀ ਰਾਜਧਾਨੀ ਨਾਹਨ ਸੀ। ਸਰਮੌਰ ਜਮਨਾ ਦੇ ਉਰਲੇ ਪਾਸੇ ਹੈ। ਜਮਨਾ ਤੋਂ ਪਾਰਲੇ ਪਾਸੇ ਰਿਆਸਤ ਗੜ੍ਹਵਾਲ ਹੈ। ਬਾਬਾ ਰਾਮ ਰਾਇ ਜੀ ਆਪਣੀ ਉਕਾਈ ਦੇ ਕਾਰਨ ਪਿਤਾ ਗੁਰੂ ਹਰਿ ਰਾਇ ਸਾਹਿਬ ਦੇ ਚਰਨਾਂ ਤੋਂ ਵਿੱਛੜ ਕੇ ਰਿਆਸਤ ਗੜ੍ਹਵਾਲ ਵਿਚ ਟਿਕੇ ਹੋਏ ਸਨ। ਉਥੇ ਉਹਨਾਂ ਨੂੰ ਔਰੰਗਜ਼ੇਬ ਵਲੋਂ ਜਾਗੀਰ ਮਿਲੀ ਹੋਈ ਸੀ। ਪਰ ਉਹ ਅੰਤਰ ਆਤਮੇ ਕੁਝ ਦੁਖੀ ਹੀ ਸਨ, ਖ਼ਾਸ ਕਰ ਕੇ ਆਪਣੇ ਮਸੰਦਾਂ ਦੇ ਹੱਥੋਂ ਤੰਗ ਸਨ।

ਜਦੋਂ ਉਹਨਾਂ ਨਾਹਨ ਵਿਚ ਸਤਿਗੁਰੂ ਜੀ ਦਾ ਆਉਣਾ ਸੁਣਿਆ ਤਾਂ ਮਿਲਣ ਦੀ ਤਾਂਘ ਪਰਗਟ ਕੀਤੀਓ ਨੇ। ਸਿੱਖ-ਇਤਿਹਾਸ ਲਿਖਦਾ ਹੈ ਕਿ ਬਾਬਾ ਰਾਮ ਰਾਇ ਜੀ ਦੀ ਇੱਛਾ ਅਨੁਸਾਰ ਸਤਿਗੁਰੂ ਜੀ ਉਹਨਾਂ ਨੂੰ ਜਮਨਾ ਵਿਚ ਮਿਲੇ। ਬਾਬਾ ਜੀ ਦੇ ਨਾਲ ਆਏ ਹੋਏ ਉਹਨਾਂ ਦੇ ਸਿੱਖ-ਸੇਵਕ ਜਦੋਂ ਜਮਨਾ ਦੇ ਪਾਰਲੇ ਕੰਢੇ ਤੇ ਪਹੁੰਚੇ, ਤਾਂ ਉਹਨਾਂ ਨੇ ਸਤਿਗੁਰੂ ਜੀ ਵਲੋਂ ਪਿੱਠ ਕਰ ਲਈ। ਸਤਿਗੁਰੂ ਜੀ ਦੇ ਨਾਲ ਗਏ ਸਿੱਖ ਸਨਮੁਖ ਖਲੋ ਕੇ ਬੇੜੀ ਵਿਚ ਬੈਠੇ ਬਾਬਾ ਰਾਮ ਰਾਇ ਜੀ ਅਤੇ ਸਤਿਗੁਰੂ ਜੀ ਦਾ ਦਰਸ਼ਨ ਕਰਦੇ ਰਹੇ। ਨਦੀ ਦੇ ਦੋਹਾਂ ਕੰਢਿਆਂ ਤੇ ਖਲੋਤਿਆਂ ਦਾ ਇਹ ਵੱਖ-ਵੱਖ ਰਵੱਈਆ ਬੜਾ ਅਨੋਖਾ ਜਾਪ ਰਿਹਾ ਸੀ।

ਜਮਨਾ ਤੋਂ ਵਾਪਸ ਜਾ ਕੇ ਬਾਬਾ ਜੀ ਨੇ ਆਪਣੇ ਸੇਵਕਾਂ ਤੋਂ ਸਤਿਗੁਰੂ ਜੀ ਵਲ ਪਿੱਠ ਕਰਨ ਦਾ ਕਾਰਨ ਪੁੱਛਿਆ। ਉਹਨਾਂ ਉੱਤਰ ਦਿੱਤਾ ਕਿ ਜਦ ਤੋਂ ਤੁਹਾਡੀ ਸ਼ਰਨ ਆਏ ਹਾਂ, ਕਿਸੇ ਹੋਰ ਦਾ ਦੀਦਾਰ ਭਾਉਂਦਾ ਹੀ ਨਹੀਂ।

ਪਰ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ ਗਏ ਸਿੱਖਾਂ ਨੇ ਉੱਤਰ ਦਿੱਤਾ ਸੀ ਕਿ ਪਾਤਿਸ਼ਾਹ! ਪਿੱਠ ਕਿਸ ਵਲੋਂ ਕਰੀਏ ? ਅਸੀ ਤਾਂ ਜਿਧਰ ਵੇਖਦੇ ਹਾਂ ਤੂੰ ਹੀ ਤੂੰ ਹੈਂ।

**'ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ ॥''**

*—ਕਬੀਰ ਜੀ*

## (੩) ਭਾਈ ਘਨੱਈਆ ਜੀ

ਜ਼ਿਲਾ ਗੁਜਰਾਂਵਾਲੇ ਦੇ ਪਿੰਡ ਸੋਦਰਾ ਦੇ ਵਸਨੀਕ ਭਾਈ ਘਨੱਈਆ ਜੀ (ਧੰਮਣ ਗੋਤ ਦੇ ਖੱਤ੍ਰੀ) ਗੁਰੂ ਤੇਗ਼ ਬਹਾਦਰ ਸਾਹਿਬ ਦੇ ਸਿੱਖ ਸਨ। ਇਹ

ਲੰਗਰ ਵਾਸਤੇ ਪਾਣੀ ਢੋਣ ਦੀ ਸੇਵਾ ਕਰਿਆ ਕਰਦੇ ਸਨ।

ਅਨੰਦਪੁਰ ਦੇ ਇਕ ਜੰਗ ਦੇ ਮੌਕੇ ਤੇ, ਜਦੋਂ ਪਹਾੜੀ ਰਾਜਿਆਂ ਤੇ ਤੁਰਕਾਂ ਨੇ ਰਲਕੇ ਹਮਲਾ ਕੀਤਾ ਸੀ, ਭਾਈ ਘਨੱਈਆ ਜੀ ਰਣ-ਭੂਮੀ ਵਿਚ ਜਾ ਕੇ ਜ਼ਖ਼ਮੀਆਂ ਨੂੰ ਜਲ ਛਕਾਣ ਦੀ ਸੇਵਾ ਕਰਦੇ ਸਨ। ਪਰ ਇਹਨਾਂ ਨੇ ਆਪਣੇ ਪਰਾਏ ਦਾ ਕੋਈ ਵਿਤਕਰਾ ਨਹੀਂ ਸੀ ਰੱਖਿਆ। ਜ਼ਖ਼ਮੀ ਸਿੱਖ ਹਿੰਦੂ ਮੁਸਲਮਾਨ ਸਭਨਾਂ ਨੂੰ ਹੀ ਪਾਣੀ ਪਿਲਾਂਦੇ ਸਨ।

ਸਤਿਗੁਰੂ ਜੀ ਪਾਸ ਸ਼ਿਕਾਇਤ ਹੋਈ ਕਿ ਭਾਈ ਘਨੱਈਆ ਜੀ ਵੈਰੀਆਂ ਨੂੰ ਪਾਣੀ ਪਿਲਾ ਕੇ ਸਾਡੇ ਵਿਰੁੱਧ ਲੜਨ ਲਈ ਤਿਆਰ ਕਰ ਆਉਂਦੇ ਹਨ। ਭਾਈ ਸਾਹਿਬ ਤੋਂ ਪੁੱਛਿਆ ਗਿਆ। ਉਹਨਾਂ ਉੱਤਰ ਦਿੱਤਾ—ਪਾਤਿਸ਼ਾਹ ! ਮੈਂ ਤਾਂ ਜਿਧਰ ਵੇਖਦਾ ਹਾਂ, ਤੂੰ ਹੀ ਤੂੰ ਹੈਂ। ਮੈਨੂੰ ਕੋਈ ਓਪਰਾ ਨਹੀਂ ਦਿਸਦਾ। ਮੈਂ ਤਾਂ ਤੈਨੂੰ ਹੀ ਪਾਣੀ ਪਿਲਾ ਰਿਹਾ ਹਾਂ।

ਸਤਿਗੁਰੂ ਜੀ ਭਾਈ ਘਨੱਈਏ ਦਾ ਇਹ ਉੱਤਰ ਸੁਣ ਕੇ ਬੜੇ ਖ਼ੁਸ਼ ਹੋਏ। ਉਸ ਨੂੰ ਮਲ੍ਹਮ ਭੀ ਦਿੱਤੀਓ ਨੇ ਕਿ ਲੋੜ ਅਨੁਸਾਰ ਜ਼ਖ਼ਮੀਆਂ ਵਾਸਤੇ ਵਰਤਿਆ ਕਰੇ।

ਸਤਿਗੁਰੂ ਜੀ ਨੇ ਭਾਈ ਘਨੱਈਏ ਨੂੰ ਆਪਣਾ ਦਸਤੀ ਰੁਮਾਲ ਬਖ਼ਸ਼ ਕੇ ਮਹੰਤ ਥਾਪਿਆ। ਉਹਨਾਂ ਦੀ ਗੱਦੀ ਤੇ ਸਹਿਜ ਰਾਮ, ਰਹਿਣਾ ਰਾਮ, ਲਛਮਨ ਰਾਮ, ਨਾਰਾਇਣ ਰਾਮ, ਸਾਹਿਬ ਰਾਮ, ਭੱਦਰ ਰਾਮ, ਸੰਤੋਖ ਰਾਮ, ਅੱਡਣ ਸ਼ਾਹ ਅਤੇ ਸੇਵਾ ਰਾਮ ਆਦਿਕ ਮਹੰਤ ਹੋਏ ਹਨ। ਅੱਡਣ ਸ਼ਾਹ ਜੀ ਅਤੇ ਸੇਵਾ ਰਾਮ ਜੀ ਬੜੀ ਕਰਣੀ ਵਾਲੇ ਹੋਏ। ਇਸ ਵਾਸਤੇ ਭਾਈ ਘਨੱਈਆ ਜੀ ਦੀ ਸੰਪ੍ਰਦਾਇ ਦਾ ਨਾਮ 'ਅੱਡਣ ਸ਼ਾਹੀ' ਅਤੇ 'ਸੇਵਾ ਪੰਥੀ' ਪਰਸਿੱਧ ਹੋ ਗਿਆ।

## ੪. ਗ਼ਰੀਬ ਦਾ ਮੂੰਹ, ਗੁਰੂ ਕੀ ਗੋਲਕ

ਸੰਨ ੧੭੦੧ ਦੀ ਵੈਸਾਖੀ ਦੇ ਮੌਕੇ ਤੇ ਜਦੋਂ ਦੂਰੋਂ ਦੂਰੋਂ ਸਿੱਖ ਅਨੰਦਪੁਰ ਪਹੁੰਚੇ ਹੋਏ ਸਨ, ਤਾਂ ਉਥੇ ਭੰਡਾਂ ਦਾ ਇਕ ਟੋਲਾ ਭੀ ਆ ਗਿਆ। ਭਰੇ ਦੀਵਾਨ ਵਿਚ ਭੰਡਾਂ ਨੇ ਮਸੰਦਾਂ ਦੀ ਨਕਲ ਲਾਈ। ਇੱਕੜ-ਦੁੱਕੜ ਮਸੰਦਾਂ ਦੀ ਦਸਵੰਧ ਦੇ ਗ਼ਬਨ ਬਾਰੇ ਗਿਰਾਵਟ ਤਾਂ ਉੱਘੜਦੀ ਰਹਿੰਦੀ ਸੀ, ਪਰ ਆਚਰਨਕ ਗਿਰਾਵਟ ਦਾ ਜਿਹੜਾ ਨਕਸ਼ਾ ਭੰਡਾਂ ਨੇ ਪੇਸ਼ ਕੀਤਾ, ਉਹ ਬੇਹੱਦ ਹਿਰਦੇ-ਵੇਧਕ

ਸੀ। ਸ਼ਰਾਬ, ਵੇਸੁਆ, ਸ਼ਰਧਾਲੂ ਸਿੱਖਾਂ ਨੂੰ ਸਰਾਪਾਂ ਦੇ ਡਰਾਵੇ—ਇਹ ਸਾਰੀ ਨਕਲ ਵੇਖ ਕੇ ਸਤਿਗੁਰੂ ਜੀ ਦੇ ਦਿਲ ਉਤੇ ਡੂੰਘਾ ਅਸਰ ਪਿਆ। ਧਰਮ ਦੀ ਓਟ ਵਿਚ ਪਏ ਜਿਸ ਜੂਲੇ ਤੋਂ ਸਤਿਗੁਰੂ ਜੀ ਗ਼ਰੀਬ ਜਨਤਾ ਨੂੰ ਕੱਢਣ ਲਈ ਸਿਰ-ਧੜ ਦੀ ਬਾਜ਼ੀ ਲਾਂਦੇ ਚਲੇ ਆ ਰਹੇ ਸਨ, ਉਹੀ ਜੂਲਾ ਮਸੰਦਾਂ ਨੇ ਗੁਰਸਿੱਖਾਂ ਉਤੇ ਪਾ ਰੱਖਿਆ ਸੀ, ਤੇ, ਸਿੱਖ ਗੁਰੂ-ਪਾਤਿਸ਼ਾਹ ਦੇ ਪਿਆਰ ਦਾ ਸਦਕਾ ਉਸ ਨੂੰ ਸਹਾਰਦੇ ਚਲੇ ਆ ਰਹੇ ਸਨ। ਗ਼ਰੀਬਾਂ ਦੀ ਬਾਂਹ ਫੜਨ ਦੇ ਅਸੂਲ ਉਤੇ ਇਹ ਬੜੀ ਭਾਰੀ ਸੱਟ ਸੀ।

ਸਤਿਗੁਰੂ ਜੀ ਨੇ ਉਸੇ ਵੇਲੇ ਹੁਕਮ ਦੇ ਦਿੱਤਾ ਕਿ ਸਭ ਮਸੰਦਾਂ ਨੂੰ ਦਾੜ੍ਹੀਆਂ ਤੋਂ ਫੜ ਕੇ ਹਾਜ਼ਰ ਕਰੋ।

ਜ਼ਿਲਾ ਲਾਹੌਰ ਤਸੀਲ ਚੂਨੀਆਂ ਦੇ ਇਲਾਕੇ ਵਿਚ ਭਾਈ ਫੇਰੂ ਮਸੰਦ ਸੀ। ਉਸ ਨੂੰ ਭੀ ਹਾਜ਼ਰ ਹੋਣ ਦਾ ਹੁਕਮ ਮਿਲਿਆ। ਭਾਈ ਫੇਰੂ ਬੜੀ ਈਮਾਨਦਾਰੀ ਤੇ ਲਗਨ ਨਾਲ ਗੁਰੂ ਕਾ ਲੰਗਰ ਚਲਾ ਰਿਹਾ ਸੀ। ਇਲਾਕੇ ਵਿਚ ਉਸ ਦਾ ਬੜਾ ਆਦਰ-ਸਤਿਕਾਰ ਸੀ। ਜਦੋਂ ਸਿੱਖ ਉਸ ਨੂੰ ਦਾੜ੍ਹੀ ਤੋਂ ਫੜ ਕੇ ਲੈ ਜਾਣ ਤੋਂ ਝੱਕਣ ਲੱਗੇ, ਤਾਂ ਉਸ ਨੇ ਆਪ ਹੀ ਆਪਣੀ ਦਾੜ੍ਹੀ ਫੜ ਲਈ ਤੇ ਸਤਿਗੁਰੂ ਜੀ ਦੇ ਦਰਬਾਰ ਵਿਚ ਆ ਹਾਜ਼ਰ ਹੋਇਆ।

ਭਾਈ ਫੇਰੂ ਦੀ ਨਿਮ੍ਰਤਾ ਉਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬੜੇ ਖ਼ੁਸ਼ ਹੋਏ। ਉਸ ਨੂੰ 'ਸੱਚੀ ਦਾੜ੍ਹੀ' ਤੇ 'ਸੰਗਤਿ ਸਾਹਿਬ' ਦੀ ਪਦਵੀ ਬਖ਼ਸ਼ੀਓ ਨੇ। ਕੋਲ ਬੈਠੇ ਮੁਨੀਮ ਨੇ ਅਰਜ਼ ਕੀਤੀ ਕਿ ਭਾਈ ਫੇਰੂ ਦੇ ਇਲਾਕੇ ਵਿਚੋਂ ਦਸਵੰਧ ਦੀ ਰਕਮ ਕਦੇ ਭੀ ਨਹੀਂ ਆਈ। ਤਾਂ ਸਤਿਗੁਰੂ ਜੀ ਨੇ ਬਚਨ ਕੀਤਾ ਕਿ ਇਹ ਸਾਨੂੰ ਸਾਰੀ ਰਕਮ ਸਿੱਧੀ ਹੀ ਅਪੜਾ ਦੇਂਦੇ ਹਨ। [੧]ਭਾਈ ਫੇਰੂ ਦਸਵੰਧ ਦੀ ਸਾਰੀ ਮਾਇਆ ਲੰਗਰ ਆਦਿਕ ਤੇ ਖ਼ਰਚਦੇ ਹਨ ਅਤੇ ਗ਼ਰੀਬ

---

੧. ਭਾਈ ਫੇਰੂ ਜੀ ਦਾ ਜਨਮ ਸੰਨ ੧੬੪੦ ਵਿਚ ਜ਼ਿਲਾ ਹੁਸ਼ਿਆਰਪੁਰ ਦੇ ਪਿੰਡ ਅੰਬ-ਮਾੜੀ ਵਿਚ ਉਪਲ ਖੜ੍ਹੀ ਬਿੰਨੇ ਦੇ ਘਰ ਹੋਇਆ ਸੀ। ਮਾਪਿਆਂ ਨੇ ਨਾਮ 'ਸੰਗਤ' ਰੱਖਿਆ। ਸੰਨ ੧੬੫੬ ਵਿਚ ਇਹ ਗੁਰੂ ਹਰਿ ਰਾਇ ਸਾਹਿਬ ਦਾ ਸਿੱਖ ਬਣਿਆ। ਸਤਿਗੁਰੂ ਜੀ ਨੇ ਇਸ ਦਾ ਨਾਮ ਫੇਰੂ ਰਖ ਦਿੱਤਾ, ਕਿਉਂਕਿ ਸੌਦਾ-ਪੱਤਾ ਵੇਚਣ ਲਈ ਇਹ ਫੇਰੀ ਦਾ ਕੰਮ ਕਰਦਾ ਸੀ, ਤੇ ਫੇਰੀ ਦੇ ਸਮੇ ਹੀ ਸਤਿਗੁਰੂ ਜੀ ਦੀ ਸ਼ਰਨ ਆਇਆ ਸੀ।

ਕੁਝ ਸਮੇ ਪਿਛੋਂ ਸਤਿਗੁਰੂ ਜੀ ਨੇ ਇਸ ਨੂੰ ਨੱਕੇ (ਤਸੀਲ ਚੂਨੀਆਂ) ਦਾ ਮਸੰਦ ਥਾਪਿਆ।

ਭਾਈ ਫੇਰੂ ਦਾ ਅਸਥਾਨ ਪਿੰਡ ਮੀਏਂ ਕੇ ਮੌੜ ਤਸੀਲ ਚੂਨੀਆਂ ਵਿਚ ਪਰਸਿੱਧ ਹੈ। ਸਟੇਸ਼ਨ ਛਾਂਗਾ ਮਾਂਗਾ ਤੋਂ ੯ ਮੀਲ ਅਤੇ ਕੋਟ ਰਾਧਾ ਕਿਸ਼ਨ ਤੋਂ ੧੦ ਮੀਲ ਹੈ।

ਲੋੜਵੰਦਿਆਂ ਦੀਆਂ ਹੋਰ ਮਾਇਕ ਲੋੜਾਂ ਭੀ ਪੂਰੀਆਂ ਕਰਦੇ ਹਨ। ਇਸ ਤਰ੍ਹਾਂ ਉਸ ਇਲਾਕੇ ਦੀ, ਦਸਵੰਧ ਦੀ ਰਕਮ ਸਾਨੂੰ ਸਿੱਧੀ ਪਹੁੰਚ ਜਾਂਦੀ ਹੈ। ਗ਼ਰੀਬ ਦਾ ਮੂੰਹ ਗੁਰੂ ਕੀ ਗੋਲਕ ਹੈ।

## (ਅ) ਧਰਮ ਦਾ ਵਿਖਾਵਾ

### ਖੋਤੇ ਨੂੰ ਸ਼ੇਰ ਦੀ ਖੱਲ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਿੱਖਾਂ ਨੂੰ ਨਾਲ ਲੈ ਕੇ ਗੁਆਂਢ ਦੇ ਜੰਗਲ ਵਿਚ ਸਦਾ ਸ਼ਿਕਾਰ ਨੂੰ ਜਾਇਆ ਹੀ ਕਰਦੇ ਸਨ ਅਤੇ ਮਨੁੱਖ ਦੇ ਵੈਰੀ ਚਿਤਰੇ ਸ਼ੇਰ ਆਦਿਕਾਂ ਨੂੰ ਮਾਰ ਮੁਕਾਇਆ ਕਰਦੇ ਸਨ। ਸ਼ੇਰ ਚਿਤਰੇ ਆਦਿ ਦੀ ਖੱਲ ਸਾਂਭ ਕੇ ਰੱਖ ਲਈ ਜਾਂਦੀ ਸੀ। ਇਕ ਵਾਰੀ ਰਾਤ ਦੇ ਹਨੇਰੇ ਵਿੱਚ ਅਵਾਰਾ ਫਿਰਦੇ ਇਕ ਖੋਤੇ ਨੂੰ ਸਤਿਗੁਰੂ ਜੀ ਨੇ ਮਲਕੜੇ ਜਿਹੇ ਸ਼ੇਰ ਦੀ ਖੱਲ ਪਵਾ ਦਿਤੀ।

ਪ੍ਰਭਾਤ ਵੇਲੇ ਜਦੋਂ ਲੋਕ ਘਰਾਂ ਤੋਂ ਬਾਹਰ ਨਿਕਲੇ ਤਾਂ ਸ਼ੇਰ ਨੂੰ ਵੇਖ ਕੇ ਬੜੇ ਡਰੇ। ਸਾਰੇ ਨਗਰ ਵਿਚ ਰੌਲਾ ਮਚ ਗਿਆ ਤੇ ਸਹਿਮ ਖਿੱਲਰ ਗਿਆ। ਉਹ ਸ਼ੇਰ-ਨੁਮਾ ਖੋਤਾ ਦੋ ਕੁ ਦਿਨ ਬੜੀ ਮੌਜ ਵਿਚ ਨਗਰ ਦੇ ਆਸ-ਪਾਸ ਫਿਰਦਾ ਰਿਹਾ, ਤੇ ਘੁਮਿਆਰ ਦੀ ਛੱਟ ਤੇ ਕੁਟ ਤੋਂ ਬਚਿਆ ਰਿਹਾ। ਤੀਜੇ ਦਿਨ ਇਕ ਘੁਮਿਆਰ ਖੋਤੇ ਲੈ ਕੇ ਉਧਰੋਂ ਲੰਘਿਆ। ਆਪਣੇ ਹਮ-ਜਿਨਸਾਂ ਨੂੰ ਵੇਖ ਕੇ ਸ਼ੇਰ-ਨੁਮਾ ਖੋਤੇ ਨੇ ਹੀਂਙਣਾ ਸ਼ੁਰੂ ਕਰ ਦਿੱਤਾ। ਸ਼ੇਰ ਬਣਨ ਦਾ ਸਾਰਾ ਪਾਜ ਖੁਲ੍ਹ ਗਿਆ। ਘੁਮਿਆਰ ਨੇ ਉਸ ਦੀ ਸ਼ੇਰ ਵਾਲੀ ਖੱਲ ਲਾਹ ਕੇ ਉਸ ਨੂੰ ਦੋ ਡੰਡੇ ਟਿਕਾਏ ਤੇ ਛੱਟ ਲੱਦ ਕੇ ਅੱਗੇ ਲਾ ਲਿਆ।

ਅਸਲ ਭੇਤ ਪਤਾ ਲੱਗਣ ਤੇ ਨਗਰ ਦੇ ਲੋਕਾਂ ਵਿਚ ਬੜਾ ਹਾਸਾ ਮਚਿਆ। ਸਤਿਗੁਰੂ ਜੀ ਨੇ ਭਰੇ ਦੀਵਾਨ ਵਿਚ ਸਿੱਖਾਂ ਨੂੰ ਸਮਝਾਇਆ ਕਿ ਮਨੁੱਖ ਦੇ ਅੰਦਰ ਜੇ ਸਚਾਈ ਨਹੀਂ ਹੈ, ਤਾਂ ਧਾਰਮਿਕ ਪਾਜ ਸਦਾ ਟਿਕਿਆ ਨਹੀਂ ਰਹਿ ਸਕਦਾ, ਆਖ਼ਰ ਉਘੜਦਾ ਹੀ ਹੈ। ਤਦੋਂ ਧਰਮੀ ਅਖਵਾਂਦੇ ਬੰਦੇ ਨੂੰ ਨਾਮੋਸ਼ੀ ਝੱਲਣੀ ਪੈਂਦੀ ਹੈ :

**ਕੂੜਿ ਨਿਖੁਟੇ ਨਾਨਕਾ ਓੜਕਿ ਸਚਿ ਰਹੀ॥** —*ਗੁਰੂ ਨਾਨਕ*

## (ੲ) ਹੁਕਮ ਮੰਨਣ ਦੀ ਔਖੀ ਖੇਡ

### ਬੰਦੂਕ ਦਾ ਨਿਸ਼ਾਨਾ

ਮੁਕਤਸਰ ਦੇ ਜੰਗ ਤੋਂ ਪਿਛੋਂ ਸਤਿਗੁਰੂ ਜੀ ਸਾਬੋ ਕੀ ਤਲਵੰਡੀ ਗਏ। ਚੌਧਰੀ ਡੱਲੇ ਨੇ ਬੜੀ ਸੇਵਾ ਕੀਤੀ। ਭਰੇ ਦੀਵਾਨ ਵਿਚ ਕਈ ਵਾਰੀ ਚੌਧਰੀ ਡੱਲਾ ਸਾਹਿਬਜ਼ਾਦਿਆਂ ਦੇ ਸਦੀਵੀ ਵਿਛੋੜੇ ਦੇ ਜ਼ਿਕਰ ਤੇ ਬੜੇ ਵੈਰਾਗ ਵਿਚ ਆ ਕੇ ਕਿਹਾ ਕਰਦਾ ਸੀ ਕਿ ਮੇਰੇ ਸ਼ੇਰ-ਮਰਦ ਐਨ ਉਸ ਵੇਲੇ ਉਥੇ ਹੁੰਦੇ, ਤਾਂ ਤੁਰਕ ਹਾਕਮ ਉਹਨਾਂ ਦੇ ਕਰਾਰੇ ਹੱਥ ਵੇਖਦੇ, ਸਾਹਿਬਜ਼ਾਦਿਆਂ ਦਾ ਵਾਲ ਵਿੰਗਾ ਨਾ ਹੁੰਦਾ। ਸਤਿਗੁਰੂ ਜੀ ਕਈ ਵਾਰੀ ਡੱਲੇ ਨੂੰ ਉੱਤਰ ਦਿਆ ਕਰਦੇ ਸਨ ਕਿ ਦਲੇਰੀ ਤੇ ਬਹਾਦਰੀ ਦਾ ਜ਼ਰੂਰੀ ਤੌਰ ਤੇ ਡੌਲਿਆਂ ਦੇ ਬਲ ਨਾਲ ਸੰਬੰਧ ਨਹੀਂ ਹੈ। ਪਰ ਡੱਲੇ ਨੂੰ ਇਸ ਗੱਲ ਦੀ ਸਮਝ ਨਹੀਂ ਸੀ ਪੈਂਦੀ। ਉਸ ਨੂੰ ਇਹੀ ਭੁਲੇਖਾ ਸੀ ਕਿ ਕਮਜ਼ੋਰ-ਜਿਸਮ ਸਿੰਘਾਂ ਨੇ ਸ਼ਾਇਦ ਤਲਵਾਰ ਦੇ ਹੱਥ ਵਿਖਾਣ ਅਤੇ ਕੁਰਬਾਨ ਹੋਣ ਵਿਚ ਕੋਈ ਕਸਰ ਰਹਿਣ ਦਿੱਤੀ ਸੀ।

ਇਕ ਦਿਨ ਇਕ ਸਿੰਘ ਇਕ ਨਵੀਂ ਬੰਦੂਕ ਲੈ ਕੇ ਹਾਜ਼ਰ ਹੋਇਆ। ਚੌਧਰੀ ਡੱਲਾ ਅਤੇ ਉਸ ਦੇ ਕਈ ਜਵਾਨ ਦੀਵਾਨ ਵਿਚ ਬੈਠੇ ਹੋਏ ਸਨ। ਸਤਿਗੁਰੂ ਜੀ ਨੇ ਆਖਿਆ ਕਿ ਨਵੀਂ ਬੰਦੂਕ ਦਾ ਨਿਸ਼ਾਨਾ ਪਰਖਣ ਲਈ ਆਪਣਾ ਕੋਈ ਜਵਾਨ ਸਾਹਮਣੇ ਪੇਸ਼ ਕਰੋ। ਹੈਰਾਨੀ ਨਾਲ ਡੱਲੇ ਦਾ ਮੂੰਹ ਅੱਡਿਆ ਰਹਿ ਗਿਆ। ਉਸ ਦੇ ਜਵਾਨ ਭੀ ਸਹਿਮ ਗਏ। ਦੀਵਾਨ ਵਿਚੋਂ ਇਕ ਇਕ ਕਰ ਕੇ ਖਿਸਕਣ ਲੱਗ ਪਏ।

ਦੀਵਾਨ ਤੋਂ ਕੁਝ ਦੁਰੇਡੇ ਦੋ ਸਿੰਘ ਖਲੋਤੇ ਹੋਏ ਸਨ। ਸਤਿਗੁਰੂ ਜੀ ਨੇ ਇਕ ਸਿੱਖ ਨੂੰ ਭੇਜਿਆ ਕਿ ਉਹਨਾਂ ਵਿਚੋਂ ਇਕ ਨੂੰ ਬੰਦੂਕ ਦਾ ਨਿਸ਼ਾਨਾ ਪਰਖਣ ਲਈ ਸੱਦ ਲਿਆਉ। ਹੁਕਮ ਸੁਣਦਿਆਂ ਉਹ ਦੋਵੇਂ ਹੀ ਦੌੜ ਆਏ। ਦੋਵੇਂ ਇਹ ਅਰਜ਼ ਕਰੀ ਜਾਣ—ਹਜ਼ੂਰ ! ਆਪ ਦਾ ਇਹ ਹੁਕਮ ਪਹਿਲਾਂ ਮੈਂ ਸੁਣਿਆ ਹੈ, ਬੰਦੂਕ ਦਾ ਨਿਸ਼ਾਨਾ ਬਣਨ ਦਾ ਮੇਰਾ ਹੱਕ ਹੈ। ਸਤਿਗੁਰੂ ਜੀ ਨੇ ਦੋਹਾਂ ਨੂੰ ਅੱਗੇ ਪਿਛੇ ਖੜਾ ਕਰ ਦਿੱਤਾ। ਪਿਛਲਾ ਅੱਡੀਆਂ ਚੁਕ ਕੇ ਸਿਰ ਉੱਚਾ ਕਰ ਖਲੋਤਾ, ਤਾਕਿ ਮੈਂ ਹੀ ਨਿਸ਼ਾਨਾ ਬਣਾਂ। ਸਤਿਗੁਰੂ ਜੀ ਨੇ ਦੋਹਾਂ ਦਾ ਨਿਸ਼ਾਨਾ ਬੱਧਾ। ਦੋਵੇਂ ਸਿੰਘ ਅਡੋਲ ਖਿੜੇ-ਮੱਥੇ ਖਲੋਤੇ ਰਹੇ। ਸਤਿਗੁਰੂ ਜੀ ਨੇ ਫੁਰਤੀ ਨਾਲ ਬੰਦੂਕ ਦਾ ਮੂੰਹ ਉਤਾਂਹ ਕਰ ਕੇ ਚਲਾ ਦਿੱਤੀ। ਉਹ ਸਿੰਘ

ਫਿਰ ਭੀ ਰਤਾ ਨਾ ਡੋਲੇ। ਗੋਲੀ ਉਹਨਾਂ ਦੇ ਸਿਰ ਤੋਂ ਲੰਘ ਗਈ।

ਚੌਧਰੀ ਡੱਲੇ ਨੂੰ ਇਹ ਕੌਤਕ ਵੇਖ ਕੇ ਸਮਝ ਪਈ ਕਿ ਹੁਕਮ ਮੰਨਣ ਦਾ ਕੀ ਭਾਵ ਹੈ। ਜਿਥੋਂ ਉਸ ਦੇ ਡੌਲਿਆਂ ਵਾਲੇ ਜਵਾਨ ਜੀ-ਭਿਆਣੇ ਹੋ ਕੇ ਖਿਸਕ ਗਏ ਸਨ, ਉਥੇ ਸਿਦਕੀ ਸਿੰਘ ਗੁਰੂ ਪਾਤਿਸ਼ਾਹ ਦੇ ਚਰਨਾਂ ਤੋਂ ਆਪਣਾ ਸਿਰ ਕੁਰਬਾਨ ਕਰਨਾ ਵਡਭਾਗਤਾ ਸਮਝਦੇ ਸਨ।

ਡੱਲੇ ਨੇ ਉਸ ਤੋਂ ਪਿਛੋਂ ਆਪਣੇ ਜਵਾਨਾਂ ਦੀ ਮਰਦਾਨਗੀ ਦੀ ਵਡਿਆਈ ਕਰਨੀ ਛੱਡ ਦਿੱਤੀ।

## (ਸ) ਗੁਰੂ-ਚਰਨਾਂ ਵਿਚ ਥਾਂ ਦੀ ਕੀਮਤ

### ਪੀੜ੍ਹੀ ਜਿਤਨਾ ਥਾਂ

ਚੌਧਰੀ ਡੱਲੇ ਨੇ ਸਤਿਗੁਰੂ ਜੀ ਦੀ ਸੇਵਾ ਕਰਨ ਵਿਚ ਬੜੀ ਦਲੇਰੀ ਵਿਖਾਈ ਸੀ। ਉਸ ਨੇ ਸਰਹੰਦ ਦੇ ਸੂਬੇ ਵਜ਼ੀਰ ਖ਼ਾਂ ਦੀਆਂ ਧਮਕੀਆਂ ਦੀ ਕੋਈ ਪਰਵਾਹ ਨਹੀਂ ਸੀ ਕੀਤੀ। ਸਤਿਗੁਰੂ ਜੀ ਉਸ ਦੀ ਇਸ ਕੁਰਬਾਨੀ ਦੀ ਕਦਰ ਕਰਦੇ ਸਨ।

ਇਕ ਦਿਨ ਚੌਧਰੀ ਡੱਲੇ ਨੂੰ ਸਤਿਗੁਰੂ ਜੀ ਨੇ ਪ੍ਰਸੰਨ ਹੋ ਕੇ ਕਿਹਾ, ਚੌਧਰੀ ! ਗੁਰੂ ਨਾਨਕ ਪਾਤਿਸ਼ਾਹ ਦੇ ਘਰ ਵਿਚ ਮਾਇਕ ਪਦਾਰਥਾਂ ਦੀ ਕੋਈ ਥੁੜ ਨਹੀਂ ਹੈ। ਜੋ ਕੁਝ ਤੂੰ ਚਾਹੁੰਦਾ ਹੈਂ ਦੱਸ। ਚੌਧਰੀ ਡੱਲੇ ਨੇ ਉੱਤਰ ਦਿੱਤਾ—ਪਾਤਿਸ਼ਾਹ ! ਧਨ, ਜ਼ਮੀਨ, ਇੱਜ਼ਤ ਆਦਿਕ ਦੁਨਿਆਵੀ ਪਦਾਰਥ ਅੱਗੇ ਤੁਹਾਡੀ ਕਿਰਪਾ ਨਾਲ ਮਿਲੇ ਹੋਏ ਹਨ। ਇਹਨਾਂ ਪਦਾਰਥਾਂ ਦੀ ਚਾਹ ਨਹੀਂ। ਜੇ ਤੁਸੀ ਤੁਠੇ ਹੋ, ਤਾਂ ਆਪਣੇ ਚਰਨਾਂ ਵਿਚ ਇਕ ਪੀੜ੍ਹੀ ਜਿਤਨਾ ਥਾਂ ਦਿਉ।

ਸਤਿਗੁਰੂ ਜੀ ਨੇ ਉੱਤਰ ਦਿੱਤਾ—ਚੌਧਰੀ ਡੱਲਿਆ ! ਤੂੰ ਸਾਡੀ ਸੇਵਾ ਕਰਨ ਵਿਚ ਦੁਨਿਆਵੀ ਪਦਾਰਥ ਖ਼ਤਰੇ ਵਿਚ ਪਾਏ ਹਨ। ਉਹਨਾਂ ਦੇ ਬਦਲੇ ਦੁਨਿਆਵੀ ਪਦਾਰਥ ਹੀ ਮਿਲ ਸਕਦੇ ਹਨ। ਜੋ ਕੁਝ ਤੂੰ ਮੰਗਦਾ ਹੈਂ, ਉਹ ਦੁਨੀਆ ਦੇ ਵੱਟੇ ਨਹੀਂ ਮਿਲ ਸਕਦਾ। ਗੁਰੂ ਨਾਲ ਨੇੜਤਾ ਪ੍ਰੇਮ ਦਾ ਸੌਦਾ ਹੈ। ਪ੍ਰੇਮ ਦੰਮਾਂ ਤੋਂ ਨਹੀਂ ਖ਼ਰੀਦਿਆ ਜਾ ਸਕਦਾ। ਇਥੇ ਆਪਾ ਦੇਣਾ ਪੈਂਦਾ ਹੈ। ਇਸ ਨੇੜਤਾ ਦੀ ਖ਼ਾਤਰ ਜੋ ਪ੍ਰਣ ਸਾਧ ਸੰਗਤ ਦੀ ਹਜ਼ੂਰੀ ਵਿਚ ਸਿੰਘਾਂ

ਨੇ ਕੀਤਾ ਹੈ, ਜੋ ਪ੍ਰਣ ਅਸਾਂ ਭੀ ਕੀਤਾ ਹੈ, ਉਹੀ ਤੈਨੂੰ ਭੀ ਕਰਨਾ ਪਏਗਾ। ਸੋ, ਅੰਮ੍ਰਿਤ ਛਕੋ। ਇਸ ਤਰ੍ਹਾਂ ਗੁਰੂ-ਘਰ ਵਿਚ ਥਾਂ ਸਦਾ ਲਈ ਮਿਲ ਜਾਏਗੀ।

ਚੌਧਰੀ ਡੱਲੇ ਨੇ ਪਰਵਾਰ ਸਮੇਤ ਅੰਮ੍ਰਿਤ ਛਕਿਆ ਅਤੇ ਡੱਲੇ ਤੋਂ ਡੱਲਾ ਸਿੰਘ ਬਣਿਆ।

## (ਹ) ਗੁਰੂ ਦੀ ਸੇਵਾ

### ਪੁਤਲੀਆਂ ਦਾ ਤਮਾਸ਼ਾ

ਸਾਬੋ ਕੀ ਤਲਵੰਡੀ ਦਾ ਜ਼ਿਕਰ ਹੈ, ਇਕ ਦਿਨ ਪੁਤਲੀਆਂ ਦਾ ਤਮਾਸ਼ਾ ਕਰਨ ਵਾਲੇ ਉਥੇ ਆ ਗਏ। ਸਦੀਆਂ ਤੋਂ ਪੈਰਾਂ ਹੇਠ ਲਤਾੜੀਂਦੇ ਬੰਦਿਆਂ ਨੂੰ, ਜਿਸ ਗੁਰੂ ਪਾਤਿਸ਼ਾਹ ਤੋਂ ਮਨੁੱਖਤਾ ਦੇ ਅਹਿਸਾਸ ਦੀ ਬਰਕਤ ਨਸੀਬ ਹੋਈ ਸੀ, ਉਸ ਦੀ ਜ਼ਿੰਦਗੀ ਉਹਨਾਂ ਵਾਸਤੇ ਬੇ-ਹੱਦ ਅਮੋਲਕ ਸੀ। ਸਿੰਘ ਆਮ ਤੌਰ ਤੇ ਵੈਰੀ ਦਾ ਵਿਸਾਹ ਨਹੀਂ ਸਨ ਕਰਦੇ। ਰਾਤ ਨੂੰ ਜਦੋਂ ਸਤਿਗੁਰੂ ਜੀ ਬਿਰਾਜਦੇ ਸਨ, ਤਾਂ ਵਾਰੀ ਵਾਰੀ ਪਹਿਰਾ ਦਿਆ ਕਰਦੇ ਸਨ।

ਤਮਾਸ਼ਾ ਰਾਤ ਨੂੰ ਹੋਣਾ ਸੀ। ਉਹ ਤਮਾਸ਼ਾ ਵੇਖਣ ਨੂੰ ਕਈ ਸਿੰਘਾਂ ਦਾ ਜੀਅ ਕੀਤਾ। ਤਮਾਸ਼ਾ ਥੋੜ੍ਹਾ ਚਿਰ ਹੀ ਰਹਿਣਾ ਸੀ। ਪਹਿਰੇ ਦਾ ਸਮਾ ਵੰਡ ਕੇ ਜਾ ਨਹੀਂ ਸਕੀਦਾ ਸੀ। ਤਮਾਸ਼ੇ ਦੀ ਤਾਂਘ ਵਾਲਿਆਂ ਨੇ ਬਾਕੀ ਸਿੰਘਾਂ ਨੂੰ ਪ੍ਰੇਰਿਆ ਕਿ ਛੇਤੀ ਹੀ ਮੁੜ ਆਉਣਾ ਹੈ, ਕੋਈ ਹਰਜ ਨਹੀਂ, ਚਲੋ ਸਾਰੇ ਚੱਲ ਕੇ ਵੇਖ ਆਵੀਏ। ਪਰ ਕੁਝ ਸਿੰਘ ਤਮਾਸ਼ੇ ਨਾਲੋਂ ਸਤਿਗੁਰੂ ਜੀ ਦੇ ਪਹਿਰੇ ਨੂੰ ਵਧੀਕ ਜ਼ਰੂਰੀ ਸਮਝਦੇ ਸਨ। ਤੇ ਇਹ ਨਹੀਂ ਸਨ ਚਾਹੁੰਦੇ ਕਿ ਕਿਸੇ ਤਰ੍ਹਾਂ ਭੀ ਕਿਸੇ ਖ਼ਤਰੇ ਦੀ ਸੰਭਾਵਨਾ ਹੋ ਜਾਏ।

ਕੁਝ ਸਿੰਘ ਤਮਾਸ਼ਾ ਵੇਖਣ ਚਲੇ ਗਏ, ਕੁਝ ਡੇਰੇ ਹੀ ਟਿਕੇ ਰਹੇ। ਪਰ ਅਜਬ ਖੇਡ ਬਣੀ। ਜਿਹੜੇ ਤਮਾਸ਼ੇ ਤੇ ਗਏ ਸਨ, ਉਹਨਾਂ ਦਾ ਮਨ ਅੰਦਰੋਂ ਖੁਤਰੂ-ਖੁਤਰੂ ਕਰਦਾ ਰਿਹਾ। ਸਰੀਰ ਤਮਾਸ਼ੇ ਵਿਚ, ਤੇ ਸੁਰਤ ਇਸ ਖ਼ਿਆਲ ਵਿਚ ਕਿ ਮਾੜਾ ਕੀਤਾ ਹੈ। ਜਿਹੜੇ ਡੇਰੇ ਰਹੇ ਉਹ ਪਛਤਾਂਦੇ ਰਹੇ ਕਿ ਕੀ ਹਰਜ ਸੀ, ਅਸੀ ਭੀ ਜਾ ਕੇ ਘੜੀ ਰੌਣਕ-ਮੇਲਾ ਵੇਖ ਆਉਂਦੇ। ਉਹਨਾਂ ਦੇ ਸਰੀਰ ਗੁਰੂ ਪਾਸ, ਤੇ ਸੁਰਤ ਤਮਾਸ਼ੇ ਵਿਚ।

ਦਿਨ ਚੜ੍ਹੇ ਇਹ ਤਮਾਸ਼ੇ ਦੀ ਗੱਲ ਸਤਿਗੁਰੂ ਜੀ ਪਾਸ ਭੀ ਅੱਪੜੀ। ਦੋਹਾਂ ਧਿਰਾਂ ਦੀ ਮਾਨਸਕ ਹਾਲਤ ਦਾ ਭੀ ਪਤਾ ਲੱਗੋ ਨੇ। ਤਾਂ ਆਪ ਨੇ ਫ਼ੁਰਮਾਇਆ :

**ਗੁਰ ਸਭਾ ਏਵ ਨ ਪਾਈਐ, ਨਾ ਨੇੜੈ ਨਾ ਦੂਰਿ ॥**
**ਨਾਨਕ ਸਤਿਗੁਰੁ ਤਾਂ ਮਿਲੈ, ਜਾ ਮਨੁ ਰਹੈ ਹਦੂਰਿ ॥੨॥੪॥**

*—ਮ: ੩, ਪੰਨਾ ੮੪*

ਗੁਰੂ ਅਤੇ ਸਿੱਖ ਦਾ ਪ੍ਰੇਮ ਦਾ ਸਾਕ ਹੈ। ਪ੍ਰੇਮ ਦਾ ਸੰਬੰਧ ਮਨ ਨਾਲ ਹੈ। ਪ੍ਰੇਮ ਉਥੇ ਹੀ ਹੈ, ਜਿਥੇ ਮਨ ਹਾਜ਼ਰ ਹੈ।

# ਗੁਰੂ ਗੋਬਿੰਦ ਸਿੰਘ ਜੀ

## ਗ਼ੈਰ-ਸਿਖ ਵਿਦਵਾਨਾਂ ਦੀ ਨਜ਼ਰ ਵਿਚ

### ਸਰ ਜਾਨ ਮੈਲਕਾਮ

(ਗੁਰੂ) ਗੋਬਿੰਦ ਸਿੰਘ ਦਾ ਉਦੇਸ਼ ਸਾਰੇ ਸਿੱਖਾਂ ਨੂੰ ਇਕ ਸਮਾਨ ਬਣਾਨਾ ਸੀ ਅਤੇ ਇਹ ਦਰਸਾਣਾ ਸੀ ਕਿ ਉਨ੍ਹਾਂ ਦੀ ਉਨਤੀ ਕੇਵਲ ਉੱਦਮ ਤੇ ਕਿਰਤ ਤੇ ਨਿਰਭਰ ਹੋਏਗੀ। ਉਹ ਇਹ ਗੱਲ ਭਲੀ-ਭਾਂਤ ਜਾਣਦੇ ਸਨ ਕਿ ਨੀਵੀਆਂ ਨਸਲਾਂ ਦੇ ਲੋਕਾਂ ਨੂੰ ਤੇ ਮੁਰਦਾ-ਦਿਲ ਇਨਸਾਨਾਂ ਨੂੰ ਉਤਸ਼ਾਹ ਦੇਣਾ ਤੇ ਮਾਣ ਦੇ ਕੇ ਉਭਾਰਨਾ ਕਿਤਨਾ ਜ਼ਰੂਰੀ ਹੈ। ਉਨ੍ਹਾਂ ਨੇ ਆਪਣੇ ਸਿੱਖਾਂ ਦੇ ਨਾਂ ਤਕ ਬਦਲ ਦਿੱਤੇ ਤੇ 'ਸਿੰਘ' ਭਾਵ ਸ਼ੇਰ ਬਣਾ ਦਿੱਤਾ।

### ਕਨਿੰਘਮ

(ਗੁਰੂ) ਗੋਬਿੰਦ ਸਿੰਘ (ਜੀ) ਦੀ ਸ਼ਖ਼ਸੀਅਤ ਤੇ ਉਪਦੇਸ਼ਾਂ ਨੇ ਸਿੱਖਾਂ ਦੇ ਮਨਾਂ ਦਾ ਹੀ ਕਾਇਆਂ-ਕਲਪ ਨਹੀਂ ਕੀਤਾ, ਸਗੋਂ ਉਨ੍ਹਾਂ ਦੀ ਸਰੀਰਕ ਡੀਲ-ਡੌਲ ਭੀ ਬਦਲ ਦਿੱਤੀ। ਆਪ ਨੇ ਸਿੱਖਾਂ ਵਿਚ ਐਸੀ ਰੂਹ ਫੂਕੀ ਕਿ.....ਉਨ੍ਹਾਂ ਨੂੰ ਹਰ ਪੱਖੋਂ ਬਲਵਾਨ ਤੇ ਤਕੜਾ ਕਰ ਦਿੱਤਾ।

(ਗੁਰੂ) ਗੋਬਿੰਦ ਸਿੰਘ ਦੇ ਜੀਵਨ ਦੇ ਅਧਿਐਨ ਲਈ ਸਾਨੂੰ ਇਕ ਤੇਜ਼ ਰਫ਼ਤਾਰ ਘੋੜੇ ਜਿੰਨਾ ਤੇਜ਼ ਹੋਣਾ ਪਏਗਾ, ਕਿਉਂਕਿ ਉਨ੍ਹਾਂ ਨੇ ਛੋਟੀ ਜਿਹੀ ਉਮਰ (੪੨ ਸਾਲਾਂ) ਵਿਚ ਉਹ ਮਹਾਨ ਕੰਮ ਕਰ ਦਿਖਾਏ, ਜਿਨ੍ਹਾਂ ਨੂੰ ਸਮਝਣ ਲਈ ਤੇਜ਼ ਬੁੱਧੀ ਦੀ ਲੋੜ ਹੈ।

### ਮੈਕਾਲਫ਼

(ਗੁਰੂ) ਗੋਬਿੰਦ ਸਿੰਘ ਵਿਚ ਇਕ ਜਾਦੂ ਵਰਗੀ ਤਾਕਤ ਸੀ। ਉਨ੍ਹਾਂ ਦੇ ਉਪਦੇਸ਼ਾਂ ਦਾ ਆਮ ਲੋਕਾਂ 'ਤੇ ਜਾਦੂਈ ਅਸਰ ਹੋਇਆ। ਉਨ੍ਹਾਂ ਨੇ ਆਮ

ਡਿੱਗੇ ਹੋਏ ਤੇ ਲਿਤਾੜੇ ਹੋਏ ਲੋਕਾਂ ਨੂੰ ਸੰਸਾਰ ਦੇ ਪਰਸਿੱਧ ਯੋਧੇ ਬਣਾ ਦਿੱਤਾ। .......ਸਿੱਖ ਗੁਰੂਆਂ ਤੋਂ ਪਹਿਲਾਂ ਦੁਨੀਆ ਦੇ ਕਿਸੇ ਜਰਨੈਲ ਨੇ ਉਨ੍ਹਾਂ (ਲਿਤਾੜੇ ਹੋਏ) ਆਦਮੀਆਂ ਨੂੰ ਜਥੇਬੰਦ ਕਰਨ ਦਾ ਖ਼ਿਆਲ ਤਕ ਨਹੀਂ ਸੀ ਕੀਤਾ, ਜਿਨ੍ਹਾਂ ਨੂੰ ਗੁਆਂਢੀ ਦੁਰਕਾਰਦੇ ਰਹੇ ਸਨ।

## ਸੀ. ਐਚ. ਪੇਨ

(ਗੁਰੂ) ਗੋਬਿੰਦ ਸਿੰਘ ਪਹਿਲੇ ਨੇਤਾ ਹੋਏ ਹਨ ਜਿਨ੍ਹਾਂ ਲੋਕ-ਰਾਜ ਨੂੰ ਰਾਜਸੀ ਤੇ ਧਾਰਮਕ ਖੇਤਰਾਂ ਵਿਚ ਅਮਲੀ ਸ਼ਕਲ ਦੇ ਕੇ ਅਪਣਾਇਆ, ਇਸ ਤਰ੍ਹਾਂ ਆਪ ਨੇ ਜਥੇਬੰਦ ਧਰਮ ਨੂੰ ਪੰਚਾਇਤੀ ਅਸੂਲਾਂ ਦੇ ਅਧੀਨ ਕਰ ਕੇ ਹਰ ਵਿਅਕਤੀ ਨੂੰ ਆਪਣਾ ਸਵੈ-ਮਾਨ ਪੂਰੀ ਤਰ੍ਹਾਂ ਮਾਨਣ ਤੇ ਪਰਫੁਲਤ ਕਰਨ ਦਾ ਅਵਸਰ ਦਿਤਾ।

## ਮੇਕਰੇਗਰ

ਜੇ ਗੁਰੂ ਗੋਬਿੰਦ ਸਿੰਘ ਦੇ ਕਾਰਨਾਮਿਆਂ ਨੂੰ ਵਾਚੀਏ, ਉਨ੍ਹਾਂ ਦੇ ਧਰਮ-ਸੁਧਾਰ ਤੇ ਕੌਮ-ਉਸਾਰੀ ਦੇ ਕੰਮਾਂ ਨੂੰ ਦੇਖੀਏ ਤੇ ਨਾਲ ਹੀ ਨਿੱਜੀ ਬਹਾਦਰੀ ਤੇ ਦੁੱਖਾਂ ਤਕਲੀਫ਼ਾਂ ਵਿਚ ਦ੍ਰਿੜ੍ਹਤਾ ਦੀ ਕਹਾਣੀ ਪੜ੍ਹੀਏ ਅਤੇ......ਅੰਤ ਵਿਚ ਵੈਰੀਆਂ ਤੇ ਮੁਸੀਬਤਾਂ ਦੇ ਮੁਕਾਬਲੇ ਵਿਚ ਉਨ੍ਹਾਂ ਨੂੰ ਜਿੱਤ ਪ੍ਰਾਪਤ ਕਰਦੇ ਦੇਖੀਏ ਤਾਂ ਸਾਨੂੰ ਗੁਰੂ ਗੋਬਿੰਦ ਸਿੰਘ ਨੂੰ ਉੱਚਾ ਗਿਣਨ ਵਿਚ ਕੋਈ ਸੰਦੇਹ ਨਹੀਂ ਹੋਏਗਾ। ਅਸੀ ਸਮਝ ਲਵਾਂਗੇ ਕਿ ਸਿਖ ਕਿਉਂ ਅੱਜ ਤਕ ਗੁਰੂ ਗੋਬਿੰਦ ਸਿੰਘ ਦੀ ਸਨਮਾਨ ਵਜੋਂ, ਯਾਦ ਮਨਾਂਦੇ ਹਨ।

## ਗਾਰਡਨ

ਜਨਤਾ ਦੇ ਮੁਰਦਾ ਢਾਂਚੇ ਵਿਚ ਜੀਵਨ ਦੀ ਨਵੀਂ ਲਹਿਰ ਗੁਰੂ ਗੋਬਿੰਦ ਸਿੰਘ ਦੇ ਉਪਦੇਸ਼ਾਂ ਨੇ ਪਾਈ। ਗੁਰੂ ਗੋਬਿੰਦ ਸਿੰਘ ਵਿਚ ਧਾਰਮਕ ਆਗੂ, ਇਕ ਸ਼ਹਿਨਸ਼ਾਹ, ਬਲਵਾਨ ਯੋਧੇ ਤੇ ਉਚੇ ਨੀਤੀਵਾਨ ਵਾਲੇ ਸਾਰੇ ਗੁਣ ਮੌਜੂਦ ਸਨ। ਓਦੋਂ ਬਿਖੜੇ ਸਮੇ ਵਿਚ ਕੇਵਲ ਗੁਰੂ ਗੋਬਿੰਦ ਸਿੰਘ ਹੀ ਅਗਵਾਈ ਕਰ ਸਕਦੇ ਸਨ ਜਿਨ੍ਹਾਂ ਨੇ ਆਪਣੇ ਸਿੱਖਾਂ ਨੂੰ ਸ਼ਕਤੀ ਦਾ ਧਾਰਨੀ ਬਣਾਇਆ। ਇਹੀ ਕਾਰਨ ਹੈ ਕਿ ਤਲਵਾਰ (ਕਿਰਪਾਨ) ਨੂੰ ਸਿੱਖਾਂ ਦੀ ਰਹਿਤ ਦਾ ਅੰਗ ਬਣਾ ਦਿਤਾ ਗਿਆ।

### ਗ.ਫ

ਗੁਰੂ ਗੋਬਿੰਦ ਸਿੰਘ ਸੰਸਾਰ ਦਾ ਇਕ ਅਤਿ ਸਿਆਣਾ, ਹਮੇਸ਼ਾ ਚੜ੍ਹਦੀ ਕਲਾ ਵਿਚ ਵਿਚਰਨ ਵਾਲਾ, ਪਵਿੱਤਰ ਜਜ਼ਬਿਆਂ ਨਾਲ ਭਰਪੂਰ, ਆਸ਼ਾਵਾਦੀ ਤੇ ਧਾਰਮਕ ਰੰਗਣ ਵਿਚ ਰੰਗਿਆ ਹੋਇਆ ਉਹ ਮਹਾਨ ਆਗੂ ਸੀ, ਜਿਸ ਨੇ ਅੰਮ੍ਰਿਤ ਦੀ ਰਸਮ ਦੁਆਰਾ ਕੌਮ ਦੀ ਨਵੇਂ ਸਿਰਿਓਂ ਉਸਾਰੀ ਕੀਤੀ।

### ਡੋਰਥੀ ਫ਼ੀਲਡ

ਦੇਖਣ ਨੂੰ ਗੁਰੂ ਗੋਬਿੰਦ ਸਿੰਘ ਦਾ ਕੰਮ ਹੋਰ ਗੁਰੂਆਂ ਨਾਲੋਂ ਕੁਝ ਵੱਖਰਾ ਭਾਸੇਗਾ। ਉਨ੍ਹਾਂ ਦਾ ਖ਼ਾਸ ਕੰਮ ਸੀ ਕਿ ਸਿੱਖ ਕੌਮ ਨੂੰ ਉਸ ਵਕਤ ਬਚਾਇਆ ਜਾਏ ਜਦ ਕਿ ਉਹ ਖ਼ਤਮ ਹੋ ਸਕਦੀ ਸੀ।.....ਪਰ ਇਹ ਕਿਆਸ ਵੀ ਨਹੀਂ ਕਰਨਾ ਚਾਹੀਦਾ ਕਿ ਚੂੰਕਿ ਉਹ ਇਕ ਚੰਗੇ ਜਰਨੈਲ ਸਨ ਇਸ ਲਈ ਆਪਣੇ ਤੋਂ ਪਹਿਲਾਂ ਹੋਏ ਗੁਰੂਆਂ ਤੋਂ ਰੂਹਾਨੀ ਜਾਂ ਧਾਰਮਕ ਤੌਰ ਤੇ ਘਟ ਸਨ।

### ਮੁਹੰਮਦ ਲਤੀਫ਼

ਗੁਰੂ ਗੋਬਿੰਦ ਸਿੰਘ ਦਾ ਉਦੇਸ਼ ਉੱਚਾ ਸੀ ਅਤੇ ਉਨ੍ਹਾਂ ਨੇ ਜਿਸ ਕੰਮ ਨੂੰ ਅਰੰਭਿਆ ਉਹ ਮਹਾਨ ਸੀ। ਆਮ ਪੱਧਰ ਦੀ ਸਮਝ ਵਾਲਿਆਂ ਨੂੰ ਉਹ ਸ਼ਾਇਦ ਹਾਰੇ ਹੋਏ ਦਿਲ ਵਾਲੀ ਸ਼ਖ਼ਸੀਅਤ ਜਾਪਣ, ਪਰ ਇਹ ਸਭ ਉਨ੍ਹਾਂ ਦੀ ਬਰਕਤ ਤੇ ਵਡਿਆਈ ਹੈ ਕਿ ਉਹ ਨਿਰਜਿੰਦ ਤ੍ਰੇ ਲਿਤਾੜੇ ਹੋਏ ਲੋਕ ਜਥੇਬੰਦ ਹੋ ਗਏ, ਜਿਨ੍ਹਾਂ ਨੇ ਰਾਜਨੀਤਕ ਪ੍ਰਭਤਾ ਤੇ ਅਜ਼ਾਦੀ ਪ੍ਰਾਪਤ ਕੀਤੀ।

### ਸਾਧੂ ਟੀ. ਐੱਲ. ਵਾਸਵਾਨੀ

ਗੁਰੂ (ਗੋਬਿੰਦ ਸਿੰਘ) ਜੀ ਨੇ ਆਪਣੇ ਜੀਵਨ-ਉਦੇਸ਼ ਦੁਆਰਾ ਧਰਮ ਦੇ ਨਾਲ ਨਾਲ ਸ਼ਕਤੀ ਤੇ ਦੇਸ਼-ਭਗਤੀ ਵੀ ਮਿਲਾ ਦਿਤੀਆਂ। ਉਨ੍ਹਾਂ ਨੇ ਆਪਣੇ ਆਪ ਨੂੰ 'ਪਰਮ ਪੁਰਖ ਕਾ ਦਾਸਾ' ਹੀ ਸਮਝਿਆ।......ਉਨ੍ਹਾਂ ਕਿਹਾ ਕਿ ਜੋ ਨਿਰੀ ਆਪਣੀ ਜਿੰਦ ਤੇ ਸੁਆਰਥ ਨੂੰ ਮੁਖ ਰੱਖੇਗਾ ਉਹ ਮੇਰਾ ਨਹੀਂ ਬਣ ਸਕੇਗਾ; ਪਰ ਉਹ ਜੋ ਧਰਮ ਲਈ ਤੇ ਲੋਕ-ਸੇਵਾ ਲਈ ਜਿੰਦ-ਜਾਨ ਲਾ ਦਏਗਾ, ਉਹ ਮੇਰੀ ਨੇਤ੍ਰਤਾ ਪ੍ਰਾਪਤ ਕਰ ਸਕੇਗਾ।

## ਇੰਦੂ ਭੂਸ਼ਨ ਬੈਨਰਜੀ

ਗੁਰੂ ਗੋਬਿੰਦ ਸਿੰਘ ਭਾਰਤ ਦੀਆਂ ਉਨ੍ਹਾਂ ਕੁਝ ਕੁ ਮਹਾਨ ਹਸਤੀਆਂ ਵਿਚੋਂ ਹਨ ਜਿਨ੍ਹਾਂ ਦੀ ਸ਼ਖ਼ਸੀਅਤ ਸਦੀਵੀ ਹੈ।.........ਉਨ੍ਹਾਂ ਨੇ ਭਾਰਤ ਦੇ ਇਤਿਹਾਸ ਵਿਚ ਨਵੀਆਂ ਤਾਕਤਾਂ ਨੂੰ ਜਨਮ ਦਿਤਾ। ਉਨ੍ਹਾਂ ਨੇ ਹਾਰੀਆਂ ਹੋਈਆਂ ਸ਼੍ਰੇਣੀਆਂ ਵਿਚੋਂ ਇਕ ਨਵੇਂ ਜੀਵਨ ਤੇ ਨਵੀਂ ਸ਼ਕਤੀ ਵਾਲੀ ਕੌਮ ਬਣਾਈ। ਉਹ ਲੋਕ ਜੋ ਪਹਿਲਾਂ ਨੀਚ ਤੇ ਅਪਵਿੱਤਰ ਸਮਝੇ ਜਾਂਦੇ ਸਨ ਤੇ ਦੁਰਕਾਰੇ ਜਾਂਦੇ ਸਨ, ਹੁਣ ਸਨਮਾਨੇ ਜਾਣ ਲੱਗ ਪਏ।

## ਲਾਲਾ ਦੌਲਤ ਰਾਏ

ਇਕੋ ਹੀ ਵਿਅਕਤੀ ਵਿਚ ਸਾਰੇ ਗੁਣ ਮਿਲਣੇ ਬਹੁਤ ਕਠਨ ਗੱਲ ਹੈ; ਪਰ ਗੁਰੂ ਗੋਬਿੰਦ ਸਿੰਘ ਹਰ ਪਾਸਿਓਂ ਮੁਕੰਮਲ ਸ਼ਖ਼ਸੀਅਤ ਸਨ। ਉਹ ਮਹਾਂ ਕਵੀ ਸਨ, ਧਾਰਮਕ ਨੇਤਾ ਸਨ, ਚੋਟੀ ਦੇ ਸੁਧਾਰਕ ਸਨ, ਮੰਨੇ ਪਰਮੰਨੇ ਵਿਦਵਾਨ ਸਨ ਤੇ ਨਾਲ ਹੀ ਇਕ ਬਹੁਤ ਵੱਡੇ ਬਲਵਾਨ ਯੋਧੇ ਤੇ ਜਰਨੈਲ ਵੀ।

ਆਪ ਇਕ ਸੱਚੇ ਕੌਮ-ਪ੍ਰਸਤ ਸਨ। ਲੋਕਾਂ ਦੇ ਸੱਚੇ ਸਹਾਇਕ ਤੇ ਆਗੂ ਸਨ। ਲੋਕਾਂ ਦਾ ਪਿਆਰ ਦਿਲ ਵਿਚ ਲੈ ਕੇ ਸੱਚੇ ਜਜ਼ਬੇ ਨਾਲ ਉਨ੍ਹਾਂ ਆਪਣੇ ਨਿਸ਼ਾਨੇ ਵੱਲ ਵਧਣਾ ਸ਼ੁਰੂ ਕੀਤਾ ਤੇ ਆਪਣੇ ਸਰਬੰਸ ਦੀ ਅਹੂਤੀ ਦੇਣ ਤੋਂ ਵੀ ਸੰਕੋਚ ਨਾ ਕੀਤਾ।......ਅਸਫ਼ਲਤਾ ਦਾ ਸ਼ਬਦ ਗੁਰੂ ਜੀ ਦੇ ਕੋਸ਼ ਵਿਚ ਨਹੀਂ ਸੀ। ਉਹ ਜੋ ਚਾਹੁੰਦੇ ਸਨ, ਬਣਾ ਕੇ ਗਏ।

## ਗੋਕਲ ਚੰਦ ਨਾਰੰਗ

ਗੁਰੂ ਗੋਬਿੰਦ ਸਿੰਘ ਦੇ ਅਸਰ ਹੇਠ ਅਜਿਹੇ ਮਨੁੱਖ ਵੀ ਰਣ-ਖੇਤਰ ਦੇ ਸੂਰਮੇ ਬਣ ਗਏ ਜਿਨ੍ਹਾਂ ਕਦੀ ਤਲਵਾਰ ਨੂੰ ਹੱਥ ਵੀ ਨਹੀਂ ਸੀ ਲਾਇਆ ਜਾਂ ਮੋਢੇ ਤੇ ਬੰਦੂਕ ਰੱਖ ਕੇ ਵੀ ਨਹੀਂ ਸੀ ਵੇਖੀ। ਮਹਿਰੇ, ਧੋਬੀ ਤੇ ਨਾਈ ਫ਼ੌਜਾਂ ਦੇ ਜਰਨੈਲ ਬਣ ਗਏ, ਜਿਨ੍ਹਾਂ ਸਾਹਮਣੇ ਵੱਡੇ ਵੱਡੇ ਰਾਜੇ ਤੇ ਨਵਾਬ ਭੀ ਆਉਣੋਂ ਘਬਰਾਣ ਲੱਗ ਪਏ।

—ਸ: ਪ੍ਰਕਾਸ਼ ਸਿੰਘ ਐਮ. ਏ. ਇਨਚਾਰਜ ਸਿਖ ਹਿਸਟਰੀ ਰੀਸਰਚ ਡੀਪਾਰਟਮੈਂਟ, ਖ਼ਾਲਸਾ ਕਾਲਜ, ਅੰਮ੍ਰਿਤਸਰ ਦੇ ਧੰਨਵਾਦ ਸਹਿਤ।

# ਸ਼ਰਧਾਂਜਲੀ

ਪਿਆਰੇ ਪ੍ਰਿੰਸੀਪਲ ਸਰਦਾਰ ਸਾਹਿਬ ਸਿੰਘ ਜੀ ਦੀ ਮਿਹਨਤ ਤੇ ਘਾਲਣਾ ਸ਼ਲਾਘਾ-ਯੋਗ ਹੈ। ਮਨੁੱਖਤਾ ਦੇ ਭਲੇ ਲਈ ਉਹਨਾਂ ਨੇ ਏਡਾ ਮਹਾਨ ਕੰਮ ਕਰ ਵਿਖਾਇਆ ਹੈ ਕਿ ਅਸੀ ਕੀ, ਆਉਣ ਵਾਲੀਆਂ ਨਸਲਾਂ ਭੀ ਉਹਨਾਂ ਦਾ ਅਹਿਸਾਨ ਨਹੀਂ ਚੁਕਾ ਸਕਣਗੀਆਂ। ਉਹਨਾਂ ਦੀਆਂ ਰਚਿਤ ਅਨੇਕਾਂ ਪੁਸਤਕਾਂ ਦਾ ਅਧਿਐਨ ਕੀਤਿਆਂ ਕਿਸੇ ਸੁਆਦ ਨਾਲ ਭਰਪੂਰ ਹੋ ਜਾਈਦਾ ਹੈ। ਗੁਰਮਤਿ ਬਾਰੇ ਆਪ ਜੀ ਦੇ ਲੇਖ ਹਰ ਪੱਖੋਂ ਪੂਰਨ ਤੇ ਭਾਰੀ ਖੋਜ ਦੇ ਲਖਾਇਕ ਹਨ।

ਸਭ ਨਾਲੋਂ ਵੱਡਾ, ਔਖਾ ਤੇ ਮਹਾਨ ਕੰਮ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਆਕਰਣਿਕ ਆਧਾਰ ਤੇ, ਸਹਲੇ ਅਤੇ ਹਰੇਕ ਦੀ ਸਮਝ ਵਿਚ ਆ ਜਾਣ ਵਾਲੇ ਅਰਥ "ਦਰਪਣ" ਦਸ ਪੋਥੀਆਂ ਵਿਚ ਦਿੱਤੇ ਹਨ, ਜੋ ਗੁਰਬਾਣੀ-ਪ੍ਰੇਮੀਆਂ ਵਿਚ ਬੜੇ ਮਕਬੂਲ ਹੋਏ ਹਨ।

ਗੁਰੂ ਗੋਬਿੰਦ ਸਿੰਘ ਜੀ ਦਾ ਇਹ ਜੋ ਜੀਵਨ-ਬ੍ਰਿਤਾਂਤ ਹੈ, ਇਸ ਦੇ ਪਹਿਲੇ ਕੁਝ ਪੱਤਰੇ ਅਸਾਂ ਸੰਗਤਾਂ ਵਿਚ ਟ੍ਰੈਕਟ ਰੂਪ ਵਿਚ ਪਿਛੇ ਜਹੇ ਵੰਡੇ ਸਨ, ਜੋ ਬੇਹੱਦ ਸਲਾਹੇ ਗਏ ਹਨ।

ਆਪ ਨੇ ਕਾਫ਼ੀ ਲਗਨ, ਖੋਜ ਤੇ ਮੇਹਨਤ ਨਾਲ ਇਹ ਚੀਜ਼ ਤਿਆਰ ਕੀਤੀ ਹੈ, ਜੋ ਕਿ ਇਸ ਗੱਲ ਤੋਂ ਸਪੱਸ਼ਟ ਹੈ ਕਿ ਕਿਵੇਂ ਇਕ ਇਕ ਤਰੀਕ, ਸੰਮਤ, ਸੰਨ, ਦਿਨ, ਵਾਰ, ਰੁਤ ਆਦਿ ਦੇ ਕੇ ਹਰ ਘਟਨਾ ਨੂੰ ਬਿਆਨਿਆ ਗਿਆ ਹੈ। ਏਨੀ ਬਰੀਕ-ਬੀਨੀ ਘੱਟ ਹੀ ਲੇਖਕਾਂ ਨੇ ਨਿਭਾਈ ਹੈ। ਫਿਰ ਕਈ ਸੰਬੰਧਤ ਪਿੰਡਾਂ, ਗਰਾਮਾਂ ਤੇ ਵਿਅਕਤੀਆਂ ਦੇ ਨਾਵਾਂ ਤੇ ਖ਼ਾਨਦਾਨਾਂ ਨੂੰ ਇਉਂ ਸਪੱਸ਼ਟਾਇਆ ਹੈ ਕਿ ਅਕਲ ਦੰਗ ਰਹਿ ਜਾਂਦੀ ਹੈ ਤੇ ਆਪਣੇ ਆਪ ਮੂੰਹੋਂ ਨਿਕਲ ਜਾਂਦਾ ਹੈ :

**"ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ।"**

ਸਰਦਾਰ ਸਾਹਿਬ ਸਿੰਘ ਜੀ ਦਾ ਆਉਣਾ ਸਫ਼ਲ ਹੈ। ਅਰਦਾਸ ਹੈ ਕਿ ਗੁਰੂ ਬਾਬਾ ਉਨ੍ਹਾਂ ਨੂੰ ਦੇਹ-ਅਰੋਗਤਾ ਬਖ਼ਸ਼ੇ ਤੇ ਬਲ ਪ੍ਰਦਾਨ ਕਰੇ ਤਾਂ ਜੁ ਆਪ ਦੁਨਿਆਵੀ ਭਲੇ ਲਈ ਹੋਰ ਭੀ ਵਧ ਚੜ੍ਹ ਕੇ ਕੰਮ ਕਰ ਸਕਣ।[੧]

*ਦਾਸਰਾ—*

**ਰੰਜੀਤ ਸਿੰਘ**

ਸਕੱਤਰ, ਸ੍ਰੀ ਗੁਰੂ ਸਿੰਘ ਸਭਾ, ਬੈਂਕੋਕ, ਥਾਈਲੈਂਡ

ਜੁਲਾਈ ੧੯੬੬

੧. ਪ੍ਰੋ: ਸਾਹਿਬ ਸਿੰਘ ਜੀ ੨੯ ਅਕਤੂਬਰ ੧੯੭੭ ਨੂੰ ਚਲਾਣਾ ਕਰ ਗਏ ਹਨ।